# ਇਸਲਾਮੀ ਅਸੂਲਾਂ ਦੀ ਫ਼ਲਾਸਫ਼ੀ

## اسلامی اصول کی فلاسفی

ਕਰਤਾ

ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ

ਮਸੀਹ ਮੌਊਦ ਤੇ ਮਹਿਦੀ ਮਾਅਹੂਦ



ਪ੍ਰਕਾਸ਼ਕ

**ਨਾਜ਼ਿਰ ਦਾਅਵਤੋ-ਤਬਲੀਗ਼**

ਕਾਦੀਆਨ (ਭਾਰਤ)

# ਇਸਲਾਮੀ ਅਸੂਲਾਂ ਦੀ ਫ਼ਲਾਸਫ਼ੀ

# اِسلامی اُصُول کی فلاسفی

ਕਰਤਾ

ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ
ਮਸੀਹ ਮੌਊਦ ਤੇ ਮਹਿਦੀ ਮਾਅਹੂਦ



ਪ੍ਰਕਾਸ਼ਕ

**ਨਾਜ਼ਿਰ ਦਾਅਵਤੇ-ਤਬਲੀਗ਼**

ਕਾਦੀਆਨ (ਭਾਰਤ)

# ਅਰੰਭਕ ਗੱਲ

ਇਹ ਦਸੰਬਰ ੧੯੦੯ ਦੀ ਗੱਲ ਹੈ ਕਿ ਪੰਜਾਬ ਦੀ ਰਾਜਧਾਨੀ — ਲਾਹੌਰ — ਵਿਚ ਇਕ ਪ੍ਰਸਿਧ ਨੇਤਾ ਸੁਆਮੀ ਸ਼ੋਗਨ ਚੰਦਰ ਜੀ ਦੀ ਪ੍ਰੇਰਣਾ ਨਾਲ ਇਕ "ਸਰਬ ਧਰਮ ਸੰਮੇਲਨ" ਹੋਇਆ ਸੀ। ਇਸ ਵਿਚ ਹੇਠ ਲਿਖੇ ਪੰਜ ਪ੍ਰਸ਼ਨਾਂ ਦੇ ਉੱਤਰਾਂ ਬਾਰੇ ਵਿਚਾਰ ਪਰਗਟ ਕਰਨ ਲਈ ਅੱਡ ਅੱਡ ਧਰਮਾਂ ਤੇ ਮਤਾਂ ਦੇ ਪ੍ਰਤੀਨਿਧਾਂ ਨੂੰ ਸੱਦਾ ਦਿੱਤਾ ਗਿਆ ਸੀ :—

(੧) ਮਨੁੱਖ ਜਾਤੀ ਦੀਆਂ ਸਰੀਰਕ, ਸਦਾਚਾਰਕ ਤੇ ਆਤਮਕ ਹਾਲਤਾਂ।

(੨) ਮਰਨ ਮਗਰੋਂ ਮਨੁੱਖ ਜਾਤੀ ਦੀ ਹਾਲਤ।

(੩) ਇਸ ਲੋਕ ਵਿਚ ਮਨੁੱਖ ਜਾਤੀ ਦੇ ਜੀਵਨ ਦਾ ਮੂਲ-ਮੁੱਦਾ ਕੀ ਹੈ ? ਤੇ ਉਹ ਕਿਵੇਂ ਪ੍ਰਾਪਤ ਹੋ ਸਕਦਾ ਹੈ ?

(੪) ਮਾਤਲੋਕ ਤੇ ਪਰਲੋਕ ਵਿਚ ਸਾਡੇ ਕਰਮਾਂ ਦਾ ਕੀ ਪ੍ਰਭਾਵ ਪੈਂਦਾ ਹੈ ?

(੫) ਗਿਆਨ ਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਦੇ ਕੀ ਸਾਧਨ ਹਨ ?

ਇਸ ਸੰਮੇਲਨ ਦੇ ਪ੍ਰਬੰਧ ਲਈ ਇਕ ਕਮੇਟੀ ਨੀਅਤ ਕੀਤੀ ਗਈ ਸੀ, ਜਿਸ ਦੇ ਪ੍ਰਧਾਨ ਸ੍ਰੀ ਦੁਰਗਾ ਦਾਸ ਜੀ ਤੇ ਸਕੱਤਰ ਲਾਲਾ ਧਨਤ ਰਾਇ ਐਡਵੋਕੇਟ ਚੀਫ਼ ਕੋਰਟ ਲਾਹੌਰ ਥਾਪੇ ਗਏ ਸਨ। ਇਸ ਸੰਮੇਲਨ ਦੀਆਂ ਤਰੀਕਾਂ ੨੬, ੨੭ ਤੇ ੨੮ ਦਸੰਬਰ ੧੯੦੯ ਨੀਅਤ ਹੋਈਆਂ ਸਨ। ਇਸ ਦੇ ਨਾਲ ਹੀ

ਇਸ ਸਮੇਂ ਦੀ ਕਾਰਰਵਾਈ ਨੂੰ ਸਫਲ ਕਰਨ ਲਈ ਹੇਠ ਲਿਖੇ ੬ ਮੋਡਰੇਟਰ ਸਾਹਿਬ ਨਾਮਜ਼ਦ ਕੀਤੇ ਗਏ ਸਨ :—

੧. ਰਾਇ ਬਹਾਦੁਰ ਬਾਬੂ ਪਰਤੋਲ ਚੰਦ ਜੀ, ਚੀਫ਼ ਕੋਰਟ; ਪੰਜਾਬ।

੨. ਖ਼ਾਨ ਬਹਾਦੁਰ ਸ਼ੇਖ ਖ਼ੁਦਾ ਬਖਸ਼ ਜੀ ਜਜ, ਸਮਾਲ ਕਾਜ਼ ਕੋਰਟ, ਲਾਹੌਰ।

੩. ਰਾਇ ਬਹਾਦੁਰ ਪੰਡਤ ਰਾਧਾ ਕਿਸ਼ਨ ਜੀ ਕੌਲ, ਪਲੀਡਰ, ਚੀਫ਼ ਕੋਰਟ, ਸਾਬਕ ਗਵਰਨਰ ਜੰਮੂ।

੪. ਹਜ਼ਰਤ ਮੌਲਵੀ ਹਕੀਮ ਨੂਰੁੱਦੀਨ ਜੀ ਸ਼ਾਹੀ ਤਬੀਬ ਕਾਦੀਆਨ।

੫. ਰਾਇ ਭਵਾਨੀ ਦਾਸ ਜੀ ਐਮ. ਏ. ਐਕਸਟਰਾ ਸੈਟਲਮੈਂਟ ਅਫ਼ਸਰ ਜੇਹਲਮ।

੬. ਸਰਦਾਰ ਜਵਾਹਰ ਸਿੰਘ ਜੀ ਸਕੱਤਰ ਖਾਲਸਾ ਕਮੇਟੀ ਲਾਹੌਰ।

ਸੁਆਮੀ ਸ਼ੋਗਨ ਚੰਦਰ ਜੀ ਨੇ ਇਸ ਸੰਮੇਲਨ ਬਾਰੇ ਜੋ ਇਸ਼ਤਿਹਾਰ ਪ੍ਰਕਾਸ਼ਤ ਕੀਤਾ ਸੀ, ਉਸ ਵਿਚ ਸਾਰੇ ਈਸਾਈਆਂ, ਮੁਸਲਮਾਨਾਂ, ਹਿੰਦੂਆਂ ਤੇ ਸਿੱਖਾਂ ਤੇ ਵੱਡਾ ਜ਼ੋਰ ਦਿੱਤਾ ਸੀ ਕਿ ਓਹਨਾਂ ਦੇ ਪ੍ਰਸਿਧ ਵਿਦਵਾਨ ਇਸ ਸੰਮੇਲਨ ਵਿਚ ਦਰਸ਼ਨ ਦੇਣ ਤੇ ਆਪਣੇ ਵਿਚਾਰ ਪਰਗਟ ਕਰ ਕੇ ਕ੍ਰਿਤਾਰਥ ਕਰਨ। ਇਸਲਾਮ ਧਰਮ ਵੱਲੋਂ ਜਮਾਤ ਅਹਿਮਦੀਆ ਦੇ ਮੋਢੀ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ ਨੇ ਵੀ ਏਹਨਾਂ ਪੰਜਾਂ ਪ੍ਰਸ਼ਨਾਂ ਦਾ ਉੱਤਰ ਲਿਖਿਆ, ਜੋ ਮਗਰੋਂ ਕਿਤਾਬੀ ਰੂਪ ਵਿਚ "ਇਸਲਾਮੀ ਅਸੂਲ ਕੀ ਫ਼ਲਾਸਫ਼ੀ" ਦੇ ਨਾਂ ਤੇ ਉਰਦੂ ਵਿਚ ਪ੍ਰਕਾਸ਼ਤ ਕੀਤਾ ਗਿਆ।

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਆਪਣੀ ਇਸ ਰਚਨਾ ਬਾਰੇ — ਇਸ ਦੇ ਸੰਮੇਲਨ ਵਿਚ ਪੜ੍ਹੇ ਜਾਣ ਤੋਂ ਪਹਿਲਾਂ — ੨੧ ਦਸੰਬਰ ੧੮੯੬ ਨੂੰ "ਸੱਚਾਈ ਕੇ ਤਾਲਬੋਂ ਕੇ ਲੀਏ ਏਕ ਅਜ਼ੀਮੁੱਸ਼ਾਨ ਖੁਸ਼ਖਬਰੀ" ਦੇ ਨਾਂ ਹੇਠ ਇਕ ਇਸ਼ਤਿਹਾਰ ਵੀ ਪ੍ਰਕਾਸ਼ਤ ਕੀਤਾ ਸੀ, ਜਿਸ ਵਿਚ ਆਪ ਨੇ ਵੱਡੇ ਧੜੱਲੇ ਨਾਲ ਇਹ ਲਿਖਿਆ ਸੀ ਕਿ ਸਾਡਾ ਲੇਖ ਬਾਕੀ

ਸਾਰੇ ਧਰਮਾਂ ਦੇ ਪ੍ਰਤੀਨਿਧਾਂ ਨਾਲੋਂ ਉੱਤਮ ਰਹੇਗਾ; ਜਿਹਾ ਕਿ ਆਪ ਨੇ ਫ਼ਰਮਾਇਆ ਸੀ ਕਿ :—

"ਲਾਹੌਰ ਟਾਊਨ ਹਾਲ ਵਿਚ ੨੬, ੨੭ ਤੇ ੨੮ ਦਸੰਬਰ ੧੮੯੬ ਇਕ 'ਸਰਬ ਧਰਮ ਸੰਮੇਲਨ' ਹੋ ਰਿਹਾ ਹੈ। ਉਸ ਵਿਚ ਇਸ ਦਾਸ ਦਾ ਇਕ ਲੇਖ ਕੁਰਾਨ ਸ਼ਰੀਫ਼ ਦੀ ਪੂਰਣਤਾ ਤੇ ਚਮਤਕਾਰਾਂ ਬਾਰੇ ਪੜ੍ਹਿਆ ਜਾਏਗਾ। ਇਹ ਉਹ ਲੇਖ ਹੈ, ਜੋ ਮਨੁੱਖੀ ਬਲ ਤੋਂ ਉੱਤਮ ਤੇ ਪ੍ਰਭੂ ਦੇ ਚਮਤਕਾਰਾਂ ਵਿਚੋਂ ਇਕ ਚਮਤਕਾਰ ਤੇ ਨਿਰੋਲ ਉਸ ਦੀ ਪ੍ਰੇਰਤਾ ਨਾਲ ਲਿਖਿਆ ਗਿਆ ਹੈ। ਇਸ ਵਿਚ ਕੁਰਾਨ ਸ਼ਰੀਫ਼ ਦੀ ਉੱਤਮ ਸਿੱਖਿਆ ਦੇ ਉਹ ਗੁਜਹ ਭਾਵ ਅੰਕਿਤ ਕੀਤੇ ਗਏ ਹਨ, ਜਿਨ੍ਹਾਂ ਦੁਆਰਾ ਸੂਰਜ ਵਾਂਗ ਇਹ ਪ੍ਰਕਾਸ਼ ਹੋ ਜਾਏਗਾ ਕਿ ਇਹ ਪ੍ਰਭੂ ਦੀ ਬਾਣੀ ਤੇ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੀ ਪੁਸਤਕ ਹੈ। ਜੋ ਪ੍ਰਾਣੀ ਇਸ ਲੇਖ ਵਿਚ ਵਰਣਿਤ ਪੰਜਾਂ ਪ੍ਰਸ਼ਨਾਂ ਦੇ ਉੱਤਰਾਂ ਨੂੰ ਆਦਿ ਤੋਂ ਅੰਤ ਤਕ ਸੁਣੇਗਾ, ਮੈਨੂੰ ਪੂਰਨ ਭਰੋਸਾ ਹੈ ਕਿ ਇਕ ਨਵੀਂ ਸ਼ਰਧਾ ਉਸ ਵਿਚ ਉਤਪੰਨ ਹੋ ਜਾਏਗੀ ਤੇ ਇਕ ਨਵਾਂ ਪ੍ਰਕਾਸ਼ ਉਸ ਦੇ ਅੰਦਰ ਲਿਸ਼ਕਾਰੇ ਮਾਰਨ ਲਗ ਜਾਏਗਾ, ਅਰਥਾਤ ਰੱਬੀ ਬਾਣੀ ਦਾ ਇਕ ਵਿਸ਼ਾਲ ਭਾਸ਼ ਉਸ ਨੂੰ ਪ੍ਰਾਪਤ ਹੋ ਜਾਏਗਾ। ਮੇਰਾ ਇਹ ਲੇਖ ਮਨੁੱਖੀ ਫੜਾਂ ਤੋਂ ਰਹਿਤ ਹੈ। ਮੈਨੂੰ ਇਸ ਵੇਲੇ ਕੇਵਲ ਮਨੁੱਖ ਜਾਤੀ ਦੀ ਹਮਦਰਦੀ ਨੇ ਇਹ ਇਸ਼ਤਿਹਾਰ ਪ੍ਰਕਾਸ਼ਤ ਕਰਨ ਦੀ ਪ੍ਰੇਰਨਾ ਦਿੱਤੀ ਹੈ, ਤਾਂ ਜੁ ਓਹ ਕੁਰਾਨ ਸ਼ਰੀਫ਼ ਦੀ ਸੁੰਦਰਤਾ ਵੇਖ ਸਕਣ ਅਤੇ ਇਹ ਜਾਣ ਸਕਣ ਕਿ ਸਾਡੇ ਵਿਰੋਧੀਆਂ ਤੇ ਨਿੰਦਕਾਂ ਦਾ ਇਹ ਕਿੰਨਾ ਧੱਕਾ ਹੈ ਕਿ ਓਹ ਅੰਧਕਾਰ ਨਾਲ ਪਿਆਰ ਤੇ ਪ੍ਰਕਾਸ਼ ਨਾਲ ਘ੍ਰਿਣਾ ਕਰਦੇ ਹਨ। ਮੈਨੂੰ ਜਾਣਨਹਾਰ ਪ੍ਰਭੂ ਨੇ ਅਕਾਸ਼ ਬਾਣੀ ਦੁਆਰਾ ਇਹ ਦੱਸਿਆ ਹੈ ਕਿ ਇਹ ਲੇਖ ਦੂਜੇ ਸਾਰਿਆਂ ਤੇ ਪ੍ਰਬਲ ਰਹੇਗਾ ; ਇਸ ਵਿਚ ਸੱਚਾਈ, ਯੁਕਤੀਆਂ ਤੇ ਬ੍ਰਹਮ ਗਿਆਨ ਦਾ ਉਹ ਨੂਰ ਹੈ, ਜਿਸ ਨੂੰ ਅਨੁਭਵ ਕਰਕੇ ਦੂਜੀਆਂ ਸਾਰੀਆਂ ਜਾਤੀਆਂ ਦੇ

ਲੋਕ — ਜੇ ਓਹ ਉਥੇ ਹਾਜ਼ਰ ਹੋਣ ਤੇ ਇਸ ਨੂੰ ਆਦਿ ਤੋਂ ਅੰਤ ਤਕ ਸੁਣਨ — ਲੱਜਿਤ ਹੋਣਗੇ । ਓਹ ਇਸ ਗੱਲ ਤੇ ਕਦੇ ਵੀ ਸਮਰਥ ਨਹੀਂ ਹੋਣਗੇ ਕਿ ਆਪਣੇ ਧਰਮ ਪੁਸਤਕਾਂ ਵਿਚੋਂ ਇਹ ਉਚਤਾਈਆਂ ਦੱਸ ਸਕਣ । ਭਾਵੇਂ ਓਹ ਈਸਾਈ ਹੋਣ; ਭਾਵੇਂ ਸਨਾਤਨ ਧਰਮੀ ਤੇ ਭਾਵੇਂ ਕੋਈ ਹੋਰ; ਕਿਉਂ ਜੁ ਪ੍ਰਭੂ ਦੀ ਇਹ ਇੱਛਾ ਹੈ ਕਿ ਉਸ ਦਿਨ ਉਸ ਦੀ ਪੂਰਣ-ਪੁਸਤਕ ਕੁਰਾਨ ਸ਼ਰੀਫ਼ ਦਾ ਪ੍ਰਤਾਪ ਪਰਗਟ ਹੋਵੇ ।

ਮੈਂ ਇਸ ਬਾਰੇ ਕਸ਼ਫ਼ ਵਿਚ ਇਹ ਵੇਖਿਆ ਹੈ ਕਿ ਮੇਰੇ ਘਰ ਤੇ ਗ਼ੈਬ ਤੋਂ ਇਕ ਹੱਥ ਮਾਰਿਆ ਗਿਆ ਹੈ ਤੇ ਉਸ ਹੱਥ ਦੇ ਲਗਦਿਆਂ ਹੀ ਲਿਸ਼ਕਾਰੇ ਮਾਰਦਾ ਇਕ ਪ੍ਰਕਾਸ਼ ਉਸ ਘਰੋਂ ਨਿਕਲਿਆ ਹੈ, ਜੋ ਸਾਰੇ ਆਲੇ ਦੁਆਲੇ ਪਸਰ ਗਿਆ ਹੈ । ਮੇਰੇ ਹੱਥਾਂ ਤੇ ਵੀ ਉਸ ਦਾ ਚਾਨਣਾ ਪਿਆ ਹੈ । ਤਦ ਇਕ ਸੱਜਣ ਨੇ ਜੋ ਮੇਰੇ ਲਾਗੇ ਹੀ ਖੜਾ ਸੀ, ਬੜੀ ਉੱਚੀ ਆਵਾਜ਼ ਨਾਲ ਇਹ ਕਿਹਾ ਕਿ :–

اَللّٰهُ اَكْبَرُ خَرِبَتْ خَيْبَرُ

ਅੱਲਾਹੁ ਅਕਬਰ ।
ਖ਼ਰਿਬਤ ਖ਼ੈਬਰ ।

ਇਸ ਦਾ ਭਾਵ ਇਹ ਹੈ ਕਿ ਇਸ ਘਰ ਤੋਂ ਮੁਰਾਦ ਮੇਰਾ ਦਿਲ ਹੈ, ਜੋ ਨੂਰਾਂ ਦੇ ਉਤਰਣ ਤੇ ਠਹਿਰਨ ਦਾ ਟਿਕਾਣਾ ਹੈ । ਓਹ ਨੂਰ ਕੁਰਾਨ ਸ਼ਰੀਫ਼ ਦੇ ਗੁਹਜ ਭਾਵ ਹਨ ਅਤੇ ਖ਼ੈਬਰ ਦਾ ਭਾਵ ਓਹ ਸਾਰੇ ਬਿਗੜੇ ਹੋਏ ਧਰਮ ਹਨ, ਜਿਨ੍ਹਾਂ ਵਿਚ ਸ਼ਿਰਕ ਤੇ ਬਿਦਅਤ (ਧਰਮ ਵਿਚੋਂ ਕੋਲੋਂ ਘੜੀਆਂ ਗੱਲਾਂ ਤੇ ਆਪੇ ਬਣਾਈਆਂ ਰਸਮਾਂ) ਦੀ ਮਿਲਾਵਟ ਹੈ, ਅਤੇ ਮਨੁੱਖ ਨੂੰ ਪ੍ਰਭੂ ਦਾ ਅਸਥਾਨ ਦੇ ਦਿੱਤਾ ਗਿਆ ਹੈ, ਜਾਂ ਪ੍ਰਭੂ ਦੀਆਂ ਸਿਫ਼ਤਾਂ ਨੂੰ ਓਹਨਾਂ ਦੇ ਅਸਲ ਦਰਜੇ ਤੋਂ ਹੇਠਾਂ ਸੁਟ ਦਿਤਾ ਗਿਆ ਹੈ ।

ਸੋ ਮੈਨੂੰ ਇਹ ਦੱਸਿਆ ਗਿਆ ਹੈ ਕਿ ਇਸ ਲੇਖ ਦੇ ਚੰਗੀ ਤਰ੍ਹਾਂ ਪ੍ਰਚਾਰਨ ਨਾਲ ਸਾਰੇ ਝੂਠੇ ਧਰਮਾਂ ਤੇ ਮਤਾਂ ਦਾ ਪੋਲ ਖੁਲ੍ਹ ਜਾਏਗਾ ਅਤੇ ਕੁਰਾਨ ਸ਼ਰੀਫ਼ ਦੀ ਸੱਚਾਈ ਦਿਨੋ ਦਿਨ ਜਗ ਵਿਚ ਪਸਰਦੀ ਜਾਏਗੀ ਜਦ ਤਕ ਕਿ ਆਪਣਾ ਘੇਰਾ ਨਾ ਪੂਰਾ ਕਰ ਲਏ। ਫੇਰ ਮੇਰੀ ਇਹ ਕਸ਼ਫ਼ੀ ਹਾਲਤ ਅਕਾਸ਼ ਬਾਣੀ ਵਿਚ ਬਦਲ ਗਈ ਤੇ ਮੈਨੂੰ ਇਹ ਅਕਾਸ਼ ਬਾਣੀ ਹੋਈ ਕਿ :—

إِنَّ اللّٰهَ مَعَكَ إِنَّ اللّٰهَ يَقُومُ أَيْنَمَا قُمْتَ

ਅਰਥਾਤ—ਪ੍ਰਭੂ ਤੇਰੇ ਅੰਗ-ਸੰਗ ਹੈ। ਪ੍ਰਭੂ ਉੱਥੇ ਹੀ ਖੜਾ ਹੁੰਦਾ ਹੈ, ਜਿਥੇ ਤੂੰ ਖੜੋਂਦਾ ਹੈਂ। ਇਹ ਪ੍ਰਭੂ ਦੀ ਪ੍ਰੋੜ੍ਹਤਾ ਦਾ ਇਕ ਅਲੰਕਾਰ ਹੈ।

ਹੁਣ ਮੈਂ ਵਧੇਰੇ ਨਹੀਂ ਲਿਖਣਾ ਚਾਹੁੰਦਾ। ਹਰੇਕ ਸੱਜਣ ਨੂੰ ਏਹੋ ਇਤਲਾਹ ਦਿੰਦਾ ਹਾਂ ਕਿ ਓਹ ਆਪਣੇ ਸਮੇਂ ਦਾ ਹਾਣ ਕਰਕੇ ਵੀ ਏਹਨਾਂ ਗੂਹਜ ਭਾਵਾਂ ਨੂੰ ਸੁਣਨ ਲਈ ਸੰਮੇਲਨ ਦੀਆਂ ਨੀਅਤ ਤਰੀਕਾਂ ਤੇ ਲਾਹੌਰ ਜ਼ਰੂਰ ਆਉਣ। ਓਹਨਾਂ ਦੀ ਅਕਲ ਤੇ ਸ਼ਰਧਾ ਨੂੰ ਇਸ ਦਾ ਜੋ ਲਾਭ ਪ੍ਹੁੰਚੇਗਾ, ਉਸ ਦਾ ਓਹ ਅਨੁਮਾਨ ਵੀ ਨਹੀਂ ਲਾ ਸਕਦੇ।

ਦਾਸ :—

ਗੁਲਾਮ ਅਹਿਮਦ
ਕਾਦੀਆਨ

੨੧ ਦਸੰਬਰ
੧੮੯੬

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦਾ ਇਹ ਲੇਖ ਸਰਬ ਧਰਮ ਸੰਮੇਲਨ ਦੇ ਸਮਾਗਮ ਵਿਚ ਆਪ ਦੇ ਪ੍ਰਸਿਧ ਸੇਵਕ ਮੌਲਵੀ ਅਬਦੁਲ ਕਰੀਮ ਜੀ ਸਿਆਲਕੋਟੀ ਨੇ ਪੜ੍ਹ ਕੇ ਸੁਣਾਇਆ ਸੀ। ਇਕ ਤਾਂ ਇਹ ਲੇਖ ਵੱਡੀ ਮਿਹਨਤ

ਤੇ ਰੱਬੀ-ਪ੍ਰੇਰਣਾ ਨਾਲ ਲਿਖਿਆ ਗਿਆ ਸੀ ਤੇ ਦੂਜੇ ਮੌਲਵੀ ਅਬਦੁਲ ਕਰੀਮ ਜੀ ਨੇ ਇਸ ਲੇਖ ਨੂੰ ਵੱਡੀ ਮਿੱਠੀ, ਸੁਰੀਲੀ ਤੇ ਰਸੀਲੀ ਆਵਾਜ਼ ਨਾਲ ਪੜ੍ਹ ਕੇ ਸੁਣਾਇਆ ਸੀ, ਉਸ ਸਮੇਂ ਸਾਰਾ ਹਾਲ ਸਰੋਤਿਆਂ ਨਾਲ ਭਰਿਆ ਹੋਇਆ ਸੀ ਅਤੇ ਸਾਰਿਆਂ ਤੇ ਹੀ ਇਸ ਦਾ ਵੱਡਾ ਪ੍ਰਭਾਵ ਪਿਆ ਸੀ ਤੇ ਇਸ ਦੀ ਸਲਾਹੁਤਾ ਇਕ ਜ਼ਬਾਨ ਹੋ ਕੇ ਕੀਤੀ ਸੀ।

ਇਸ ਲੇਖ ਦੇ ਪੜ੍ਹੇ ਜਾਣ ਲਈ ਪ੍ਰਬੰਧਕਾਂ ਵਲੋਂ ਜੋ ਸਮਾਂ ਨੀਅਤ ਸੀ, ਉਸ ਵਿਚ ਇਹ ਸਮਾਪਤ ਨਾ ਹੋ ਸਕਿਆ ਤੇ ਅਧੂਰਾ ਹੀ ਰਹਿ ਗਿਆ। ਸਰੋਤਿਆਂ ਨੇ ਪ੍ਰਬੰਧਕਾਂ ਤੇ ਵੱਡਾ ਜ਼ੋਰ ਦਿੱਤਾ ਕਿ ਇਸ ਦੇ ਪੂਰਾ ਹੋਣ ਲਈ ਹੋਰ ਸਮਾਂ ਦਿੱਤਾ ਜਾਏ। ਪ੍ਰਬੰਧਕਾਂ ਨੇ ਲੋਕਾਂ ਦੀ ਇਹ ਮੰਗ ਪਰਵਾਨ ਕਰਨ ਲਈ ਇਕ ਦਿਨ ਲਈ ਸੰਮੇਲਨ ਹੋਰ ਵਧਾ ਦਿੱਤਾ ਸੀ।

ਉਸ ਸਮੇਂ ਦੇਸ ਦੇ ਸਾਰੇ ਪ੍ਰਸਿਧ ਅਖ਼ਬਾਰਾਂ ਨੇ ਇਸ ਲੇਖ ਦੀ ਵੱਡੀ ਸਲਾਹੁਤਾ ਕੀਤੀ ਸੀ ਤੇ ਸਾਰਿਆਂ ਨੇ ਇਹ ਪ੍ਰਕਾਸ਼ਿਆ ਸੀ ਕਿ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦਾ ਇਹ ਲੇਖ ਇਸ ਸੰਮੇਲਨ ਵਿਚ ਸੁਣਾਏ ਗਏ ਸਾਰੇ ਹੀ ਲੇਖਾਂ ਤੇ ਵਖਿਆਨਾਂ ਤੋਂ ਉੱਤਮ ਰਿਹਾ ਹੈ।

ਹੁਣ ਤਕ ਇਸ ਦੇ ਸਾਰੇ ਸੰਸਾਰ ਦੀਆਂ ਪ੍ਰਸਿਧ ਬੋਲੀਆਂ ਵਿਚ ਉਲਥੇ ਹੋ ਚੁਕੇ ਹਨ; ਜਿਹਾ ਕਿ ਅੰਗਰੇਜ਼ੀ, ਅਰਬੀ, ਫ਼ਾਰਸੀ, ਕਨਿਆਰੀ, ਫ਼ਰਾਂਸੀਸੀ, ਡਚ, ਸਪੇਨਸ਼, ਜਰਮਨੀ, ਇੰਡੋਨੇਸ਼ੀ, ਬਰਮੀ, ਚੀਨੀ, ਸੁਹੇਲੀ, ਬੰਗਾਲੀ, ਹਿੰਦੀ ਤੇ ਗੁਰਮੁਖੀ ਆਦਿ ਭਾਸ਼ਾਵਾਂ ਵਿਚ ਇਸ ਨੂੰ ਉਲਥਾਇਆ ਜਾ ਚੁਕਾ ਹੈ ਤੇ ਜਿਨ੍ਹਾਂ ਜਿਨ੍ਹਾਂ ਜਾਤੀਆਂ ਤੇ ਧਰਮਾਂ ਦੇ ਵਿਦਵਾਨਾਂ ਨੇ ਇਸ ਨੂੰ ਗਹੁ ਨਾਲ ਪੜ੍ਹਿਆ ਹੈ, ਓਹਨਾਂ ਨੇ ਇਸ ਦੀ ਸਲਾਹੁਤ ਹੀ ਕੀਤੀ ਹੈ; ਜਿਹਾ ਕਿ 'ਬ੍ਰਿਸਟਲ ਟਾਇਮਜ਼ ਮਿਰਰ" ਨੇ ਇਸ ਬਾਰੇ ਇਹ ਵਿਚਾਰ ਪਰਗਟ ਕੀਤੇ ਹਨ ਕਿ :—

> "ਨਿਰਸੰਦੇਹ ਇਹ ਪ੍ਰਾਣੀ ਜੋ ਇਸ ਰੂਪ ਵਿਚ ਯੂਰਪ ਤੇ ਅਮਰੀਕਾ ਨੂੰ ਲਲਕਾਰ ਰਿਹਾ ਹੈ, ਕੋਈ ਸਾਧਾਰਨ ਨਹੀਂ ਹੋ ਸਕਦਾ।"

ਇਸੇ ਤਰ੍ਹਾਂ 'ਸਪਿਰਚੂਅਲ ਬੋਸਟਨ' ਨੇ ਲਿਖਿਆ ਹੈ ਕਿ :—

"ਇਹ ਪੁਸਤਕ ਮਨੁੱਖ ਜਾਤੀ ਲਈ ਇਕ ਵੱਡੀ ਖ਼ੁਸ਼ਖਬਰੀ ਹੈ।"

ਇਸੇ ਤਰ੍ਹਾਂ ਹੋਰ ਵੀ ਕਈ ਵਿਦਵਾਨਾਂ, ਅਖਬਾਰਾਂ ਤੇ ਰਸਾਲਿਆਂ ਨੇ ਇਸ ਦੀ ਸਰਾਹਨਾ ਕੀਤੀ ਹੈ ਤੇ ਅਜੇ ਤਕ ਕਰਦੇ ਚਲੇ ਆ ਰਹੇ ਹਨ।

ਇਸ ਦਾ ਇਹ ਨਵੀਨ ਪੰਜਾਬੀ ਅਨੁਵਾਦ ਅਸੀਂ ਸਾਰੇ ਪੰਜਾਬੀ ਪਿਆਰਿਆਂ ਦੀ ਸੇਵਾ ਵਿਚ ਵੱਡੀ ਖ਼ੁਸ਼ੀ ਨਾਲ ਪੇਸ਼ ਕਰ ਰਹੇ ਹਾਂ। ਇਸ ਤੋਂ ਪਹਿਲਾਂ ਸੰਨ ੧੯੩੨ ਵਿਚ ਵੀ ਇਸ ਦਾ ਪੰਜਾਬੀ ਅਨੁਵਾਦ ਗੁਰਮੁਖੀ ਅੱਖਰਾਂ ਵਿਚ ਪ੍ਰਕਾਸ਼ਿਆ ਗਿਆ ਸੀ, ਜਿਸ ਨੂੰ ਪ੍ਰਕਾਸ਼ਨ ਦੀ ਸੇਵਾ ਅੰਜਮਨ ਤਰੱਕੀਏ ਇਸਲਾਮ ਸਿਕੰਦਰਾਬਾਦ ਦੱਕਨ ਨੇ ਕੀਤੀ ਸੀ। ਹੁਣ ਇਹ ਸੇਵਾ ਨਜ਼ਾਰਤ ਦਾਅਵਤੋ-ਤਬਲੀਗ਼ ਕਾਦੀਆਨ ਵਲੋਂ ਵੱਡੇ ਚਾਉ ਨਾਲ ਕੀਤੀ ਜਾ ਰਹੀ ਹੈ। ਅਸੀਂ ਆਸ ਕਰਦੇ ਹਾਂ ਕਿ ਸਾਰੇ ਪ੍ਰਭੂ-ਪ੍ਰੇਮੀ ਪੰਜਾਬੀ ਇਸ ਨੂੰ ਵੱਡੇ ਗਹੁ ਨਾਲ ਪੜ੍ਹ ਕੇ ਲਾਭ ਉਠਾਉਣ ਦਾ ਜਤਨ ਕਰਨਗੇ।

ਦਾਸ :—
ਨਾਜ਼ਿਰ ਦਾਅਵਤੋ-ਤਬਲੀਗ਼
ਕਾਦੀਆਨ





ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਕ਼ਾਦਿਆਨੀ

**ਮਸੀਹ ਮੌਊਦ ਤੇ ਮਹਿਦੀ ਮਾਅਹੂਦ**

بسم اللہ الرحمٰن الرحیم
نحمدہٗ ونصلی علیٰ رسولہ الکریم

# ਇਸਲਾਮ

ਅੱਜ ਦਾ ਇਹ ਸਮਾਗਮ ਵੱਡਾ ਸੁਭਾਗ ਹੈ । ਇਸ ਦਾ ਮਨੋਰਥ ਇਹ ਹੈ ਕਿ ਜਿਨ੍ਹਾਂ ਸੱਜਣਾਂ ਨੂੰ ਉਚੇਚਾ ਸੱਦਾ ਪੱਤਰ ਭੇਜ ਕੇ ਸੱਦਿਆ ਗਿਆ ਹੈ, ਓਹ ਘੋਸ਼ਿਤ ਕੀਤੇ ਪ੍ਰਸ਼ਨਾਂ ਨੂੰ ਮੁਖ ਰੱਖ ਕੇ ਆਪੋ ਆਪਣੇ ਧਰਮ ਤੇ ਮਤਿ ਦੀ ਗੌਰਵਤਾ ਸਿਧ ਕਰਨ । ਮੈਂ ਇਸਲਾਮ ਧਰਮ ਦੀ ਮਹੱਤਤਾ ਵਰਣਨ ਕਰਾਂਗਾ ।

**ਦਾਅਵਾ ਤੇ ਦਲੀਲ ਆਪਣੇ ਧਰਮ ਪੁਸਤਕ ਵਿਚੋਂ ਜ਼ਰੂਰੀ ਹੈ ।**

ਮੈਂ ਆਪਣਾ ਇਹ ਲੇਖ ਅਰੰਭ ਕਰਨ ਤੋਂ ਪਹਿਲਾਂ ਇਹ ਪਰਗਟ ਕਰ ਦੇਣਾ ਅਤਿ ਜ਼ਰੂਰੀ ਸਮਝਦਾ ਹਾਂ ਕਿ — ਮੈਂ ਇਹ ਪ੍ਰਣ ਕੀਤਾ ਹੈ ਕਿ ਮੈਂ ਇਸ ਸਮੇਂ ਜੋ ਕੁਝ ਵੀ ਵਰਣਨ ਕਰਾਂਗਾ, ਉਸ ਦਾ ਅਧਾਰ ਪ੍ਰਭੂ ਦੀ ਪਵਿੱਤਰ ਬਾਣੀ — ਕੁਰਾਨ ਸ਼ਰੀਫ — ਤੇ ਹੀ ਹੋਵੇਗਾ; ਕਿਉਂਕਿ ਮੇਰੇ ਵਿਚਾਰ ਅਨੁਸਾਰ ਇਹ ਵੱਡੀ ਜ਼ਰੂਰੀ ਗੱਲ ਹੈ ਕਿ ਹਰੇਕ ਸੱਜਣ ਜਿਸ ਪੁਸਤਕ ਦਾ ਸ਼ਰਧਾਲੂ ਹੈ, ਅਰਥਾਤ ਜਿਸ ਨੂੰ

ਉਹ ਈਸ਼ਵਰੀ ਗਿਆਨ ਸਮਝਦਾ ਹੈ, ਉਸ ਦੇ ਅਧਾਰ ਤੇ ਹੀ ਹਰੇਕ ਵਿਸ਼ੇ ਤੇ ਚਾਨਣਾ ਪਾਏ ਅਤੇ ਉਸੇ ਦੇ ਪ੍ਰਮਾਣ ਦੇ ਕੇ ਆਪਣਾ ਪਖ ਸਿਧ ਕਰੇ। ਉਹ ਆਪਣੇ ਮਤਿ ਦਾ ਪ੍ਰਤੀਨਿਧ ਹੀ ਰਹੇ ਤੇ ਆਪਣੇ ਅਧਿਕਾਰ ਇੰਨੇ ਵਿਸ਼ਾਲ ਨਾ ਬਣਾ ਲਏ ਕਿ ਜਾਣੋਂ ਉਹ ਇਕ ਨਵੀਂ ਪੁਸਤਕ ਦੀ ਰਚਨਾ ਕਰ ਰਿਹਾ ਹੈ। ਸੋ ਅਸੀਂ ਕੁਰਾਨ ਸ਼ਰੀਫ਼ ਦੀ ਗੌਰਵਤਾ ਤੇ ਮਹੱਤਤਾ ਸਿਧ ਕਰਾਂਗੇ, ਅਰਥਾਤ ਇਸ ਦੀ ਵਿਸ਼ੇਸ਼ਤਾ ਵਰਣਨ ਕਰਾਂਗੇ, ਇਸ ਲਈ ਏਹੋ ਹੀ ਠੀਕ ਹੋਵੇਗਾ ਕਿ ਕੁਰਾਨ ਸ਼ਰੀਫ਼ ਦੀ ਕਿਸੇ ਵੀ ਗੱਲ ਬਾਰੇ ਉਸ ਦੇ ਆਪਣੇ ਕਥਨ ਤੋਂ ਬਾਹਰ ਜਾਣ ਦਾ ਜਤਨ ਨਾ ਕੀਤਾ ਜਾਏ, ਅਤੇ ਉਸ ਦੇ ਭਾਵ ਤੇ ਆਸ਼ੇ ਅਨੁਸਾਰ ਹੀ ਹਰੇਕ ਗੱਲ — ਉਸ ਦੀਆਂ ਆਇਤਾਂ ਦੇ ਪ੍ਰਮਾਣ ਦੇ ਦੇ ਕੇ — ਬਿਆਨੀ ਜਾਏ ਤਾਂ ਜੁ ਸਰੋਤਿਆਂ ਨੂੰ ਟਾਕਰਾ ਕਰਨ ਤੇ ਅਨੁਮਾਨ ਲਾਉਣ ਵਿਚ ਸੌਖ ਰਹੇ। ਹਰੇਕ ਸੱਜਣ, ਜੋ ਕਿਸੇ ਨਾ ਕਿਸੇ ਧਰਮ ਪੁਸਤਕ ਦਾ ਸ਼ਰਧਾਲੂ ਹੈ, ਆਪੋ ਆਪਣੇ ਧਰਮ ਪੁਸਤਕ ਦਾ ਅਨੁਜਾਈ ਰਹੇਗਾ ਅਤੇ ਉਸੇ ਦੇ ਹੀ ਪ੍ਰਮਾਣ ਦੇਵੇਗਾ। ਇਸੇ ਕਰਕੇ ਅਸੀਂ ਇੱਥੇ ਹਦੀਸਾਂ ਦੀਆਂ ਲਿਖਤਾਂ ਛੱਡ ਦਿੱਤੀਆਂ ਹਨ। ਸਾਰੀਆਂ ਸੱਚੀਆਂ ਹਦੀਸਾਂ ਕੁਰਾਨ ਸ਼ਰੀਫ਼ ਦੇ ਅਨੁਕੂਲ ਹਨ। ਕੁਰਾਨ ਸ਼ਰੀਫ਼ ਉਹ ਪੂਰਣ ਪੁਸਤਕ ਹੈ, ਜੋ ਸਾਰੀਆਂ ਧਰਮ-ਪੁਸਤਕਾਂ ਦਾ ਨਿਚੋੜ ਹੈ। ਗੱਲ ਕੀ, ਅੱਜ ਕੁਰਾਨ ਸ਼ਰੀਫ਼ ਦੀ ਗੌਰਵਤਾ ਤੇ ਮਹੱਤਤਾਂ ਦੇ ਪਰਗਟਾਅ ਦਾ ਦਿਨ ਹੈ। ਅਸੀਂ ਪ੍ਰਭੂ ਅੱਗੇ ਇਹ ਅਰਦਾਸ ਕਰਦੇ ਹਾਂ ਕਿ ਉਹ ਇਸ ਸ਼ੁਭ ਕਾਰਜ ਵਿਚ ਸਾਡਾ ਸਹਾਈ ਹੋਵੇ।

# ਪਹਿਲੇ ਪ੍ਰਸ਼ਨ ਦਾ ਉੱਤਰ

ਪਤਿਵੰਤੇ ਸਰੋਤਿਆਂ ਨੂੰ ਇਹ ਵਿਦਤ ਹੋਵੇ ਕਿ ਇਸ ਲੇਖ ਦੇ ਮੁਢਲੇ ਪਾਨਿਆਂ ਵਿਚ ਕੁਝ ਗੱਲਾਂ ਭੂਮਿਕਾ ਵਜੋਂ ਹਨ, ਜੋ ਸਾਧਾਰਨ ਨਜ਼ਰ ਨਾਲ ਵਾਧੂ ਜੇਹੀਆਂ ਭਾਸਣਗੀਆਂ, ਪਰ ਅਸਲ ਉੱਤਰ ਸਮਝਣ ਤੋਂ ਪਹਿਲਾਂ ਓਹਨਾਂ ਤੋਂ ਜਾਣੂੰ ਹੋਣਾ ਵੱਡਾ ਜ਼ਰੂਰੀ ਹੈ; ਇਸੇ ਕਰਕੇ ਅਸੀਂ ਓਹਨਾਂ ਗੱਲਾਂ ਨੂੰ ਪਹਿਲ ਦਿੱਤੀ ਹੈ; ਤਾਂ ਜੁ ਅਸਲ ਭਾਵ ਸਮਝਣ ਵਿਚ ਕੋਈ ਔਖ ਨਾ ਰਹੇ।

**ਮਨੁੱਖ ਦੀਆਂ ਤਿੰਨ ਹਾਲਤਾਂ**

ਵਿਦਤ ਹੋਵੇ ਕਿ ਪਹਿਲਾ ਪ੍ਰਸ਼ਨ ਮਨੁਖਾਂ ਦੀਆਂ ਸੁਭਾਵਿਕ, ਸਦਚਾਰਿਕ ਤੇ ਆਤਮਿਕ ਹਾਲਤਾਂ ਨਾਲ ਸੰਬੰਧਤ ਹੈ, ਸੋ ਜਾਣਨਾ ਚਾਹੀਦਾ ਹੈ ਕਿ ਪ੍ਰਭੂ ਦੀ ਪਵਿੱਤਰ ਬਾਣੀ — ਕੁਰਾਨ ਸ਼ਰੀਫ਼ — ਨੇ ਏਹਨਾਂ ਤਿੰਨਾਂ ਹਾਲਤਾਂ ਦੀ ਇਉਂ ਵੰਡ ਕੀਤੀ ਹੈ ਕਿ ਏਹਨਾਂ ਦੇ ਸੋਮੇ ਵਰਣਨ ਕੀਤੇ ਹਨ, ਹਾਂ ਇਹ ਕਹਿ ਲਓ ਕਿ ਤਿਨ ਵੱਖੋ ਵਖ ਚਸ਼ਮੇ ਦੱਸੇ ਹਨ, ਜਿਨ੍ਹਾਂ ਵਿਚੋਂ ਇਹ ਤਿੰਨੇ ਹਾਲਤਾਂ ਉਪਜਦੀਆਂ ਹਨ। ਸੋ ਪਹਿਲਾ ਸੋਮਾ — ਜੋ ਸਾਰੀਆਂ ਸੁਭਾਵਿਕ ਹਾਲਤਾਂ ਦਾ ਮੂਲ ਕਾਰਨ ਹੈ — ਕੁਰਾਨ ਸ਼ਰੀਫ਼ ਨੇ 'ਨਫ਼ਸ ਅੱਮਾਰਾ' (ਪਸ਼ੂ ਬਿਰਤੀ) ਪਰਗਟ ਕੀਤਾ ਹੈ; ਜਿਹਾ ਕਿ ਲਿਖਿਆ ਹੈ ਕਿ :—

إِنَّ النَّفْسَ لَأَمَّارَةٌ بِالسُّوءِ

ਅਰਥਾਤ--ਨਫ਼ਸ ਅੱਮਾਰਾ (ਪਸ਼ੂ ਬਿਰਤੀ) ਦਾ ਇਹ ਸੁਭਾਉ ਹੈ ਕਿ ਉਹ ਮਨੁੱਖ ਨੂੰ ਕੁਕਰਮਾਂ ਵਲ, ਜੋ ਉਸ ਦੀ ਪੂਰਣਤਾ ਦੇ ਵਿਰੁਧ ਤੇ ਉਸ ਦੀਆਂ ਸਦਾ-ਚਾਰਕ ਹਾਲਤਾਂ ਦੇ ਉਲਟ ਹੈ, ਪ੍ਰੇਰਦਾ ਹੈ। ਗੱਲ ਕੀ, ਕੁਕਰਮਾਂ ਦਾ ਹੱਦੋਂ ਵਧ ਜਾਣਾ ਮਨੁੱਖ ਦੀ ਇਕ ਹਾਲਤ ਹੈ, ਜੋ ਸਦਾਚਾਰਕ ਹਾਲਤ ਤੋਂ ਪਹਿਲਾਂ ਉਸ ਤੇ ਸੁਭਾਵਿਕ ਤੌਰ ਤੇ ਭਾਰੂ ਹੁੰਦੀ ਹੈ। ਇਹ ਅਵਸਥਾ ਉਦੋਂ ਤਕ ਸੁਭਾਵਿਕ ਦਸ਼ਾ ਕਹਾਉਂਦੀ ਹੈ ਜਦ ਤਕ ਕਿ ਮਨੁੱਖ ਅਕਲ ਤੇ ਗਿਆਨ ਦੇ ਪ੍ਰਭਾਵ ਹੇਠ ਨਹੀਂ ਵਿਚਰਦਾ; ਸਗੋਂ ਪਸ਼ੂਆਂ ਵਾਂਗ ਖਾਣਾ, ਸੌਣਾ, ਜਾਗਣਾ ਅਤੇ ਕਰੋਧ ਜਾਂ ਜੋਸ਼ ਆਦਿ ਦੇ ਪਰਗਟਾਅ ਵਿਚ ਸੁਭਾਵਿਕ ਵਲਵਲਿਆਂ ਦੇ ਅਧੀਨ ਰਹਿੰਦਾ ਹੈ। ਪਰ, ਜਦ ਇਕ ਪ੍ਰਾਣੀ ਅਕਲ ਤੇ ਗਿਆਨ ਦੇ ਸਲਾਹ ਮਸ਼ਵਰੇ ਨਾਲ ਆਪਣੇ ਸੁਭਾਉ ਤੇ ਕਾਬੂ ਪਾ ਲੈਂਦਾ ਹੈ, ਅਤੇ ਹਰੇਕ ਗੱਲ ਬਾਰੇ ਇਕ ਅਨੁਮਾਨ ਨਾਲ ਵਰਤੋਂ ਕਰਦਾ ਹੈ, ਤਾਂ ਏਹਨਾਂ ਹਾਲਤਾਂ ਦਾ ਨਾਂ ਸੁਭਾਵਿਕ ਨਹੀਂ ਰਹਿੰਦਾ; ਸਗੋਂ ਇਹ ਸਦਾਚਾਰਕ ਹਾਲਤਾਂ ਕਹਾਉਣ ਲਗ ਪੈਂਦੀਆਂ ਹਨ; ਜਿਹਾ ਕਿ ਇਸ ਦਾ ਕੁਝ ਕੁ ਵਰਣਨ ਅੱਗੇ ਚਲ ਕੇ ਵੀ ਕੀਤਾ ਜਾਏਗਾ।

**ਨਫ਼ਸ ਲੱਵਾਮਾ** ਸਦਾਚਾਰਕ ਅਵਸਥਾ ਦੇ ਸੋਮੇ ਦਾ ਨਾਂ ਕੁਰਾਨ ਸ਼ਰੀਫ਼ ਵਿਚ 'ਨੱਫ਼ਸ ਲੱਵਾਮਾ' (ਮਨੁੱਖ ਬਿਰਤੀ) ਹੈ, ਜਿਹਾ ਕਿ ਕੁਰਾਨ ਸ਼ਰੀਫ਼ ਦਾ ਵਾਕ ਹੈ ਕਿ :—

وَلَآ أُقْسِمُ بِالنَّفْسِ اللَّوَّامَةِ ۝

ਅਰਥਾਤ – ਮੈਨੂੰ ਉਸ 'ਨਫ਼ਸ' ਦੀ ਸਹੁੰ ਹੈ, ਜੋ ਕੁਕਰਮਾਂ ਤੇ ਹੱਦੋਂ ਵਧੀਆਂ ਗੱਲਾਂ ਬਾਰੇ ਆਪਣੇ ਆਪ ਨੂੰ ਕੋਸਦਾ ਹੈ। ਇਹ 'ਨਫ਼ਸ ਲੱਵਾਮਾ' (ਮਨੁੱਖ ਬਿਰਤੀ) ਮਨੁੱਖੀ ਹਾਲਤਾਂ ਦਾ ਦੂਜਾ ਸੋਮਾ ਹੈ। ਇਸੇ ਤੋਂ ਹੀ ਸਾਰੀਆਂ ਸਦਾਚਾਰਕ ਹਾਲਤਾਂ ਉਪਜਦੀਆਂ ਹਨ। ਇਸ ਟਿਕਾਣੇ ਤੇ ਪੁਜ ਕੇ ਮਨੁੱਖ ਪਸ਼ੂ ਬਿਰਤੀ ਤੋਂ ਛੁਟਕਾਰਾ ਪਾ ਲੈਂਦਾ ਹੈ। ਇੱਥੇ 'ਨਫ਼ਸ ਲੱਵਾਮਾ' ਦੀ ਸਹੁੰ ਖਾਣਾ, ਇਸ ਨੂੰ ਮਹੱਤਤਾ ਦੇਣਾ ਹੈ, ਅਰਥਾਤ ਉਹ 'ਨਫ਼ਸ ਅੱਮਾਰਾ' (ਪਸ਼ੂ-ਬਿਰਤੀ) ਤੋਂ 'ਨਫ਼ਸ ਲੱਵਾਮਾ' (ਮਨੁੱਖ ਬਿਰਤੀ) ਦਾ ਰੂਪ ਧਾਰਨ ਕਰ ਗਿਆ ਹੈ। ਇਸ ਉੱਨਤੀ ਸਦਕਾ ਪ੍ਰਭੂ ਦੇ ਹਜ਼ੂਰ ਪਤਿਵੰਤਾ ਹੋ ਗਿਆ ਹੈ। ਇਸ ਦਾ ਨਾਂ 'ਲੱਵਾਮਾ' ਇਸ ਲਈ ਰੱਖਿਆ ਗਿਆ ਹੈ ਕਿ ਇਹ ਮਨੁੱਖ ਨੂੰ ਕੁਕਰਮ ਕਰਨ ਤੋਂ ਰੋਕਦਾ ਹੈ ਅਤੇ ਇਸ ਗੱਲ ਤੇ ਸੰਤੁਸ਼ਟ ਨਹੀਂ ਹੁੰਦਾ ਕਿ ਮਨੁੱਖ ਆਪਣੇ ਸੁਭਾਵਿਕ ਕਰਤਵਾਂ ਵਿਚ ਬੇਮੁਹਾਰੇ ਊਠਾਂ ਵਾਂਗ ਫਿਰਦਾ ਰਹੇ ਤੇ ਪਸ਼ੂਆਂ ਵਾਂਗ ਜੀਵਨ ਬਤੀਤ ਕਰਦਾ ਰਹੇ, ਇਸ ਦੀ ਇਹ ਇੱਛਾ ਹੁੰਦੀ ਹੈ ਕਿ ਇਸ ਤੋਂ ਚੰਗੀਆਂ ਹਾਲਤਾਂ ਤੇ ਚੰਗੇ ਅਖਲਾਕ ਪਰਗਟ ਹੋਣ, ਅਰਥਾਤ ਮਨੁੱਖੀ ਜੀਵਨ ਦੇ ਕਿਸੇ ਪਖ ਵਿਚ ਵੀ ਕੋਈ ਹੱਦੋਂ ਵਧੀ ਗੱਲ ਪਰਗਟ ਨਾ ਹੋਵੇ ਅਤੇ ਸੁਭਾਵਿਕ ਇੱਛਾਵਾਂ ਅਕਲ ਦੇ ਸਲਾਹ ਮਸ਼ਵਰੇ ਨਾਲ ਪਰਗਟ ਹੋਣ, ਚੂੰਕਿ ਉਹ ਬੁਰੇ ਕੰਮਾਂ ਤੋਂ ਰੋਕਦਾ ਹੈ; ਇਸ ਲਈ ਇਸ ਦਾ ਨਾਂ 'ਨਫ਼ਸਿ ਲੱਵਾਮਾ' ਹੈ, ਅਰਥਾਤ ਕੋਸਣ ਵਾਲਾ ਮਨ।

ਸੋ 'ਨਫ਼ਸ ਲੱਵਾਮਾ' ਭਾਵੇਂ ਸੁਭਾਵਿਕ ਵਲਵਲਿਆਂ ਨੂੰ ਪਸੰਦ ਨਹੀਂ ਕਰਦਾ; ਸਗੋਂ ਆਪਣੇ ਆਪ ਨੂੰ ਵੀ ਕੋਸਦਾ ਰਹਿੰਦਾ ਹੈ, ਪਰ ਸ਼ੁਭ ਕਰਮ ਕਰਨ

ਤੇ ਵੀ ਪੂਰੀ ਤਰ੍ਹਾਂ ਸਮਰਥ ਨਹੀਂ ਹੁੰਦਾ। ਕਦੇ ਕਦੇ ਸੁਭਾਵਿਕ ਵਲਵਲੇ ਉਸ ਤੇ ਆਪਣਾ ਪ੍ਰਭਾਵ ਪਾ ਹੀ ਦਿੰਦੇ ਹਨ ਤੇ ਉਹ ਠੇਡਾ ਲਗ ਕੇ ਡਿਗ ਪੈਂਦਾ ਹੈ। ਜਾਣੋ, ਕਿ ਉਹ ਇਕ ਨਿਰਬਲ ਬਾਲਕ ਵਾਂਗ ਹੁੰਦਾ ਹੈ, ਜੋ ਆਪ ਤਾਂ ਡਿੱਗਣਾ ਨਹੀਂ ਚਾਹੁੰਦਾ, ਪਰ ਆਪਣੀ ਨਿਰਬਲਤਾ ਸਦਕਾ ਡਿਗ ਪੈਂਦਾ ਹੈ ਅਤੇ ਫੇਰ ਆਪਣੀ ਇਸ ਕਮਜ਼ੋਰੀ ਤੇ ਸ਼ਰਮਿੰਦਾ ਹੁੰਦਾ ਹੈ। ਗੱਲ ਕੀ, ਇਹ ਮਨ ਦੀ ਉਹ ਅਖਲਾਕੀ ਹਾਲਤ ਹੈ, ਜਦੋਂ ਕਿ ਮਨ ਸਰੇਸ਼ਟ ਗੁਣ ਆਪਣੇ ਅੰਦਰ ਅੰਕਿਤ ਕਰਦਾ ਹੈ ਅਤੇ ਅਭਿਮਾਨ ਤੋਂ ਦੂਰ ਰਹਿੰਦਾ ਹੈ, ਪਰ ਪੂਰਨ ਤੌਰ ਤੇ ਕਾਬੂ ਨਹੀਂ ਪਾ ਸਕਦਾ।

**ਸ਼ਾਂਤੀ ਪ੍ਰਾਪਤ ਮਨ** ਇਸੇ ਤਰ੍ਹਾਂ ਇਕ ਤੀਜਾ ਸੋਮਾ ਹੈ, ਜਿਸ ਨੂੰ ਆਤਮਕ ਹਾਲਤਾਂ ਦਾ ਵਿਕਾਸ ਕਿਹਾ ਜਾਂਦਾ ਹੈ। ਇਸ ਦਾ ਨਾਂ ਕੁਰਾਨ ਸ਼ਰੀਫ ਵਿਚ 'ਨਫ਼ਸ ਮੁਤਮਇੰਨਾ' (ਦੇਵ ਬਿਰਤੀ) ਪਰਗਟ ਕੀਤਾ ਗਿਆ ਹੈ; ਜਿਹਾ ਕਿ ਲਿਖਿਆ ਹੈ ਕਿ :—

يَا أَيَّتُهَا النَّفْسُ الْمُطْمَئِنَّةُ ۝ ارْجِعِي إِلَىٰ رَبِّكِ رَاضِيَةً
مَّرْضِيَّةً ۝ فَادْخُلِي فِي عِبَادِي ۝ وَادْخُلِي جَنَّتِي ۝

ਅਰਥਾਤ—ਹੇ ਉਹ ਮਨ, ਜੋ ਸ਼ਾਂਤੀ ਪ੍ਰਾਪਤ ਕਰ ਚੁੱਕਾ ਹੈਂ, ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਪਰਤ ਆ। ਤੂੰ ਉਸ ਤੇ ਪ੍ਰਸੰਨ ਹੈਂ ਤੇ ਉਹ ਤੇਰੇ ਤੇ ਪ੍ਰਸੰਨ ਹੈ। ਸੋ ਮੇਰੇ ਭਗਤ ਜਨਾਂ ਨਾਲ ਰਲ ਜਾ ਤੇ ਮੇਰੇ ਸਵਰਗ ਵਿਚ ਆ ਜਾ।

ਇਹ ਉਹ ਟਿਕਾਣਾ ਹੈ ਜਿੱਥੇ ਪੁਜ ਕੇ ਪ੍ਰਾਣੀ ਦਾ ਮਨ ਸਾਰੀਆਂ ਹੀ ਕਮਜ਼ੋਰੀਆਂ ਤੇ ਊਣਤਾਈਆਂ ਤੋਂ ਛੁਟਕਾਰਾ ਪਾ ਲੈਂਦਾ ਹੈ ਅਤੇ ਆਤਮਿਕ ਸ਼ਕਤੀ ਨਾਲ ਭਰ ਜਾਂਦਾ ਹੈ; ਅਰਥਾਤ ਉਹ ਪ੍ਰਭੂ ਨਾਲ ਅਜੇਹਾ ਜੁੜ ਜਾਂਦਾ

ਹੈ ਕਿ ਉਸ ਤੋਂ ਬਿਨਾਂ ਉਸ ਦਾ ਜੀਊਣਾ ਅਸੰਭਵ ਹੋ ਜਾਂਦਾ ਹੈ, ਅਰਥਾਤ ਇਸ ਤਰ੍ਹਾਂ ਪਾਣੀ ਆਪਣੀ ਬਹੁਲਤਾ ਦੇ ਕਾਰਨ ਤੇ ਰੋਕਾਂ ਤੋਂ ਦੂਰ ਹੋਣ ਸਦਕਾ ਵੱਡੀ ਤੇਜ਼ੀ ਨਾਲ ਉਪਰੋਂ ਹੇਠਾਂ ਨੂੰ ਵਗਦਾ ਹੈ, ਉਸੇ ਤਰ੍ਹਾਂ ਉਹ ਪ੍ਰਾਣੀ ਪ੍ਰਮਾਤਮਾ ਵਲ ਦੌੜਦਾ ਚਲਾ ਜਾਂਦਾ ਹੈ। ਇਹ ਸੈਣਤ ਇਸੇ ਵਲ ਹੀ ਹੈ ਜਿਹਾ ਕਿ ਪ੍ਰਭੂ ਦਾ ਫ਼ਰਮਾਨ ਹੈ ਕਿ ਹੇ ਮਨ, ਜੋ ਸ਼ਾਂਤੀ ਪ੍ਰਾਪਤ ਕਰ ਚੁੱਕਾ ਹੈਂ, ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਪਰਤ ਆ। ਸੋ ਇਸੇ ਜੀਵਨ ਵਿਚ ਹੀ, ਨਾ ਕਿ ਮਰਨ ਤੋਂ ਮਗਰੋਂ, ਇਕ ਵੱਡਾ ਪਰਿਵਰਤਨ ਹੋ ਜਾਂਦਾ ਹੈ, ਅਰਥਾਤ ਇਸੇ ਲੋਕ ਵਿਚ ਹੀ, ਨਾ ਕਿ ਪਰਲੋਕ ਵਿਚ, ਸਵਰਗ ਪ੍ਰਾਪਤ ਹੋ ਜਾਂਦਾ ਹੈ; ਜਿਹਾ ਕਿ ਇਸ ਆਇਤ ਵਿਚ ਵਰਣਨ ਹੈ ਕਿ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਪਰਤ ਆ। ਇਸੇ ਤਰ੍ਹਾਂ ਉਸ ਸਮੇਂ ਉਹ ਪ੍ਰਭੂ ਆਪ ਉਸ ਦੀ ਪਾਲਣਾ ਕਰਦਾ ਹੈ ਅਤੇ ਪ੍ਰਭੂ ਦਾ ਪਿਆਰ ਉਸ ਦੀ ਖਾਧ-ਖੁਰਾਕ ਹੋ ਜਾਂਦਾ ਹੈ ਤੇ ਇਸ ਅੰਮ੍ਰਿਤ ਦੇ ਸੋਮੇ ਤੋਂ ਉਹ ਪਾਣੀ ਪੀਂਦਾ ਹੈ। ਇਸੇ ਕਰਕੇ ਉਹ ਅਮਰ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ, ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਦੂਜੀ ਥਾਂ ਇਹ ਲਿਖਿਆ ਮਿਲਦਾ ਹੈ ਕਿ :—

قَدْ أَفْلَحَ مَنْ زَكَّٰهَا ۝ وَقَدْ خَابَ مَنْ دَسَّٰهَا ۝

ਅਰਥਾਤ—ਜਿਸ ਨੇ ਆਪਣੇ ਮਨ ਨੂੰ ਸੰਸਾਰੀ ਰੁਚੀਆਂ ਤੋਂ ਪਾਕ ਕਰ ਲਿਆ ਹੈ, ਉਹ ਬਚ ਗਿਆ ਹੈ ਤੇ ਉਹ ਕਦੇ ਵੀ ਨਹੀਂ ਮਰੇਗਾ, ਪਰ ਜਿਸ ਨੇ ਪਸ਼ੂ ਬਿਰਤੀ ਨੂੰ — ਜੋ ਸੁਭਾਵਿਕ ਵਲਵਲਿਆਂ ਦਾ ਹੀ ਦੂਜਾ ਨਾਂ ਹੈ — ਧਾਰਨ ਕਰ ਲਿਆ ਹੈ, ਉਹ ਜੀਵਨ ਤੋਂ ਨਿਰਾਸ ਹੋ ਗਿਆ ਹੈ।

ਗੱਲ ਕੀ, ਇਹ ਓਹ ਤਿੰਨ ਹਾਲਤਾਂ ਹਨ, ਜਿਨ੍ਹਾਂ ਨੂੰ ਅਸੀਂ ਦੂਜੇ ਅੱਖਰਾਂ ਵਿਚ ਸੁਭਾਵਿਕ (ਪਸ਼ੂ-ਬਿਰਤੀ) ਸਦਾਚਾਰਿਕ (ਮਨੁੱਖ-ਬਿਰਤੀ) ਤੇ ਆਤਮਿਕ (ਦੇਵ-ਬਿਰਤੀ) ਹਾਲਤਾਂ ਆਖ ਸਕਦੇ ਹਾਂ। ਸੁਭਾਵਿਕ ਵਲਵਲੇ ਵਧ

ਜਾਣ ਤੇ ਭਿਆਨਕ ਰੂਪ ਧਾਰਨ ਕਰ ਜਾਂਦੇ ਹਨ। ਕਈ ਵਾਰ ਤਾਂ ਇਹ ਸਦਾਚਾਰਕ ਤੇ ਆਤਮਿਕ ਹਾਲਤਾਂ ਨੂੰ ਉਕਾ ਹੀ ਨਸ਼ਟ ਕਰ ਦਿੰਦੇ ਹਨ। ਏਹੋ ਕਾਰਨ ਹੈ ਕਿ ਪ੍ਰਭੂ ਨੇ ਆਪਣੀ ਪਵਿੱਤਰ ਪੁਸਤਕ ਵਿਚ ਏਹਨਾਂ ਨੂੰ ਪਸ਼ੂ ਬਿਰਤੀ ਪਰਗਟਾਇਆ ਹੈ।

## ਮਨੁੱਖ ਦੀਆਂ ਸੁਭਾਵਿਕ ਹਾਲਤਾਂ ਤੇ ਕੁਰਾਨ ਸ਼ਰੀਫ਼ ਦਾ ਪ੍ਰਭਾਵ

ਜੇ ਇਹ ਪ੍ਰਸ਼ਨ ਕੀਤਾ ਜਾਏ ਕਿ ਮਨੁੱਖਾਂ ਦੀਆਂ ਸੁਭਾਵਿਕ ਹਾਲਤਾਂ ਤੇ ਕੁਰਾਨ ਸ਼ਰੀਫ਼ ਦਾ ਕੀ ਪ੍ਰਭਾਵ ਪੈ ਸਕਦਾ ਹੈ ? ਤੇ ਏਹਨਾਂ ਬਾਰੇ ਕੀ ਅਗਵਾਈ ਕੀਤੀ ਗਈ ਹੈ ? ਅਤੇ ਅਮਲੀ ਤੌਰ ਤੇ ਏਹਨਾਂ ਨੂੰ ਕਿੱਥੋਂ ਤਕ ਰੱਖਣ ਦਾ ਚਾਹਵਾਨ ਹੈ ? ਇਸ ਦਾ ਉੱਤਰ ਇਹ ਹੈ ਕਿ ਕੁਰਾਨ ਸ਼ਰੀਫ਼ ਦੀ ਸਿੱਖਿਆ ਅਨੁਸਾਰ ਮਨੁੱਖਾਂ ਦੀਆਂ ਸੁਭਾਵਿਕ ਹਾਲਤਾਂ ਦਾ ਓਹਨਾਂ ਦੀਆਂ ਸਦਾਚਾਰਿਕ ਤੇ ਆਤਮਿਕ ਹਾਲਤਾਂ ਨਾਲ ਵੱਡਾ ਡੂੰਘਾ ਸੰਬੰਧ ਹੈ। ਇੱਥੋਂ ਤਕ ਕਿ ਪ੍ਰਾਣੀ ਮਾਤਰ ਦੇ ਖਾਣ-ਪੀਣ ਦੇ ਢੰਗ ਵੀ ਓਹਨਾਂ ਦੀਆਂ ਸਦਾਚਾਰਿਕ ਤੇ ਆਤਮਿਕ ਹਾਲਤਾਂ ਤੇ ਆਪਣਾ ਪ੍ਰਭਾਵ ਪਾਉਂਦੇ ਹਨ। ਜੇਕਰ ਏਹਨਾਂ ਹਾਲਤਾਂ ਤੋਂ ਸ਼ਰੀਅਤ ਅਨੁਸਾਰ ਕੰਮ ਲਿਆ ਜਾਏ, ਤਾਂ ਜਿਵੇਂ ਹਰੇਕ ਚੀਜ਼ ਲੂਣ ਦੀ ਖਾਣ ਵਿਚ ਜਾ ਕੇ ਲੂਣ ਹੀ ਬਣ ਜਾਂਦੀ ਹੈ — ਏਹ ਸਾਰੀਆਂ ਹਾਲਤਾਂ ਸਦਾਚਾਰ ਦਾ ਰੂਪ ਧਾਰਨ ਕਰ ਜਾਂਦੀਆਂ ਹਨ ਅਤੇ ਮਨੁੱਖਾਂ ਦੀ ਆਤਮਿਕ ਅਵਸਥਾ ਤੇ ਵੀ ਡੂੰਘਾ ਪ੍ਰਭਾਵ ਪਾਉਂਦੀਆਂ ਹਨ। ਇਸੇ ਕਰਕੇ ਹੀ ਕੁਰਾਨ ਸ਼ਰੀਫ਼ ਨੇ ਜਪ-ਤਪ ਤੇ ਮਨ ਦੀ ਸ਼ੁਧਤਾ ਦੇ ਨਾਲ ਹੀ ਸਰੀਰਕ ਸ਼ੁਧਤਾ ਤੇ ਸੰਤੁਲਨ ਤੇ ਵੀ ਵੱਡਾ ਜ਼ੋਰ ਦਿੱਤਾ ਹੈ। ਸਰੀਰਕ ਕੰਮਾਂ ਦਾ ਮਨੁੱਖ ਦੀ ਆਤਮਾ ਉਤੇ ਵੱਡਾ ਡੂੰਘਾ ਪ੍ਰਭਾਵ ਪੈਂਦਾ ਹੈ; ਜਿਹਾ ਕਿ ਅਸੀਂ ਇਹ ਨਿਤ ਵੇਖਦੇ ਹਾਂ ਕਿ ਸਾਡੇ ਸੁਭਾਵਿਕ ਕਰਤਵ ਭਾਵੇਂ ਓਹ ਸਰੀਰਕ ਹਨ, ਸਾਡੀ ਆਤਮਾ ਤੇ ਵੀ ਵੱਡਾ ਪ੍ਰਭਾਵ ਪਾਉਂਦੇ ਹਨ। ਜਦ ਸਾਡੀਆਂ ਅੱਖਾਂ ਰੋਣਾ ਸ਼ੁਰੂ ਕਰਦੀਆਂ ਹਨ, ਸਾਡਾ ਇਹ ਰੋਣਾ ਭਾਵੇਂ ਵਿਖਾਵੇ ਦਾ ਹੀ ਹੋਵੇ, ਝਟ ਹੀ ਏਹਨਾਂ ਹੰਝੂਆਂ ਦਾ ਇਕ ਧੂੰਆਂ ਉਠ ਕੇ ਦਿਲ ਤੇ ਜਾ

ਪੈਂਦਾ ਹੈ ਅਤੇ ਦਿਲ ਵੀ ਅੱਖਾਂ ਦਾ ਪਿਛਲਗ ਬਣ ਕੇ ਚਿੰਤਾਤੁਰ ਹੋ ਜਾਂਦਾ ਹੈ। ਇਸੇ ਤਰ੍ਹਾਂ ਜਦ ਅਸੀਂ ਹਸਦੇ ਹਾਂ, ਤਾਂ ਮਨ ਵੀ ਖੇੜੇ ਵਿਚ ਆ ਜਾਂਦਾ ਹੈ। ਇਹ ਵੀ ਵੇਖਿਆ ਜਾਂਦਾ ਹੈ ਕਿ ਸਾਡਾ ਸਰੀਰਕ ਤੌਰ ਤੇ ਮੱਥਾ ਟੇਕਣਾ ਸਾਡੀ ਆਤਮਾ ਵਿਚ ਵੀ ਨਿਰਮਤਾ ਤੇ ਨਿਰਮਾਣਤਾ ਦੇ ਭਾਵ ਪੈਦਾ ਕਰ ਦਿੰਦਾ ਹੈ। ਇਸ ਦੇ ਟാਕਰੇ ਤੇ ਅਸੀਂ ਇਹ ਵੀ ਵੇਖਦੇ ਹਾਂ ਕਿ ਜਦ ਅਸੀਂ ਆਪਣੀ ਧੌਣ ਅਕੜਾਕੇ ਤੇ ਸੀਨਾ ਤਾਣ ਕੇ ਤੁਰਦੇ ਹਾਂ, ਤਾਂ ਸਾਡੀ ਤੋਰ ਦਾ ਇਹ ਢੰਗ ਇਕ ਤਰ੍ਹਾਂ ਦਾ ਅਭਿਮਾਨ ਤੇ ਘੁਮੰਡ ਦਾ ਭਾਵ ਉਤਪੰਨ ਕਰ ਦਿੰਦਾ ਹੈ। ਏਹਨਾਂ ਉਦਾਹਰਣਾਂ ਤੋਂ ਇਹ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਸਾਡੇ ਸਰੀਰਕ ਕਰਤਵ ਸਾਡੇ ਮਨ ਅਤੇ ਆਤਮਾ ਉਤੇ ਵੀ ਵੱਡਾ ਪ੍ਰਭਾਵ ਪਾਉਂਦੇ ਹਨ।

ਸਾਡਾ ਇਹ ਤਜਰਬਾ ਦਸਦਾ ਹੈ ਕਿ ਸਾਡੀ ਖਾਧ-ਖੁਰਾਕ ਦੀਆਂ ਅੱਡ ਅੱਡ ਚੀਜ਼ਾਂ ਵੀ ਸਾਡੇ ਮਨ ਤੇ ਦਿਮਾਗ ਤੇ ਡੂੰਘਾ ਪ੍ਰਭਾਵ ਪਾਉਂਦੀਆਂ ਹਨ। ਉਦਾਹਰਣ ਵਜੋਂ ਰਤਾ ਗਹੁ ਨਾਲ ਵੇਖੋ ਕਿ ਜੋ ਲੋਕ ਮਾਸ ਕਦੇ ਨਹੀਂ ਖਾਂਦੇ, ਓਹਨਾਂ ਵਿਚੋਂ ਬੀਰਤਾ ਦੀ ਸ਼ਕਤੀ ਹੌਲੇ ਹੌਲੇ ਘਟਦੀ ਜਾਂਦੀ ਹੈ; ਇੱਥੋਂ ਤਕ ਕਿ ਓਹਨਾਂ ਦੇ ਦਿਲ ਉੱਕਾ ਹੀ ਕਮਜ਼ੋਰ ਹੋ ਜਾਂਦੇ ਹਨ। ਓਹ ਪ੍ਰਮਾਤਮਾ ਦੀ ਇਕ ਸ਼ੋਭਨੀਕ ਦਾਤ 'ਬੀਰਤਾ' ਉੱਕਾ ਹੀ ਗੁਆ ਬੈਠਦੇ ਹਨ। ਇਸ ਦੀ ਇਕ ਉਦਾਹਰਣ ਕੁਦਰਤ ਦੇ ਕਾਨੂੰਨ ਵਿਚ ਵੀ ਮਿਲਦੀ ਹੈ, ਜਿਹਾ ਕਿ ਪਸ਼ੂਆਂ ਵਿਚੋਂ ਜਿੰਨੇ ਜੀਵ ਮਾਸਾਹਾਰੀ ਨਹੀਂ ਹਨ, ਓਹਨਾਂ ਵਿਚੋਂ ਕੋਈ ਵੀ ਉੱਨਾ ਬਲਵਾਨ ਨਹੀਂ, ਜਿੰਨਾ ਕਿ ਮਾਸਾਹਾਰੀ ਜੀਵ ਬਲਵਾਨ ਹਨ। ਪੰਛੀਆਂ ਵਿਚ ਵੀ ਇਹ ਭੇਦਤਾ ਸਪਸ਼ਟ ਹੈ। ਸੋ ਇਸ ਵਿਚ ਕੋਈ ਸੰਦੇਹ ਨਹੀਂ ਕਿ ਸਾਡੀ ਖਾਧ-ਖੁਰਾਕ ਦਾ ਪ੍ਰਭਾਵ ਸਾਡੇ ਸਦਾਚਾਰ ਤੇ ਵੀ ਪੈਂਦਾ ਹੈ। ਹਾਂ, ਜੇਹੜੇ ਪ੍ਰਾਣੀ ਦਿਨ ਰਾਤ ਮਾਸ ਖਾਣ ਵਿਚ ਹੀ ਰੁਝੇ ਰਹਿੰਦੇ ਹਨ ਅਤੇ ਸਬਜ਼ੀਆਂ ਤਰਕਾਰੀਆਂ ਦੀ ਵਰਤੋਂ ਬਹੁਤ ਘਟ ਕਰਦੇ ਹਨ, ਓਹ 'ਖਿਵਣ' ਤੇ 'ਨਿਵਣ' ਸੁਭ ਗੁਣਾਂ ਤੋਂ ਉੱਕਾ ਹੀ ਕੋਰੇ ਹੋ ਜਾਂਦੇ ਹਨ। ਸੋ ਦਰਮਿਆਨਾ ਰਾਹ ਧਾਰਨ ਕਰਨ ਵਾਲੇ ਪ੍ਰਾਣੀ ਹੀ ਦੋਹਾਂ ਗੁਣਾਂ (ਬੀਰਤਾ ਤੇ ਨਿਰਮਤਾ) ਦੇ ਧਾਰਨੀ ਹੁੰਦੇ ਹਨ। ਇਸੇ ਕਰਕੇ ਪ੍ਰਭੂ ਨੇ ਕੁਰਾਨ ਸ਼ਰੀਫ਼ ਵਿਚ ਇਹ ਫ਼ਰਮਾਇਆ ਹੈ ਕਿ :—

كُلُوا وَاشْرَبُوا وَلَا تُسْرِفُوا

ਅਰਥਾਤ – ਤੁਸੀਂ ਮਾਸ ਵੀ ਛਕੋ ਤੇ ਸਬਜ਼ੀਆਂ-ਭਾਜੀਆਂ ਵੀ ਛਕਦੇ ਰਹੋ । ਪਰ ਕਿਸੇ ਵੀ ਚੀਜ਼ ਦੀ ਵਰਤੋਂ ਵਿਚ ਹੱਦੋਂ ਵਧਣ ਦਾ ਜਤਨ ਨਾ ਕਰੋ; ਤਾਂ ਜੁ ਉਸ ਦੀ ਵਧੇਰੇ ਵਰਤੋਂ ਤੁਹਾਡੇ ਤਨ ਤੇ ਮਨ ਉਤੇ ਕੋਈ ਭੈੜਾ ਪ੍ਰਭਾਵ ਨਾ ਪਾ ਸਕੇ । ਜਿਸ ਤਰ੍ਹਾਂ ਸਰੀਰਕ ਕਰਤਵਾਂ ਦਾ ਪ੍ਰਭਾਵ ਆਤਮਾ ਉਤੇ ਪੈਂਦਾ ਹੈ । ਇਸੇ ਤਰ੍ਹਾਂ ਕਈ ਵਾਰ ਆਤਮਾ ਦਾ ਪ੍ਰਭਾਵ ਵੀ ਸਰੀਰ ਤੇ ਪੈ ਜਾਂਦਾ ਹੈ । ਕਿਸੇ ਪ੍ਰਾਣੀ ਨੂੰ ਕੋਈ ਚਿੰਤਾ ਜਾਂ ਸਹਿਮ ਲਗ ਜਾਏ, ਤਾਂ ਉਸ ਦੀ ਅੱਖ ਵਿਚੋਂ ਹੰਝੂ ਆ ਜਾਂਦੇ ਹਨ । ਕਿਸੇ ਨੂੰ ਕੋਈ ਖੁਸ਼ੀ ਹੋਵੇ, ਤਾਂ ਉਹ ਹੱਸਣ ਲਗ ਪੈਂਦਾ ਹੈ । ਸਾਡਾ ਖਾਣਾ, ਪੀਣਾ, ਸੌਣਾ, ਜਾਗਣਾ, ਹਿਲਣਾ, ਜੁਲਣਾ, ਆਰਾਮ ਕਰਨਾ ਤੇ ਅਸ਼ਨਾਨ ਕਰਨਾ ਆਦਿ ਜਿੰਨੇ ਵੀ ਸੁਭਾਵਿਕ ਕਰਤਵ ਹਨ, ਉਹ ਸਾਰੇ ਹੀ ਸਾਡੀ ਆਤਮਿਕ ਦਸ਼ਾ ਉਤੇ ਵੀ ਆਪਣਾ ਪ੍ਰਭਾਵ ਪਾਉਂਦੇ ਹਨ । ਸਾਡੀ ਸਰੀਰਕ ਬਣਾਵਟ ਦਾ ਸਾਡੀ ਮਨੁੱਖਤਾ ਨਾਲ ਵੱਡਾ ਡੂੰਘਾ ਸੰਬੰਧ ਹੈ । ਦਿਮਾਗ ਦੇ ਇਕ ਟਿਕਾਣੇ ਤੇ ਸੱਟ ਲਗਦੀ ਹੈ, ਤਾਂ ਸਾਡੀ ਸਾਰੀ ਯਾਦ-ਸ਼ਕਤੀ ਤਿਲਾਂਜਲੀ ਦੇ ਜਾਂਦੀ ਹੈ । ਇਸੇ ਤਰ੍ਹਾਂ ਦੂਜੇ ਟਿਕਾਣੇ ਤੇ ਸੱਟ ਲੱਗਣ ਨਾਲ ਅਸੀਂ ਬੇਸੁਰਤ ਹੋ ਜਾਂਦੇ ਹਾਂ । ਇਕ ਵਿਹੁਲੀ ਵਬਾਈ ਹਵਾ (ਛੂਤ ਵਾਲੇ ਰੋਗਾਂ ਦੀ ਛੂਤ) ਵੱਡੀ ਛੇਤੀ ਸਰੀਰ ਵਿਚ ਜਾ ਵੜਦੀ ਹੈ ਅਤੇ ਸਰੀਰ ਤੇ ਆਪਣਾ ਪ੍ਰਭਾਵ ਪਾਕੇ ਦਿਲ ਤੇ ਅਸਰ ਕਰਦੀ ਹੈ ਅਤੇ ਵੇਖਦਿਆਂ ਵੇਖਦਿਆਂ ਹੀ ਮਨੁੱਖ ਦਾ ਅੰਦਰਲਾ ਸਾਰਾ ਪ੍ਰਬੰਧ ਟੁੱਟ-ਭੱਜ ਜਾਂਦਾ ਹੈ। ਇਥੋਂ ਤਕ ਕਿ ਆਦਮੀ ਸੁਦਾਈ ਹੋ ਜਾਂਦਾ ਹੈ ਤੇ ਥੋੜ੍ਹੇ ਸਮੇਂ ਵਿਚ ਹੀ ਚਲਾਣਾ ਕਰ ਜਾਂਦਾ ਹੈ । ਗੱਲ ਕੀ, ਸਰੀਰਕ ਸੱਟਾਂ ਵੀ ਅਦਭੁਤ ਨਜ਼ਾਰੇ ਵਿਖਾਉਂਦੀਆਂ ਰਹਿੰਦੀਆਂ ਹਨ । ਇਸ ਤੋਂ ਵੀ ਏਹੋ ਸਿਧ ਹੁੰਦਾ ਹੈ ਕਿ ਜੀਉ ਤੇ ਪਿੰਡ ਦਾ ਇਕ ਅਜੇਹਾ ਜੋੜ-ਮੇਲ ਹੈ ਕਿ ਇਸ ਦਾ ਭੇਦ ਖੋਲ੍ਹਣਾ ਮਨੁੱਖ ਦੇ ਵਸ ਦੀ ਗੱਲ ਨਹੀਂ । ਇਸ ਸੰਬੰਧ ਬਾਰੇ ਇਸ ਤੋਂ ਵੱਡੀ ਦਲੀਲ ਇਹ ਹੈ ਕਿ ਵਿਚਾਰ ਕੀਤਿਆਂ ਇਹ ਪਤਾ ਲਗਦਾ ਹੈ ਕਿ ਜੀਉ ਦੀ ਮਾਤਾ ਪਿੰਡ ਹੈ । ਇਕ ਗਰਭਵਤੀ ਤੀਵੀਂ ਦੇ ਗਰਭ ਵਿਚ ਕਦੇ ਆਤਮਾ ਉਤੋਂ ਨਹੀਂ ਡਿਗਦੀ; ਸਗੋਂ

ਉਹ ਇਕ ਜੋਤਿ ਹੈ, ਜੋ ਵੀਰਜ ਦੀ ਬੂੰਦ ਵਿਚ ਹੀ ਲੁਕਵੇਂ ਢੰਗ ਨਾਲ ਵਿਦਮਾਨ ਹੁੰਦੀ ਹੈ ਅਤੇ ਸਰੀਰ ਦੇ ਵਧਣ-ਫੁੱਲਣ ਨਾਲ ਲਿਸ਼ਕਾਰੇ ਮਾਰਦੀ ਹੈ । ਪ੍ਰਭੂ ਦੀ ਪਵਿੱਤਰ ਬਾਣੀ ਸਾਨੂੰ ਇਹ ਸੁਝਾ ਦਿੰਦੀ ਹੈ ਕਿ ਜੀਵਾਤਮਾ ਇਸ ਸਰੀਰ ਵਿਚੋਂ ਹੀ ਪਰਗਟ ਹੁੰਦੀ ਹੈ ਤੇ ਵੀਰਜ ਦੀ ਬੂੰਦ ਤੋਂ ਹੀ ਗਰਭ ਵਿਚ ਤਿਆਰ ਹੁੰਦੀ ਹੈ; ਜਿਹਾ ਕਿ ਕੁਰਾਨ ਸ਼ਰੀਫ ਵਿਚ ਲਿਖਿਆ ਹੈ ਕਿ :—

ثُمَّ اَنْشَاْنٰهُ خَلْقًا اٰخَرَ فَتَبٰرَكَ اللّٰهُ اَحْسَنُ الْخٰلِقِيْنَ ۝

ਅਰਥਾਤ — ਫਿਰ ਅਸੀਂ ਇਸ ਸਰੀਰ ਨੂੰ — ਜੋ ਗਰਭ ਵਿਚ ਤਿਆਰ ਹੁੰਦਾ ਹੈ, ਇਕ ਹੋਰ ਜਨਮ ਦੇ ਰੂਪ ਵਿਚ ਪਰਗਟ ਕਰਦੇ ਹਾਂ ਅਤੇ ਇਸ ਦਾ ਇਕ ਹੋਰ ਜੀਵਨ ਉਤਪੰਨ ਕਰਦੇ ਹਾਂ, ਜੋ ਜੀਵਾਤਮਾ ਦੇ ਨਾਂ ਤੇ ਪ੍ਰਸਿਧ ਹੈ ਅਤੇ ਅੱਲਾਹ ਵੱਡੀਆਂ ਬਰਕਤਾਂ ਵਾਲਾ ਹੈ । ਉਸ ਜੇਹਾ ਕੋਈ ਹੋਰ ਸਾਜਨਹਾਰ ਨਹੀਂ ਹੈ ।

### ਜੀਵਾਤਮਾ ਦੀ ਉਤਪਤੀ

ਸੋ ਇਹ ਜੋ ਫ਼ਰਮਾਇਆ ਹੈ ਕਿ ਅਸੀਂ ਇਸ ਸਰੀਰ ਵਿਚੋਂ ਇਕ ਹੋਰ ਜੀਵਨ ਪਰਗਟ ਕਰਦੇ ਹਾਂ, ਇਸ ਵਿਚ ਇਕ ਵੱਡਾ ਭੇਦ ਹੈ, ਜੋ ਜੀਵਾਤਮਾ ਦਾ ਅਸਲਾ ਪਰਗਟ ਕਰ ਰਿਹਾ ਹੈ ਅਤੇ ਓਹਨਾਂ ਵੱਡੇ ਪੱਕੇ ਸੰਬੰਧਾਂ ਵਲ ਸਾਡੀ ਅਗਵਾਈ ਕਰ ਰਿਹਾ ਹੈ, ਜੋ ਜੀਉ ਤੇ ਪਿੰਡ ਦਾ ਜੋੜ ਹਨ । ਇਸ ਤੋਂ ਸਾਨੂੰ ਇਹ ਵੀ ਅਗਵਾਈ ਮਿਲਦੀ ਹੈ ਕਿ ਮਨੁੱਖਾਂ ਦੇ ਸਾਰੇ ਸਰੀਰਕ ਸੁਭਾਵਿਕ ਕਰਤਵ ਜਦ ਪ੍ਰਭੂ ਵਾਸਤੇ ਤੇ ਉਸ ਦੇ ਮਾਰਗ ਵਿਚ ਪਰਗਟ ਹੋਣ ਲਗ ਪੈਂਦੇ ਹਨ ਤਾਂ ਓਹਨਾਂ ਨਾਲ ਵੀ ਏਹੋ ਹੀ ਰੱਬੀ ਫ਼ਲਾਸਫ਼ੀ ਸੰਬੰਧਤ ਹੈ, ਅਰਥਾਤ ਓਹਨਾਂ ਨਿਸ਼ਕਾਮ ਕਰਮਾਂ ਵਿਚ ਵੀ ਮੁਢ ਤੋਂ ਹੀ ਇਕ ਰੂਹ ਲੁਕੀ ਹੁੰਦੀ ਹੈ; ਜਿਹਾ ਕਿ, ਵੀਰਜ ਦੀ ਬੂੰਦ ਵਿਚ ਆਤਮਾ; ਜਿਉਂ ਜਿਉਂ ਓਹਨਾਂ ਕਰਮਾਂ ਦਾ ਸਰੀਰ ਤਿਆਰ ਹੋਈ ਜਾਂਦਾ ਹੈ, ਉਹ ਰੂਹ ਲਿਸ਼ਕਾਰੇ ਮਾਰਦੀ ਹੈ ਤੇ ਜਦ ਉਹ ਸਰੀਰ ਪੂਰਣ ਹੋ ਜਾਂਦਾ ਹੈ, ਤਾਂ ਇਕ ਵੇਰ ਉਹ ਆਪਣੇ ਪੂਰਣ ਪ੍ਰਕਾਸ਼ ਨਾਲ ਲਿਸ਼ਕਾਰੇ

ਮਾਰਨ ਲਗ ਜਾਂਦੀ ਹੈ ਅਤੇ ਆਪਣੀ ਆਤਮਿਕ ਹੈਸੀਅਤ ਨਾਲ ਆਪਣੀ ਹੋਂਦ ਦਾ ਪਰਗਟਾਅ ਕਰ ਦਿੰਦੀ ਹੈ। ਇਸ ਤਰ੍ਹਾਂ ਜੀਵਨ ਦੀ ਹਿਲਜੁਲ ਦਾ ਅਰੰਭ ਹੋ ਜਾਂਦਾ ਹੈ। ਸੋ ਜਿਉਂ ਹੀ ਕਰਣੀ-ਕਰਤੂਤ ਦਾ ਇਹ ਵਜੂਦ ਤਿਆਰ ਹੋ ਜਾਂਦਾ ਹੈ, ਬਿਜਲੀ ਵਾਂਗ ਇਕ ਚੀਜ਼ ਅੰਦਰੋਂ ਆਪਣਾ ਖੁਲ੍ਹਾ ਖੁਲ੍ਹਾ ਲਿਸ਼ਕਾਰਾ ਦੱਸਣਾ ਸ਼ੁਰੂ ਕਰ ਦਿੰਦੀ ਹੈ। ਇਹ ਉਹੋ ਸਮਾਂ ਹੁੰਦਾ ਹੈ, ਜਿਸ ਬਾਰੇ ਪ੍ਰਭੂ ਨੇ ਉਦਾਹਰਣ ਵਜੋਂ ਕੁਰਾਨ ਸ਼ਰੀਫ ਵਿਚ ਇਹ ਕਿਹਾ ਹੈ ਕਿ :—

فَاِذَا سَوَّيْتُهٗ وَنَفَخْتُ فِيْهِ مِنْ رُّوْحِىْ فَقَعُوْا لَهٗ سٰجِدِيْنَ ○

ਅਰਥਾਤ—ਜਦ ਮੈਂ ਉਸ ਦਾ ਢਾਂਚਾ ਤਿਆਰ ਕਰ ਲਿਆ, ਅਤੇ ਪ੍ਰਕਾਸ਼ ਦੇ ਸਾਰੇ ਢੰਗ ਠੀਕ-ਠਾਕ ਕਰ ਲਏ, ਤੇ ਆਪਣੀ ਆਤਮਾ ਉਸ ਵਿਚ ਫੂਕ ਦਿੱਤੀ, ਤਾਂ ਤੁਸੀਂ ਸਾਰੇ ਹੀ ਉਸ ਦੇ ਵਾਸਤੇ ਮੱਥਾ ਟੇਕਦੇ ਹੋਏ ਧਰਤੀ ਤੇ ਡਿਗ ਪਓ। ਸੋ ਇਸ ਆਇਤ ਵਿਚ ਏਹੋ ਦੱਸਿਆ ਗਿਆ ਹੈ ਕਿ ਜਦ ਕਰਮਾਂ ਦਾ ਖੇਤ ਤਿਆਰ ਹੋ ਜਾਂਦਾ ਹੈ, ਤਾਂ ਉਸ ਢਾਂਚੇ ਵਿਚ ਉਹ ਰੂਹ ਲਿਸ਼ਕ ਉਠਦੀ ਹੈ ਕਿ ਜਿਸ ਨੂੰ ਪ੍ਰਭੂ ਆਪਣੇ ਆਪ ਵਲ ਮਨਸੂਬ ਕਰਦਾ ਹੈ; ਕਿਉਂ ਜੁ ਸੰਸਾਰੀ ਜੀਵਨ ਦੇ ਅੰਤ ਮਗਰੋਂ ਉਹ ਢਾਂਚਾ ਤਿਆਰ ਹੁੰਦਾ ਹੈ; ਇਸ ਲਈ ਪ੍ਰਭੂ ਦਾ ਪ੍ਰਕਾਸ਼ — ਜੋ ਪਹਿਲਾਂ ਮਧਮ ਜੇਹਾ ਹੁੰਦਾ ਹੈ ਇੱਕੋ ਵਾਰ ਹੀ ਲਿਸ਼ਕ ਉਠਦਾ ਹੈ ਅਤੇ ਉਸ ਸਮੇਂ ਇਹ ਜ਼ਰੂਰੀ ਹੁੰਦਾ ਹੈ ਕਿ ਪ੍ਰਭੂ ਦੀ ਇਸ ਗੌਰਵਤਾ ਨੂੰ ਵੇਖ ਕੇ ਹਰੇਕ ਪ੍ਰਾਣੀ ਮੱਥਾ ਟੇਕੇ ਤੇ ਉਸ ਵਲ ਖਿੱਚਿਆ ਚਲਾ ਜਾਏ। ਸੋ ਹਰੇਕ ਪ੍ਰਾਣੀ ਉਸ ਜੋਤਿ ਨੂੰ ਵੇਖ ਕੇ ਮੱਥਾ ਟੇਕਦਾ ਹੈ ਤੇ ਸੁਭਾਵਿਕ ਹੀ ਉਸ ਵਲ ਆ ਜਾਂਦਾ ਹੈ, ਛੁੱਟ ਸ਼ੈਤਾਨ ਦੇ, ਜਿਸ ਨੂੰ ਅੰਧਕਾਰ ਨਾਲ ਪ੍ਰੇਮ ਹੈ।

**ਜੀਵਾਤਮਾ ਰਚਨਾ ਹੈ**

ਮੈਂ ਮੁੜ ਆਪਣੀ ਪਹਿਲੀ ਗੱਲ ਵਲ ਆਉਂਦਾ ਹਾਂ। ਇਹ ਠੀਕ ਹੈ ਕਿ ਜੀਵਾਤਮਾ ਇਕ ਸੂਖਮ ਜੋਤਿ ਹੈ, ਜੋ ਇਸ ਸਰੀਰ ਦੇ ਅੰਦਰੋਂ ਹੀ ਉਤਪੰਨ ਹੁੰਦੀ ਹੈ ਤੇ ਗਰਭ ਵਿਚ ਪਲਦੀ ਹੈ। ਜਨਮ ਦਾ ਭਾਵ ਇਹ ਹੈ ਕਿ ਪਹਿਲਾਂ ਉਹ ਲੁਪਤ ਤੇ ਅਛੋਹ

ਸੀ। ਫੇਰ ਪਰਗਟ ਹੋ ਗਈ। ਬੇਸ਼ੱਕ ਉਹ ਅਰਸ਼ੀ ਪ੍ਰਭੂ ਦੀ ਇੱਛਾ, ਉਸ ਦੇ ਹੁਕਮ ਤੇ ਉਸ ਦੀ ਮਰਜ਼ੀ ਨਾਲ ਇਕ 'ਮਜਹੂਲੁੱਲਕੁਨਾ' (ਜਿਸ ਦਾ ਅਸਲਾ ਨਾ ਪਤਾ ਲਗ ਸਕੇ) ਇਲਾਕੇ ਨਾਲ ਵੀਰਜ ਦੀ ਬੂੰਦ ਨਾਲ ਸੰਬੰਧ ਰਖਦੀ ਹੈ, ਪਰ ਉਹ ਵੀਰਜ ਦੀ ਬੂੰਦ ਦਾ ਇਕ ਲਿਸ਼ਕਾਰੇ ਮਾਰਦਾ ਪ੍ਰਕਾਸ਼ਮਈ ਤਤ ਹੈ। ਅਸੀਂ ਇਹ ਨਹੀਂ ਕਹਿ ਸਕਦੇ ਕਿ ਉਹ ਵੀਰਜ ਦੀ ਬੂੰਦ ਦਾ ਅਜੇਹਾ ਹੀ ਭਾਗ ਹੈ; ਜਿਹਾ ਕਿ ਸਰੀਰ ਸਰੀਰ ਦਾ ਅੰਗ ਹੁੰਦਾ ਹੈ। ਪਰ ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਉਹ ਬਾਹਰੋਂ ਆਉਂਦੀ ਹੈ, ਜਾਂ ਧਰਤੀ ਤੇ ਡਿਗ ਕੇ ਬਿੰਦ ਵਿਚ ਮਿਲੀ ਹੁੰਦੀ ਹੈ; ਜਿਵੇਂ ਕਿ ਪੱਥਰ ਵਿਚ ਅੱਗ ਲੁਪਤ ਹੁੰਦੀ ਹੈ। ਪ੍ਰਭੂ ਦੀ ਬਾਣੀ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਜੀਵਾਤਮਾ ਅਕਾਸ਼ ਤੋਂ ਜਾਂ ਪੁਲਾੜ ਤੋਂ ਡਿਗਦੀ ਹੈ ਤੇ ਫੇਰ ਕਿਸੇ ਇਤਫਾਕੀਆ ਢੰਗ ਨਾਲ ਬਿੰਦ ਨਾਲ ਰਲ ਕੇ ਗਰਭ ਵਿਚ ਪ੍ਰਵੇਸ਼ ਕਰਦੀ ਹੈ। ਇਹ ਵਿਚਾਰ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੋ ਸਕਦਾ। ਜੇ ਕਦੇ ਅਜੇਹਾ ਵਿਚਾਰ ਕੀਤਾ ਜਾਏ, ਤਾਂ ਕੁਦਰਤ ਦਾ ਕਾਨੂੰਨ ਸਾਨੂੰ ਝੂਠਾ ਕਰ ਦੇਵੇਗਾ। ਅਸੀਂ ਇਹ ਨਿਤ ਵੇਖਦੇ ਹਾਂ ਕਿ ਖਾਣ-ਪੀਣ ਦੀਆਂ ਸੜੀਆਂ-ਗੰਦੀਆਂ ਚੀਜ਼ਾਂ ਤੇ ਗੰਦੇ ਜ਼ਖਮਾਂ ਵਿਚ ਹਜ਼ਾਰਾਂ ਕੀੜੇ ਪੈ ਜਾਂਦੇ ਹਨ। ਮੈਲੇ ਕੁਚੈਲੇ ਕਪੜਿਆਂ ਵਿਚ ਬੇਅੰਤ ਜੂੰਆਂ ਪੈ ਜਾਂਦੀਆਂ ਹਨ। ਕਈ ਵਾਰ ਤਾਂ ਮਨੁੱਖਾਂ ਦੇ ਢਿੱਡਾਂ ਵਿਚ ਕੱਦੂ ਦਾਣੇ ਆਦਿ ਉਤਪੰਨ ਹੋ ਜਾਂਦੇ ਹਨ। ਕੀ ਅਸੀਂ ਇਹ ਮੰਨ ਸਕਦੇ ਹਾਂ ਕਿ ਓਹ ਬਾਹਰੋਂ ਆਉਂਦੇ ਹਨ, ਜਾਂ ਅਕਾਸ਼ ਤੋਂ ਉਤਰਦੇ ਕਿਸੇ ਨੂੰ ਦਿਸਦੇ ਹਨ ? ਸੋ ਠੀਕ ਗੱਲ ਏਹੋ ਹੀ ਹੈ ਕਿ ਜੀਵਾਤਮਾ ਸਰੀਰ ਵਿਚੋਂ ਹੀ ਉਪਜਦੀ ਹੈ ਤੇ ਇਸੇ ਦਲੀਲ ਨਾਲ ਇਸ ਦਾ ਰਚਨਾ ਹੋਣਾ ਸਿੱਧ ਹੋ ਜਾਂਦਾ ਹੈ।

**ਜੀਵਾਤਮਾ ਦੀ ਪੁਨਰ ਉਤਪਤੀ**

ਇਸ ਸਮੇਂ ਇਸ ਤੋਂ ਸਾਡਾ ਇਹ ਭਾਵ ਹੈ ਕਿ ਜਿਸ ਸਰਬ ਸ਼ਕਤੀਮਾਨ ਪ੍ਰਭੂ ਨੇ ਆਪਣੀ ਪੂਰਣ ਕੁਦਰਤ ਨਾਲ ਸਰੀਰ ਵਿਚੋਂ ਹੀ ਜੀਵਾਤਮਾ ਨੂੰ ਹੋਂਦ ਵਿਚ ਆਂਦਾ ਹੈ ਉਸਦੀ ਏਹੋ ਇੱਛਾ ਭਾਸਦੀ ਹੈ ਕਿ ਆਤਮਾ ਦੀ ਪੁਨਰ ਉਤਪਤੀ ਨੂੰ ਵੀ ਸਰੀਰ ਦੁਆਰਾ ਹੀ ਪ੍ਰਗਟ ਕਰੇ। ਜੀਵਾਤਮਾ ਦੇ ਸਾਰੇ ਕਰਤਵ ਸਾਡੇ ਸਰੀਰ

ਦੇ ਕਰਤਵਾਂ ਤੇ ਨਿਰਭਰ ਹਨ। ਅਸੀਂ ਆਪਣੇ ਸਰੀਰ ਨੂੰ ਜਿਸ ਪਾਸੇ ਲਾਉਂਦੇ ਹਾਂ, ਜੀਵਾਤਮਾ ਵੀ ਉਧਰ ਹੀ ਤੁਰੀ ਜਾਂਦੀ ਹੈ, ਇਸੇ ਕਰਕੇ ਮਨੁੱਖ ਦੀਆਂ ਸੁਭਾਵਿਕ ਹਾਲਤਾਂ ਵਲ ਧਿਆਨ ਦੇਣਾ ਪ੍ਰਭੂ ਦੀ ਸੱਚੀ ਪੁਸਤਕ ਦਾ ਕਰਤਵ ਹੈ। ਏਹੋ ਕਾਰਣ ਹੈ ਕਿ ਕੁਰਾਨ ਸ਼ਰੀਫ਼ ਨੇ ਮਨੁੱਖ ਦੀਆਂ ਸੁਭਾਵਿਕ ਹਾਲਤਾਂ ਦੇ ਸੁਧਾਰ ਵਲ ਵਧੇਰੇ ਧਿਆਨ ਦਿੱਤਾ ਹੈ ਅਤੇ ਮਨੁੱਖਾਂ ਦੇ ਹੱਸਣ, ਰੋਣ, ਖਾਣ-ਪੀਣ, ਪਹਿਨਣ, ਸੌਣ, ਬੋਲਣ, ਚੁੱਪ ਰਹਿਣ, ਵਿਆਹ ਕਰਨ, ਜਤੀ ਰਹਿਣ, ਤੁਰਨ-ਫਿਰਨ, ਟਹਿਲਣ ਤੇ ਸਰੀਰਕ ਸ਼ੁਧਤਾ ਅਸ਼ਨਾਨ ਆਦਿ ਦੀਆਂ ਸ਼ਰਤਾਂ ਦੇ ਪੂਰਾ ਕਰਨ ਅਤੇ ਰੋਗੀ ਤੇ ਅਰੋਗੀ ਹੋਣ ਦੀ ਹਾਲਤ ਵਿਚ ਖਾਸ ਖਾਸ ਗੱਲਾਂ ਤੇ ਵਰਤੋਂ ਕਰਨ ਬਾਰੇ ਸਿੱਖਿਆ ਦਿੱਤੀ ਹੈ, ਅਰਥਾਤ ਮਨੁੱਖ ਦੀਆਂ ਸਾਰੀਆਂ ਸਰੀਰਕ ਹਾਲਤਾਂ ਨੂੰ ਆਤਮਕ ਹਾਲਤਾਂ ਤੇ ਡੂੰਘਾ ਪ੍ਰਭਾਵ ਪਾਉਣ ਵਾਲੀਆਂ ਸਵੀਕਾਰ ਕੀਤਾ ਹੈ। ਜੇ ਇਸ ਸਿੱਖਿਆ ਨੂੰ ਵਿਸਥਾਰ ਨਾਲ ਲਿਖਣ ਦਾ ਜਤਨ ਕੀਤਾ ਜਾਏ; ਤਾਂ ਮੈਂ ਖਿਆਲ ਨਹੀਂ ਕਰ ਸਕਦਾ ਕਿ ਇਸ ਮਜ਼ਮੂਨ ਨੂੰ ਸੁਣਾਉਣ ਲਈ ਕੋਈ ਪੂਰਾ ਸਮਾਂ ਮਿਲ ਸਕੇ।

## ਮਨੁੱਖ ਦੀ ਵਿਕਾਸਮਈ ਉੱਨਤੀ

ਮੈਂ ਜਦ ਪ੍ਰਭੂ ਦੀ ਪਵਿੱਤਰ ਬਾਣੀ ਤੇ ਵਿਚਾਰ ਕਰਦਾ ਹਾਂ, ਤਾਂ ਇਹ ਪਤਾ ਲਗਦਾ ਹੈ ਕਿ ਉਸ ਨੇ ਆਪਣੀ ਸਿੱਖਿਆ ਵਿਚ ਮਨੁੱਖ ਜਾਤੀ ਨੂੰ ਉਸ ਦੀਆਂ ਸੁਭਾਵਿਕ ਹਾਲਤਾਂ ਦੇ ਸੁਧਾਰ ਦੇ ਨੇਮਾਂ ਦੀ ਦਾਤ ਬਖਸ਼ ਕੇ ਹੌਲੇ ਹੌਲੇ ਉੱਪਰ ਵਲ ਖਿੱਚਿਆ ਹੈ ਤੇ ਬਹੁਤ ਉੱਚੇ ਦਰਜੇ ਦੀ ਆਤਮਿਕ ਪਦਵੀ ਵਲ ਪੁਚਾਉਣਾ ਚਾਹਿਆ ਹੈ। ਮੈਨੂੰ ਇਹ ਗਿਆਨ ਭਰਪੂਰ ਨੇਮ ਇਉਂ ਭਾਸਦਾ ਹੈ ਕਿ ਪਹਿਲਾਂ ਪ੍ਰਭੂ ਦੀ ਇਹ ਇੱਛਾ ਹੈ ਕਿ ਮਨੁੱਖ ਜਾਤੀ ਨੂੰ ਉੱਠਣ, ਬੈਠਣ, ਖਾਣ, ਪੀਣ ਤੇ ਬਚਨ-ਬਿਲਾਸ ਅਤੇ ਰਹਿਤ-ਬਹਿਤ ਦੇ ਢੰਗ ਸਿਖਾਏ ਜਾਣ, ਤਾਂ ਜੁ ਉਹ ਪਸ਼ੂ-ਬਿਰਤੀ ਤੋਂ ਛੁਟਕਾਰਾ ਪਾ ਸਕੇ ਤੇ ਉਹ ਪਸ਼ੂਆਂ ਨਾਲੋਂ ਉੱਚੀ ਪਧਰ ਤੇ ਪੁਜ ਸਕੇ, ਅਰਥਾਤ ਇਕ ਨੀਵੀਂ ਪਧਰ ਦੀ ਸੱਭਿਤਾ— ਜਿਸ ਨੂੰ ਸਤਿਕਾਰ ਤੇ ਮਿਠਾਸ ਕਿਹਾ ਜਾਂਦਾ ਹੈ, ਸਿਖਾ ਦੇਵੇ। ਫੇਰ ਮਨੁੱਖਾਂ

ਦੀਆਂ ਸੁਭਾਵਿਕ ਹਾਲਤਾਂ ਨੂੰ — ਜਿਨ੍ਹਾਂ ਨੂੰ ਦੂਜੇ ਅੱਖਰਾਂ ਵਿਚ ਭ੍ਰਿਸ਼ਟਾਚਾਰ ਕਿਹਾ ਜਾਂਦਾ ਹੈ — ਚੰਗੀ ਪਧਰ ਤੇ ਲਿਆ ਦੇਵੇ; ਤਾਂ ਜੁ ਉਹ ਠੀਕ ਅਵਸਥਾ ਤੇ ਪੁਜ ਕੇ ਉੱਚੇ ਆਚਰਣ ਦੇ ਰੰਗ ਵਿਚ ਰੰਗੀ ਜਾਏ। ਪਰ ਇਹ ਦੋਵੇਂ ਗੱਲਾਂ ਵਾਸਤਵ ਵਿਚ ਇੱਕੋ ਹੀ ਹਨ। ਕੇਵਲ ਊਚ-ਨੀਚ ਪਧਰ ਦੀ ਵੰਡ ਨੇ ਏਹਨਾਂ ਦੋਹਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਅਤੇ ਉਸ ਅਕਲਿ-ਕੁੱਲ ਨੇ ਸੱਭਿਤਾ ਦੇ ਪ੍ਰਬੰਧ ਨੂੰ ਅਜੇਹੇ ਢੰਗ ਨਾਲ ਪੇਸ਼ ਕੀਤਾ ਹੈ ਕਿ ਜਿਸ ਰਾਹੀਂ ਪ੍ਰਾਣੀ-ਮਾਤਰ ਨੀਵੀਂ ਪਧਰ ਦੇ ਸੁਭਾਉ ਤੋਂ ਉੱਚੀ ਪਧਰ ਦੇ ਸੁਭਾਉ ਤਕ ਪੁਜ ਸਕਦਾ ਹੈ। ਫੇਰ ਤੀਜਾ ਦਰਜਾ ਉੱਨਤੀ ਦਾ ਇਹ ਵਰਣਨ ਕੀਤਾ ਹੈ ਕਿ ਮਨੁੱਖ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਅਸਲ ਪਿਆਰ ਤੇ ਭਾਣੇ ਵਿਚ ਲੀਨ ਹੋ ਜਾਏ ਅਤੇ ਉਸ ਦਾ ਸਾਰਾ ਤਨ, ਮਨ ਉਸ ਦੇ ਸਾਜਨਹਾਰ ਲਈ ਹੋ ਜਾਏ। ਇਹ ਉਹ ਅਵਸਥਾ ਹੈ, ਜਿਸ ਦਾ ਚੇਤਾ ਕਰਾਉਣ ਲਈ ਹੀ ਮੁਸਲਮਾਨਾਂ ਦੇ ਧਰਮ ਦਾ ਨਾਂ ਇਸਲਾਮ ਨੀਅਤ ਕੀਤਾ ਗਿਆ ਹੈ, ਕਿਉਂਕਿ ਇਸਲਾਮ ਦਾ ਭਾਵ ਇਹ ਹੈ ਕਿ ਆਪਣਾ ਤਨ, ਮਨ ਤੇ ਧਨ ਆਪਣੇ ਸਾਜਨਹਾਰ ਪ੍ਰਭੂ ਦੀ ਭੇਟ ਕਰ ਦੇਣਾ ਅਤੇ ਆਪਣਾ ਕੁਝ ਵੀ ਨਾ ਸਮਝਣਾ, ਜਿਹਾ ਚਿ ਜੋਤਿ ਸਰੂਪ ਸਾਜਨ-ਹਾਰ ਦਾ ਫੁਰਮਾਨ ਹੈ ਕਿ :—

بلى من أسلم وجهه لله وهو محسن فله أجره عند ربه
ولا خوف عليهم ولا هم يحزنون ○
قل إن صلاتي ونسكي ومحياي ومماتي لله رب العالمين ○
لا شريك له وبذلك أمرت وأنا أول المسلمين ○
وأن هذا صراطي مستقيما فاتبعوه ولا تتبعوا السبل فتفرق بكم عن
سبيله ○ قل إن كنتم تحبون الله فاتبعوني يحببكم الله ويغفر لكم
ذنوبكم والله غفور رحيم ○

ਅਰਤਾਤ—ਉਹੋ ਮਨੁੱਖ ਮੁਕਤੀ ਪ੍ਰਾਪਤ ਕਰ ਸਕਦਾ ਹੈ, ਜੋ ਆਪਣਾ ਆਪ ਪ੍ਰਭੂ ਵਾਸਤੇ ਤੇ ਪ੍ਰਭੂ ਦੇ ਮਾਰਗ ਲਈ ਅਰਪਣ ਕਰ ਦੇਵੇ। ਨਾ ਕੇਵਲ ਕਥਨੀ ਦੁਆਰਾ, ਸਗੋਂ ਸ਼ੁਭ ਕਰਣੀ ਦੁਆਰਾ ਵੀ ਆਪਣੇ ਸਿਦਕ ਦਾ ਪਰਗਟਾਅ ਕਰਦਾ ਰਹੇ। ਜੋ ਪ੍ਰਾਣੀ ਅਜੇਹਾ ਕਰਦਾ ਹੈ, ਉਸ ਦਾ ਵਟਾਂਦਰਾ ਉਸ ਦੇ ਸਾਜਨਹਾਰ ਵਲੋਂ ਨੀਅਤ ਹੈ। ਅਜੇਹੇ ਪ੍ਰਾਣੀਆਂ ਨੂੰ ਨਾ ਤਾਂ ਕਦੇ ਕੋਈ ਸਹਿਮ ਹੋਵੇਗਾ ਤੇ ਨਾ ਓਹ ਚਿੰਤਾਤੁਰ ਹੀ ਹੋਣਗੇ। ਤੂੰ ਇਹ ਕਹਿ ਦੇ ਕਿ ਮੇਰੀ ਨਿਮਾਜ਼, ਮੇਰੀ ਕੁਰਬਾਨੀ, ਮੇਰਾ ਜੀਉਣਾ, ਮੇਰਾ ਮਰਨਾ ਸਭ ਉਸ ਸਾਜਨਹਾਰ ਤੇ ਪਾਲਨ-ਹਾਰ ਲਈ ਹੈ, ਜਿਸ ਦੀ ਪਾਲਨ ਸ਼ਕਤੀ ਨੇ ਹਰੇਕ ਚੀਜ਼ ਨੂੰ ਘੇਰਿਆ ਹੋਇਆ ਹੋਇਆ ਹੈ। ਕੋਈ ਹੋਰ ਪ੍ਰਾਣੀ ਜਾਂ ਚੀਜ਼ ਉਸ ਜੇਹੀ ਨਹੀਂ ਤੇ ਨਾ ਹੀ ਇਸ ਸਾਰੀ ਰਚਨਾ ਨੂੰ (ਉਸ ਸਾਜਨਹਾਰ) ਨਾਲ ਕਿਸੇ ਤਰ੍ਹਾਂ ਕੋਈ ਸਾਂਝ ਹੈ। ਮੈਨੂੰ ਇਹੋ ਹੀ ਹੁਕਮ ਦਿੱਤਾ ਗਿਆ ਹੈ ਕਿ ਮੈਂ ਉਸੇ ਦਾ ਸਦਾ ਆਗਿਆਕਾਰ ਰਹਾਂ, ਅਰਥਾਤ ਇਸਲਾਮ ਦੇ ਭਾਵ ਤੇ ਪੂਰੀ ਤਰ੍ਹਾਂ ਦ੍ਰਿੜ੍ਹ ਰਹਾਂ। ਪ੍ਰਭੂ ਦੇ ਮਾਰਗ ਵਿਚ ਆਪਾ ਅਰਪਣ ਕਰਨ ਵਾਲਾ ਸਭ ਤੋਂ ਪਹਿਲਾਂ ਮੈਂ ਹੀ ਹਾਂ। ਏਹੋ ਹੀ ਮੇਰਾ ਮਾਰਗ ਹੈ। ਸੋ ਆਓ, ਸਾਰੇ ਹੀ ਮੇਰਾ ਮਾਰਗ ਧਾਰਨ ਕਰੋ। ਇਸ ਦੇ ਉਲਟ ਕੋਈ ਹੋਰ ਮਾਰਗ ਧਾਰਨ ਨਾ ਕਰੋ। ਨਹੀਂ ਤਾਂ ਤੁਸੀਂ ਪ੍ਰਭੂ ਤੋਂ ਦੂਰ ਹੋ ਜਾਓਗੇ। ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ ਜੇ ਤੁਸੀਂ ਪ੍ਰਭੂ ਨਾਲ ਪਿਆਰ ਕਰਨ ਦੇ ਚਾਹਵਾਨ ਹੋ, ਤਾਂ ਆਓ, ਮੇਰੇ ਅਨੁਯਾਈ ਬਣ ਜਾਓ ਤੇ ਮੇਰਾ ਮਾਰਗ ਧਾਰਨ ਕਰ ਲਓ, ਤਾਂ ਜੁ ਪ੍ਰਭੂ ਵੀ ਤੁਹਾਡੇ ਨਾਲ ਪਿਆਰ ਕਰੇ ਤੇ ਤੁਹਾਡੇ ਪਾਪ ਬਖਸ਼ ਦੇਵੇ। ਉਹ ਤਾਂ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਹੈ।

# ਸੁਭਾਵਿਕ ਹਾਲਤਾਂ ਤੇ ਸਦਾਚਾਰ ਦੀ ਭੇਦਤਾ ਅਤੇ ਜੀਉ-ਹਤਿਆ ਦਾ ਖੰਡਨ

ਹੁਣ ਅਸੀਂ ਮਨੁੱਖਾਂ ਦੇ ਏਹਨਾਂ ਤਿੰਨਾਂ ਦਰਜਿਆਂ ਦਾ ਅੱਡ ਅੱਡ ਵਰਣਨ ਕਰਦੇ ਹਾਂ। ਪਰ ਪਹਿਲਾਂ ਇਹ ਦਸ ਦੇਣਾ ਵੀ ਜ਼ਰੂਰੀ ਹੈ ਕਿ ਸੁਭਾਵਿਕ ਹਾਲਤਾਂ — ਜਿਨ੍ਹਾਂ ਦਾ ਸੋਮਾ ਤੇ ਚਸ਼ਮਾ 'ਨਫ਼ਸਿ ਅੱਮਾਰਾ' (ਪਸ਼ੂ-ਬਿਰਤੀ) ਹੈ — ਪ੍ਰਭੂ ਦੀ ਪਵਿੱਤਰ ਬਾਣੀ ਦੇ ਇਸ਼ਾਰਿਆਂ ਅਨੁਸਾਰ ਸਦਾਚਾਰੀ ਹਾਲਤ ਤੋਂ ਕੋਈ ਅੱਡ ਚੀਜ਼ ਨਹੀਂ ਹਨ। ਪ੍ਰਭੂ ਦੀ ਪਵਿੱਤਰ ਬਾਣੀ ਨੇ ਸਾਰੀਆਂ ਕੁਦਰਤੀ ਸ਼ਕਤੀਆਂ, ਸਰੀਰਕ ਚਾਹਨਾ ਤੇ ਮੰਗਾਂ ਨੂੰ ਸੁਭਾਵਿਕ ਹਾਲਤਾਂ ਦੀ ਪਧਰ ਤੇ ਹੀ ਰੱਖਿਆ ਹੈ ਅਤੇ ਉਹੋ ਸੁਭਾਵਿਕ ਹਾਲਤਾਂ ਹੀ — ਜੇ ਸੋਚ, ਸਮਝ ਤੇ ਤਰਤੀਬ ਦੇ ਨਾਲ ਠੀਕ ਸਮੇਂ ਤੇ ਯੋਗ ਅਸਥਾਨ ਤੇ ਵਰਤੋਂ ਵਿਚ ਲਿਆਂਦੀਆਂ ਜਾਣ,—ਸਦਾਚਾਰ ਦਾ ਰੂਪ ਧਾਰਨ ਕਰ ਜਾਂਦੀਆਂ ਹਨ। ਸੋ ਇਹ ਸਦਾਚਾਰਿਕ ਹਾਲਤਾਂ ਆਤਮਿਕ ਹਾਲਤਾਂ ਤੋਂ ਅੱਡਰੀਆਂ ਨਹੀਂ ਹਨ; ਸਗੋਂ ਉਹੋ ਹੀ ਸਦਾ-ਚਾਰਿਕ ਹਾਲਤਾਂ ਹਨ, ਜੋ ਆਪਣੇ ਆਪ ਨੂੰ ਪੂਰਣ ਤੌਰ ਤੇ ਪ੍ਰਭੂ ਵਿਚ ਲੀਨ ਕਰਨ, ਮਨ ਨੂੰ ਪਵਿੱਤਰ ਬਣਾਉਣ ਤੇ ਇਸ ਜਗ ਵਿਚ ਰਹਿੰਦਿਆਂ ਹੋਇਆਂ ਇਸ ਤੋਂ ਨਿਰਲੇਪ ਰਹਿ ਕੇ ਪ੍ਰਭੂ ਦੇ ਪੂਰੇ ਪਿਆਰ, ਪੂਰੀ ਲੀਨਤਾ, ਪੂਰੀ ਤਸੱਲੀ ਅਤੇ ਪੂਰੇ ਧੀਰਜ, ਅਰਥਾਤ ਪ੍ਰਭੂ ਨਾਲ ਪੂਰਣ ਮੇਲ ਦੁਆਰਾ ਰੂਹਾਨੀਅਤ ਦਾ ਰੰਗ ਧਾਰਨ ਕਰ ਲੈਂਦੀਆਂ ਹਨ। ਮਨੁੱਖ ਜਾਤੀ ਦੀਆਂ ਸੁਭਾਵਿਕ ਹਾਲਤਾਂ ਜਦ ਤਕ ਸਦਾਚਾਰਿਕ ਰੂਪ ਨਾ ਧਾਰਨ ਕਰ ਲੈਣ, ਕਿਸੇ ਤਰ੍ਹਾਂ ਵੀ ਮਨੁੱਖ ਨੂੰ ਪ੍ਰਸ਼ੰਸਾ ਯੋਗ ਨਹੀਂ ਬਣਾਉਂਦੀਆਂ ਕਿਉਂ ਜੁ ਓਹ ਤਾਂ ਸਾਰੇ ਪਸ਼ੂਆਂ ਵਿਚ ਹੀ ਨਹੀਂ; ਸਗੋਂ ਜੜ੍ਹ ਵਸਤਾਂ ਵਿਚ ਵੀ ਵਿਦਮਾਨ ਹਨ। ਇਸੇ ਤਰ੍ਹਾਂ ਨਿਰਾ

ਸਦਾਚਾਰੀ ਬਣਨਾ ਵੀ ਮਨੁੱਖ ਨੂੰ ਆਤਮਿਕ ਜੀਵਨ ਵਾਲਾ ਨਹੀਂ ਬਣਾ ਸਕਦਾ। ਇਕ ਪ੍ਰਾਣੀ ਨਾਸਤਕ ਹੁੰਦਾ ਹੋਇਆ ਵੀ ਸ਼ੁਭ-ਆਚਰਣ ਦਾ ਪਰਗਟਾਅ ਕਰ ਸਕਦਾ ਹੈ। ਦਿਲ ਦਾ ਗ਼ਰੀਬ ਹੋਣਾ, ਦਿਲ ਦਾ ਨਰਮ ਹੋਣਾ, ਮਿਲਣਸਾਰ ਹੋਣਾ, ਸ਼ਰਾਰਤ ਦਾ ਤਿਆਗ ਕਰਨਾ, ਕਿਸੇ ਸ਼ਰਾਰਤੀ ਦੇ ਟਾਕਰੇ ਤੇ ਨਾ ਆਉਣਾ, ਇਹ ਸਾਰੀਆਂ ਹੀ ਸੁਭਾਵਿਕ ਹਾਲਤਾਂ ਹਨ ਅਤੇ ਅਜੇਹੀਆਂ ਹਨ ਕਿ ਇਹ ਉਸ ਨਿਕੰਮੇ ਨੂੰ ਵੀ ਪ੍ਰਾਪਤ ਹੋ ਜਾਂਦੀਆਂ ਹਨ, ਜੋ ਮੁਕਤੀ ਦੇ ਅਸਲ ਸੋਮੇ ਤੋਂ ਬੇਨਸੀਬ ਤੇ ਅਗਿਆਤ ਹੈ। ਅਨੇਕਾਂ ਪਸ਼ੂ ਵੀ ਗ਼ਰੀਬ ਹੁੰਦੇ ਹਨ ਅਤੇ ਹਿਲਣ-ਜੁਲਣ ਤੇ ਆਪਣੇ ਸੁਭਾਉ ਦੁਆਰਾ ਮਿਲਣਸਾਰੀ ਦਾ ਪਰਗਟਾਅ ਵੀ ਕਰ ਸਕਦੇ ਹਨ; ਸੋਟੇ ਤੇ ਸੋਟਾ ਮਾਰਨ ਤੇ ਵੀ ਕੋਈ ਟਾਕਰਾ ਨਹੀਂ ਕਰਦੇ, ਪਰ ਫੇਰ ਅਸੀਂ ਓਹਨਾਂ ਨੂੰ ਮਨੁੱਖ ਨਹੀਂ ਆਖ ਸਕਦੇ। ਇਹ ਤਾਂ ਵੱਡੀ ਦੂਰ ਦੀ ਗੱਲ ਹੈ ਕਿ ਓਹ ਏਹਨਾਂ ਆਦਤਾਂ ਦੇ ਅਧਾਰ ਤੇ ਉੱਚੀ ਪਧਰ ਦੇ ਮਨੁੱਖ ਬਣ ਸਕਣ। ਇਸੇ ਤਰ੍ਹਾਂ ਭੈੜੇ ਤੋਂ ਭੈੜੇ ਸਿੱਧਾਂਤਾਂ ਤੇ ਨਿਸਚਿਆਂ ਦਾ ਧਾਰਨੀ, ਤੇ ਕਈ ਕੁਕਰਮ ਕਰਨ ਵਾਲਾ ਪ੍ਰਾਣੀ ਵੀ ਏਹਨਾਂ ਗੱਲਾਂ ਤੇ ਵਰਤੋਂ ਕਰ ਸਕਦਾ ਹੈ। ਇਸ ਦੀ ਸੰਭਾਵਨਾ ਵੀ ਹੈ ਕਿ ਇਕ ਪ੍ਰਾਣੀ ਦਇਆ ਦੀ ਇਸ ਪਧਰ ਤੇ ਪੁਜ ਜਾਏ ਕਿ ਆਪਣੇ ਸਰੀਰ ਵਿਚ ਪਏ ਕੀੜਿਆਂ ਨੂੰ ਵੀ ਮਾਰਨ ਤੋਂ ਸੰਕੋਚ ਕਰੇ ਅਤੇ ਜੀਵਾਂ ਦਾ ਇਥੋਂ ਤਕ ਲਿਹਾਜ਼ ਕਰੇ ਕਿ ਸਿਰ ਵਿਚ ਪਈਆਂ ਜੂੰਆਂ, ਢਿੜ ਵਿਚ, ਆਂਦਰਾਂ ਵਿਚ, ਤੇ ਦਿਮਾਗ ਵਿਚ ਪਏ ਕੀੜਿਆਂ ਨੂੰ ਵੀ ਦੁਖ ਦੇਣਾ ਯੋਗ ਨਾ ਸਮਝੇ। ਇਹ ਵੀ ਹੋ ਸਕਦਾ ਹੈ ਕਿ ਕਿਸੇ ਪ੍ਰਾਣੀ ਦੀ ਦਇਆ ਇਥੋਂ ਤਕ ਪੁਜ ਜਾਏ ਕਿ ਉਹ ਸ਼ਹਿਦ ਖਾਣਾ ਵੀ ਤਿਆਗ ਦੇਵੇ, ਕਿਉਂ ਜੁ ਉਹ ਅਨੇਕਾਂ ਜੀਵਾਂ ਦਾ ਘਾਤ ਕਰਨ ਅਤੇ ਗ਼ਰੀਬ ਮੱਖੀਆਂ ਨੂੰ ਓਹਨਾਂ ਦੇ ਟਿਕਾਣੇ ਤੋਂ ਤਿੱਤਰ ਬਿੱਤਰ ਕਰਨ ਤੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਹੋ ਸਕਦਾ ਹੈ ਕਿ ਕੋਈ ਸੱਜਣ ਮੁਸ਼ਕ (ਕਸਤੂਰੀ) ਖਾਣ ਤੋਂ ਵੀ ਸੰਕੋਚ ਕਰ ਦੇਵੇ; ਕਿਉਂ ਜੁ ਉਹ ਗਰੀਬ ਮਿਰਗ ਦੀ ਰਤ ਹੈ ਅਤੇ ਉਸ ਗਰੀਬ ਦਾ ਘਾਤ ਕਰਨ ਤੇ ਉਸ ਨੂੰ ਉਸ ਦੇ ਬੱਚਿਆਂ ਤੋਂ ਅੱਡ ਕਰਨ ਮਗਰੋਂ ਹੀ ਪ੍ਰਾਪਤ ਹੁੰਦੀ ਹੈ। ਇਸੇ ਤਰ੍ਹਾਂ ਇਸ ਤੋਂ ਵੀ ਨਾਂਹ ਨਹੀਂ ਕੀਤੀ ਜਾ ਸਕਦੀ ਕਿ ਕੋਈ ਪ੍ਰਾਣੀ ਮੋਤੀਆਂ ਦੀ

ਵਰਤੋਂ ਦਾ ਵੀ ਤਿਆਗ ਕਰ ਦੇਵੇ, ਅਤੇ ਰੇਸ਼ਮ ਪਾਉਣਾ ਵੀ ਛੱਡ ਦੇਵੇ, ਕਿਉਂ ਜੁ ਏਹ ਦੋਵੇਂ ਹੀ ਗ਼ਰੀਬ ਕੀੜਿਆਂ ਨੂੰ ਮਾਰ ਕੇ ਪ੍ਰਾਪਤ ਕੀਤੇ ਜਾਂਦੇ ਹਨ। ਇਸੇ ਤਰ੍ਹਾਂ ਇਹ ਵੀ ਸੰਭਵ ਹੈ ਕਿ ਕੋਈ ਸੱਜਣ ਦੁਖ ਸਮੇਂ ਜੋਕਾਂ ਲੁਆਉਣ ਤੋਂ ਵੀ ਸੰਕੋਚ ਕਰ ਦੇਵੇ। ਆਪ ਦੁਖ ਝਲ ਲਏ, ਪਰ ਗ਼ਰੀਬ ਜੋਕਾਂ ਦੀ ਮੌਤ ਦਾ ਚਾਹਵਾਨ ਨਾ ਹੋਵੇ. ਗੱਲ ਕੀ, ਭਾਵੇਂ ਕੋਈ ਮੰਨੇ ਜਾਂ ਨਾ ਮੰਨੇ, ਪਰ ਮੈਂ ਇਹ ਜ਼ਰੂਰ ਮੰਨਦਾ ਹਾਂ ਕਿ ਕੋਈ ਪ੍ਰਾਣੀ ਦਇਆ ਭਾਵ ਨੂੰ ਇੱਥੋਂ ਤਕ ਪੁਚਾ ਦੇਵੇ ਕਿ ਉਹ ਪਾਣੀ ਪੀਣ ਨੂੰ ਵੀ ਤਿਆਗ ਦੇਵੇ ਤੇ ਇਸ ਤਰ੍ਹਾਂ ਪਾਣੀ ਦੇ ਕੀੜਿਆਂ ਨੂੰ ਬਚਾਉਣ ਲਈ ਆਪ ਮੌਤ ਦੇ ਮੂੰਹ ਵਿਚ ਚਲਾ ਜਾਏ। ਮੈਂ ਇਹ ਸਭ ਕੁਝ ਸਵੀਕਾਰ ਕਰ ਸਕਦਾ ਹਾਂ, ਪਰ ਮੈਂ ਇਹ ਕਦੇ ਨਹੀਂ ਮੰਨ ਸਕਦਾ ਕਿ ਇਹ ਸੁਭਾਵਿਕ ਹਾਲਤਾਂ ਸਦਾਚਾਰ ਵੀ ਕਹਾ ਸਕਦੀਆਂ ਹਨ, ਜਾਂ ਕੇਵਲ ਏਹਨਾਂ ਰਾਹੀਂ ਉਹ ਸਾਰੇ ਅੰਦਰਲੇ ਗੰਦ ਧੋਤੇ ਜਾ ਸਕਦੇ ਹਨ, ਜੋ ਪ੍ਰਭੂ ਦੇ ਮਿਲਾਪ ਵਿਚ ਰੋਕ ਹੁੰਦੇ ਹਨ। ਮੈਂ ਇਹ ਕਦੇ ਵੀ ਨਹੀਂ ਮੰਨ ਸਕਦਾ ਕਿ ਇਸ ਤਰ੍ਹਾਂ ਦਾ ਗ਼ਰੀਬ ਤੇ ਕਿਸੇ ਨੂੰ ਦੁਖ ਨਾ ਦੇਣ ਵਾਲਾ ਬਣਨਾ — ਜਿਸ ਵਿਚ ਕਈ ਪਸ਼ੂਆਂ ਤੇ ਪੰਛੀਆਂ ਨੂੰ ਵੀ ਵਿਸ਼ੇਸ਼ਤਾ ਪ੍ਰਾਪਤ ਹੈ—ਮਨੁੱਖਤਾ ਦੀ ਉੱਚੀ ਪਥਰ ਦਾ ਕਾਰਣ ਬਣ ਸਕਦਾ ਹੈ। ਮੇਰੇ ਵਿਚਾਰ ਅਨੁਸਾਰ ਤਾਂ ਇਹ ਕੁਦਰਤ ਦੇ ਕਾਨੂੰਨ ਨਾਲ ਲੜਾਈ ਹੈ ਤੇ ਭਾਣਾ ਮੰਨਣ ਦੇ ਉੱਚੇ ਸਦਾਚਾਰ ਦੇ ਉੱਕਾ ਹੀ ਉਲਟ ਹੈ। ਇਸ ਤਰ੍ਹਾਂ ਉਸ ਦਾਤ ਨੂੰ ਰਦ ਕਰਨਾ ਹੈ, ਜੋ ਪ੍ਰਭੂ ਨੇ ਸਾਨੂੰ ਬਖ਼ਸ਼ੀ ਹੈ। ਰੂਹਾਨੀਅਤ ਤਾਂ ਹਰੇਕ ਆਚਰਣ ਨੂੰ ਉਸ ਦੇ ਯੋਗ ਸਮੇਂ ਤੇ ਅਸਥਾਨ ਤੇ ਵਰਤੋਂ ਕਰਨ ਮਗਰੋਂ, ਅਰਥਾਤ ਪ੍ਰਭੂ ਦੇ ਮਾਰਗ ਵਲ ਪੂਰੀ ਵਫ਼ਾਦਾਰੀ ਨਾਲ ਵਿਚਰਨ ਤੇ ਹੀ ਪ੍ਰਾਪਤ ਹੋ ਸਕਦੀ ਹੈ। ਜੋ ਪ੍ਰਭੂ ਦਾ ਹੋ ਜਾਂਦਾ ਹੈ, ਉਸ ਦੀ ਨਿਸ਼ਾਨੀ ਇਹ ਹੈ ਕਿ ਉਹ ਉਸ ਤੋਂ ਬਿਨਾਂ ਜ਼ਿੰਦਾ ਹੀ ਨਹੀਂ ਰਹਿ ਸਕਦਾ। ਗਿਆਨੀ ਇਕ ਮੱਛੀ ਹੈ, ਜੋ ਪ੍ਰਭੂ ਦੇ ਹੱਥੋਂ ਹਲਾਲ ਕੀਤੀ ਗਈ ਹੈ ਤੇ ਉਸ ਦਾ ਪਾਣੀ ਪ੍ਰਭੂ ਦਾ ਪ੍ਰੇਮ ਹੈ।

## ਸੁਧਾਰ ਦੇ ਤਿੰਨ ਢੰਗ ਤੇ ਸੁਧਾਰ ਦੀ ਵੱਡੀ ਲੋੜ ਸਮੇਂ ਹਜ਼ਰਤ ਮੁਹੰਮਦ ਸਾਹਿਬ ਦਾ ਪਰਗਟ ਹੋਣਾ

ਹੁਣ ਫੇਰ ਮੈਂ ਆਪਣੀ ਪਹਿਲੀ ਗੱਲ ਵਲ ਹੀ ਆਉਂਦਾ ਹਾਂ। ਮੈਂ ਹੁਣੇ ਹੀ ਇਹ ਵਰਣਨ ਕਰ ਚੁੱਕਾਂ ਹਾਂ ਕਿ ਮਨੁੱਖੀ ਹਾਲਤਾਂ ਦੇ ਤਿੰਨ ਸੋਮੇ ਹਨ, ਅਰਥਾਤ 'ਨਫ਼ਸਿ ਅੰਮਾਰਾ' (ਪਸ਼ੂ ਬਿਰਤੀ) 'ਨਫ਼ਸਿ ਲੱਵਾਮਾ' (ਮਨੁੱਖ-ਬਿਰਤੀ), ਤੇ 'ਨਫ਼ਸਿ ਮੁਤਮਇੱਨਾ' (ਦੇਵ-ਬਿਰਤੀ) ਅਤੇ ਸੁਧਾਰ ਦੇ ਤਰੀਕੇ ਵੀ ਤਿੰਨੇ ਹੀ ਹਨ। ਪਹਿਲਾ ਇਹ ਕਿ ਮੂਰਖ ਜਾਂਗਲੀਆਂ ਨੂੰ ਉਸ ਨੀਵੀਂ ਪਧਰ ਦੇ ਸਦਾਚਾਰੀ ਬਣਾਇਆ ਜਾਏ ਕਿ ਓਹ ਖਾਣ-ਪੀਣ, ਤੇ ਵਿਵਾਹ-ਸ਼ਾਦੀ ਦੀ ਰਹਿਤ-ਬਹਿਤ ਵਿਚ ਮਨੁੱਖਤਾ ਦੇ ਢੰਗ ਅਨੁਸਾਰ ਵਿਚਰਨ, ਨੰਗੇ ਨਾ ਫਿਰਨ, ਕੁੱਤਿਆਂ ਸਮਾਨ ਮੁਰਦਾਰ ਖੋਰੀ ਨਾ ਕਰਨ ਤੇ ਨਾ ਕਿਸੇ ਹੋਰ ਮੂਰਖਤਾਈ ਦਾ ਪਰਗਟਾਅ ਕਰਨ। ਇਹ ਸੁਭਾਵਿਕ ਹਾਲਤਾਂ ਦੇ ਸੁਧਾਰ ਵਿਚ ਨੀਵੀਂ ਪਧਰ ਦਾ ਸੁਧਾਰ ਹੈ। ਇਹ ਇਸ ਤਰ੍ਹਾਂ ਦਾ ਸੁਧਾਰ ਹੈ ਕਿ ਜੇ ਕਾਲੇ ਪਾਣੀ ਦੇ ਜਾਂਗਲੀ ਲੋਕਾਂ ਵਿਚੋਂ ਕਿਸੇ ਨੂੰ ਮਨੁੱਖਤਾ ਦੇ ਗੁਣ ਸਿਖਾਣੇ ਹੋਣ, ਤਾਂ ਪਹਿਲਾਂ ਉਸ ਨੂੰ ਮਨੁੱਖਤਾ ਦੇ ਛੋਟੇ ਛੋਟੇ ਗੁਣਾਂ ਤੇ ਸਤਿਕਾਰ ਦੇ ਛੋਟੇ ਛੋਟੇ ਢੰਗ ਸਿਖਾਏ ਜਾਣ।

ਸੁਧਾਰ ਦਾ ਦੂਜਾ ਢੰਗ ਇਹ ਹੈ ਕਿ ਜਦ ਕੋਈ ਪ੍ਰਾਣੀ ਮਨੁੱਖਤਾ ਦਾ ਪਰਤਖ ਸਤਿਕਾਰ ਧਾਰਨ ਕਰ ਲਏ, ਤਾਂ ਉਸ ਨੂੰ ਮਨੁੱਖਤਾ ਦੇ ਵੱਡੇ ਵੱਡੇ ਗੁਣ ਸਿਖਾਏ ਜਾਣ ਅਤੇ ਮਨੁੱਖੀ ਸ਼ਕਤੀਆਂ ਵਿਚ ਜੋ ਕੁਝ ਭਰਿਆ ਪਿਆ ਹੈ, ਉਸ ਸਾਰੇ ਨੂੰ ਸਮੇਂ ਤੇ ਅਸਥਾਨ ਦੇ ਅਨੁਕੂਲ ਵਰਤੋਂ ਵਿਚ ਲਿਆਉਣ ਦੀ ਸਿੱਖਿਆ ਦਿੱਤੀ ਜਾਏ।

ਤੀਜਾ ਢੰਗ ਸੁਧਾਰ ਦਾ ਇਹ ਹੈ ਕਿ ਜੇਹੜੇ ਲੋਕ ਸ਼ੁਭ ਗੁਣਾਂ ਦੇ ਧਾਰਨੀ ਹੋ ਗਏ ਹਨ, ਓਹਨਾਂ ਖ਼ੁਸ਼ਕ ਤਪੀਆਂ ਨੂੰ ਪ੍ਰੇਮ ਦੇ ਸ਼ਰਬਤ ਤੇ ਪ੍ਰਭੂ ਦੇ ਮਿਲਾਪ ਦਾ ਸੁਆਦ ਚਖਾਇਆ ਜਾਏ। ਇਹ ਤਿੰਨ ਸੁਧਾਰ ਹਨ, ਜੋ ਕੁਰਾਨ ਸ਼ਰੀਫ਼ ਨੇ ਵਰਣਨ ਕੀਤੇ ਹਨ। ਸਾਡੇ ਸਰਦਾਰ ਤੇ ਸੁਆਮੀ ਪੈਗੰਬਰ (ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ) ਅਜੇਹੇ ਸਮੇਂ ਜਗਤ ਤੇ ਪਰਗਟ ਹੋਏ ਸਨ, ਜਦ ਕਿ ਸਾਰਾ ਸੰਸਾਰ ਹਰੇਕ ਪਖ ਤੋਂ ਰਸਾਤਲ ਵਲ ਜਾ ਰਿਹਾ ਸੀ ਤੇ ਅਧੋਗਤੀ ਨੂੰ ਪ੍ਰਾਪਤ ਹੋ ਰਿਹਾ ਸੀ; ਜਿਹਾ ਕਿ ਪ੍ਰਭੂ ਨੇ ਫ਼ਰਮਾਇਆ ਹੈ ਕਿ :—

ظَهَرَ الْفَسَادُ فِي الْبَرِّ وَالْبَحْرِ

ਅਰਥਾਤ—ਸਾਰੇ ਜਲ ਤੇ ਥਲ ਵਿਚ ਫ਼ਸਾਦ ਮਚ ਗਿਆ ਹੈ।

ਇਸ ਵਿਚ ਸਾਡੀ ਇਸ ਪਾਸੇ ਅਗਵਾਈ ਕੀਤੀ ਗਈ ਹੈ ਕਿ ਜੋ ਲੋਕ ਧਰਮ ਪੁਸਤਕਾਂ ਵਾਲੇ ਕਹਾਉਂਦੇ ਸਨ, ਓਹ ਵੀ ਵਿਗੜ ਗਏ ਸਨ ਅਤੇ ਜੋ ਦੂਜੇ ਲੋਕ ਸਨ, ਜਿਨ੍ਹਾਂ ਨੂੰ ਅਕਾਸ਼ ਬਾਣੀ ਦਾ ਪਾਣੀ ਨਹੀਂ ਮਿਲਿਆ ਸੀ, ਓਹਨਾਂ ਵਿਚ ਵੀ ਵਿਗਾੜ ਪਸਰ ਗਿਆ ਸੀ। ਸੋ ਕੁਰਾਨ ਸ਼ਰੀਫ਼ ਦਾ ਅਸਲ ਮੰਤਵ ਮੁਰਦਿਆਂ ਨੂੰ ਸੁਰਜੀਤ ਕਰਨਾ ਸੀ, ਜਿਹਾ ਕਿ ਲਿਖਿਆ ਹੈ ਕਿ :—

اِعْلَمُوْٓا اَنَّ اللّٰهَ يُحْيِ الْاَرْضَ بَعْدَ مَوْتِهَا

ਅਰਥਾਤ—ਜਾਣ ਲਓ ਕਿ ਹੁਣ ਅੱਲਾਹ ਨਵੇਂ ਸਿਰਿਓਂ ਮੁਰਦਾ ਹੋਈ ਧਰਤੀ ਨੂੰ ਸੁਰਜੀਤ ਕਰਨ ਲੱਗਾ ਹੈ।

ਉਸ ਸਮੇਂ ਅਰਬਾਂ ਦਾ ਹਾਲ ਪਸ਼ੂਆਂ ਸਮਾਨ ਸੀ। ਓਹਨਾਂ ਵਿਚ ਮਨੁੱਖਤਾ ਦਾ ਕੋਈ ਵੀ ਨਿਜ਼ਾਮ ਬਾਕੀ ਨਹੀਂ ਰਿਹਾ ਸੀ। ਸਾਰੇ ਹੀ ਪਾਪ ਓਹਨਾਂ ਦੀਆਂ ਨਜ਼ਰਾਂ ਵਿਚ ਮਾਣ ਦਾ ਕਾਰਨ ਸਨ। ਇਕ ਇਕ ਬੰਦਾ ਸੈਂਕੜੇ ਤੀਵੀਆਂ ਘਰ ਪਾ ਲੈਂਦਾ ਸੀ। ਹਰਾਮ-ਖ਼ੋਰੀ ਓਹਨਾਂ ਦੇ ਵਿਚਾਰ ਅਨੁਸਾਰ ਇਕ ਸ਼ਿਕਾਰ

ਸੀ। ਆਪਣੀਆਂ ਮਾਵਾਂ ਨਾਲ ਵਿਵਾਹ ਕਰ ਲੈਣਾ ਓਹ ਯੋਗ ਸਮਝਦੇ ਸਨ। ਇਸੇ ਵਾਸਤੇ ਹੀ ਪ੍ਰਭੂ ਨੂੰ ਇਹ ਕਹਿਣਾ ਪਿਆ ਸੀ ਕਿ :—

حُرِّمَتْ عَلَيْكُمْ اُمَّهٰتُكُمْ

ਅਰਥਾਤ ਅੱਜ ਤੁਹਾਡੀਆਂ ਮਾਵਾਂ ਤੁਹਾਡੇ ਤੇ ਹਰਾਮ ਹੋ ਗਈਆਂ ਹਨ।

ਇਸੇ ਤਰ੍ਹਾਂ ਓਹਨਾਂ ਵਿਚ ਮੁਰਦਾਰ-ਖ਼ੋਰੀ ਤੇ ਆਦਮ-ਖ਼ੋਰੀ ਦਾ ਵੀ ਰਿਵਾਜ ਸੀ। ਦੁਨੀਆ ਦਾ ਕੋਈ ਵੀ ਪਾਪ ਅਜੇਹਾ ਨਹੀਂ ਸੀ, ਜੋ ਓਹ ਨਾ ਕਮਾਉਂਦੇ ਹੋਣ। ਵਧੇਰੇ ਪ੍ਰਾਣੀ ਪਰਲੋਕ ਦੇ ਉੱਕਾ ਹੀ ਇਨਕਾਰੀ ਸਨ। ਓਹਨਾਂ ਵਿਚੋਂ ਬੇਅੰਤ ਨਾਸਤਕ ਸਨ। ਓਹ ਆਪਣੀਆਂ ਧੀਆਂ ਨੂੰ ਆਪਣੇ ਹੱਥੀਂ ਮਾਰ ਦਿੰਦੇ ਸਨ। ਯਤੀਮਾਂ ਦਾ ਘਾਤ ਕਰ ਕੇ ਓਹਨਾਂ ਦਾ ਧਨ-ਪਦਾਰਥ ਹੜਪ ਕਰ ਜਾਂਦੇ ਸਨ। ਓਹ ਵੇਖਣ ਨੂੰ ਮਨੁੱਖ ਸਨ, ਪਰ ਓਹਨਾਂ ਦੀ ਮਤਿ ਮਾਰੀ ਹੋਈ ਸੀ। ਨਾ ਲੱਜਾ ਸੀ ਤੇ ਨਾ ਸ਼ਰਮ ਅਤੇ ਨਾ ਹੀ ਅਣਖ ਸੀ। ਉਹ ਸ਼ਰਾਬ ਪਾਣੀ ਵਾਂਗ ਪੀਂਦੇ ਸਨ, ਜੋ ਪ੍ਰਾਣੀ ਵਿਭਚਾਰ ਵਿਚ ਪਹਿਲੇ ਨੰਬਰ ਤੇ ਹੁੰਦਾ ਸੀ, ਉਹੋ ਕੌਮ ਦਾ ਸਰਦਾਰ ਕਹਾਉਂਦਾ ਸੀ, ਅਵਿਦਿਆ ਇੰਨੀ ਸੀ ਕਿ ਆਲੇ ਦੁਆਲੇ ਦੀਆਂ ਸਾਰੀਆਂ ਜਾਤੀਆਂ ਨੇ ਓਹਨਾਂ ਦਾ ਨਾਂ ਹੀ 'ਉੱਮੀ' (ਅਨਪੜ੍ਹ) ਰੱਖਿਆ ਹੋਇਆ ਸੀ। ਅਜੇਹੇ ਸਮੇਂ ਤੇ ਅਜੇਹੀਆਂ ਜਾਤੀਆਂ ਦੇ ਸੁਧਾਰ ਲਈ ਸਾਡੇ ਸਰਦਾਰ ਤੇ ਸੁਆਮੀ ਪੈਗੰਬਰ ਮੱਕੇ ਸ਼ਹਿਰ ਵਿਚ ਪਰਗਟੇ ਸਨ । ਸੋ ਓਹ ਤਿੰਨ ਤਰ੍ਹਾਂ ਦੇ ਸੁਧਾਰ — ਜਿਨ੍ਹਾਂ ਦਾ ਵਰਣਨ ਅਸੀਂ ਪਿੱਛੇ ਕਰ ਆਏ ਹਾਂ — ਵਾਸਤਵ ਵਿਚ ਓਹਨਾਂ ਦਾ ਸਮਾਂ ਏਹੋ ਸੀ। ਸੋ ਇਸੇ ਕਰਕੇ ਕੁਰਾਨ ਸ਼ਰੀਫ਼ ਜਗ ਦੇ ਸਾਰੇ ਉਪਦੇਸ਼ਾਂ ਨਾਲੋਂ ਵਧੇਰੇ ਪੂਰਣ, ਤੇ ਮੁਕੰਮਲ ਹੋਣ ਦਾ ਦਾਅਵੇਦਾਰ ਹੈ, ਕਿਉਂ ਜੁ ਜਗ ਦੇ ਦੂਜੇ ਧਰਮ ਪੁਸਤਕਾਂ ਨੂੰ ਏਹਨਾਂ ਤਿੰਨ ਤਰ੍ਹਾਂ ਦੇ ਸੁਧਾਰ ਦਾ ਸਮਾਂ ਹੀ ਨਹੀਂ ਮਿਲਿਆ। ਹਾਂ, ਕੁਰਾਨ ਸ਼ਰੀਫ਼ ਨੂੰ ਜ਼ਰੂਰ ਪ੍ਰਾਪਤ ਹੋਇਆ ਹੈ। ਕੁਰਾਨ ਸ਼ਰੀਫ਼ ਦਾ ਇਹ ਮੁਖ ਮੰਤਵ ਸੀ ਕਿ ਪਸ਼ੂ-ਬਿਰਤੀ ਦੇ ਧਾਰਨੀ ਲੋਕਾਂ ਨੂੰ ਮਨੁਖ-

ਬਿਰਤੀ ਦਾ ਧਾਰਨੀ ਬਣਾ ਕੇ ਸਦਾਚਾਰੀ ਬਣਾਇਆ ਜਾਏ ਅਤੇ ਫੇਰ ਸਦਾਚਾਰੀ ਮਨੁੱਖਾਂ ਨੂੰ ਦੇਵ-ਬਿਰਤੀ ਦੇ ਟਿਕਾਣੇ ਤੇ ਪੁਚਾ ਦਿਤਾ ਜਾਏ। ਇਸੇ ਵਾਸਤੇ ਏਹਨਾਂ ਤਿੰਨਾਂ ਵਿਚਾਰਾਂ ਨਾਲ ਕੁਰਾਨ ਸ਼ਰੀਫ਼ ਭਰਿਆ ਪਿਆ ਹੈ।

# ਕੁਰਾਨ ਸ਼ਰੀਫ਼ ਦਾ ਅਸਲ ਮੁੱਦਾ ਤਿੰਨ ਸੁਧਾਰ ਹਨ ਤੇ ਸੁਭਾਵਿਕ ਹਾਲਤਾਂ ਉੱਨਤ ਹੋ ਕੇ ਸਦਾਚਾਰ ਬਣ ਜਾਂਦੀਆਂ ਹਨ।

ਇਸ ਤੋਂ ਪਹਿਲਾਂ ਕਿ ਤਿੰਨ ਤਰ੍ਹਾਂ ਦੇ ਸੁਧਾਰ ਦਾ ਵਿਸਥਾਰ ਨਾਲ ਵਰਣਨ ਕੀਤਾ ਜਾਏ, ਅਸੀਂ ਇਹ ਦਸ ਦੇਣਾ ਵੀ ਜ਼ਰੂਰੀ ਸਮਝਦੇ ਹਾਂ ਕਿ ਕੁਰਾਨ ਸ਼ਰੀਫ਼ ਵਿਚ ਕੋਈ ਅਜੇਹੀ ਸਿੱਖਿਆ ਨਹੀਂ, ਜੋ ਧੱਕੇ ਨਾਲ ਮੰਨਣੀ ਪਵੇ। ਸਾਰੇ ਕੁਰਾਨ ਸ਼ਰੀਫ਼ ਦਾ ਸਨੋਰਥ ਕੇਵਲ ਤਿੰਨ ਸੁਧਾਰ ਹਨ ਅਤੇ ਉਸ ਦੀ ਸਾਰੀ ਸਿੱਖਿਆ ਦਾ ਨਿਚੋੜ ਏਹੋ ਤਿੰਨ ਸੁਧਾਰ ਹਨ। ਬਾਕੀ ਸਾਰੀ ਸਿੱਖਿਆ ਏਹਨਾਂ ਸੁਧਾਰਾਂ ਦਾ ਸਾਧਨ ਰੂਪ ਹੈ। ਸੋ ਜਿਸ ਤਰ੍ਹਾਂ ਕਈ ਵਾਰ ਇਕ ਡਾਕਟਰ ਨੂੰ ਇਲਾਜ ਸਮੇਂ ਕਦੇ ਚੀਰਾ ਦੇਣਾ ਪੈਂਦਾ ਹੈ ਤੇ ਕਦੇ ਮਲ੍ਹਮ ਪੱਟੀ ਕਰਨ ਦੀ ਲੋੜ ਪੈਂਦੀ ਹੈ; ਇਸੇ ਤਰ੍ਹਾਂ ਕੁਰਾਨ ਸ਼ਰੀਫ਼ ਦੀ ਸਿੱਖਿਆ ਵਿਚ ਵੀ ਮਨੁੱਖੀ ਹਮਦਰਦੀ ਲਈ ਏਹਨਾਂ ਢੰਗਾਂ ਨੂੰ ਸਮੇਂ ਸਿਰ ਵਰਤੋਂ ਵਿਚ ਲਿਆਂਦਾ ਗਿਆ ਹੈ। ਇਸ ਦੀਆਂ ਸਾਰੀਆਂ ਗਿਆਨ ਗੋਸ਼ਟਾਂ ਤੇ ਸਾਧਨਾਂ ਦਾ ਅਸਲ ਮੰਤਵ ਏਹੋ ਹੈ ਕਿ ਮਨੁੱਖ ਜਾਤੀ ਨੂੰ ਉਸ ਦੀਆਂ ਸੁਭਾਵਿਕ ਹਾਲਤਾਂ ਤੋਂ, ਜੋ ਪਸ਼ੂ-ਬਿਰਤੀ ਦਾ ਰੂਪ ਆਪਣੇ ਅੰਦਰ ਰਖਦੀਆਂ ਹਨ, ਸਦਾਚਾਰਕ ਹਾਲਤਾਂ ਤਕ ਪੁਚਾਇਆ ਜਾਏ ਤੇ ਸਦਾਚਾਰਕ ਹਾਲਤਾਂ ਤੋਂ ਰੂਹਾਨੀਅਤ ਦੇ ਅਥਾਹ ਸਾਗਰ ਤਕ ਪੁਚਾ ਦਿੱਤਾ ਜਾਏ।

ਅਸੀਂ ਇਹ ਦਸ ਆਏ ਹਾਂ ਕਿ ਸੁਭਾਵਿਕ ਹਾਲਤਾਂ ਸਦਾਚਾਰਕ ਹਾਲਤਾਂ ਤੋਂ ਅੱਡਰੀਆਂ ਨਹੀਂ ਹਨ, ਸਗੋਂ ਇਹ ਉਹੋ ਹਾਲਤਾਂ ਹਨ, ਜੋ ਠੀਕ ਸਮੇਂ ਤੇ ਅਸਥਾਨ ਤੇ ਵਰਤੋਂ ਕਰਨ ਨਾਲ ਅਤੇ ਅਕਲ ਦੇ ਸਲਾਹ-ਮਸ਼ਵਰੇ ਨਾਲ ਵਿਚਰਨ ਤੇ ਸਦਾਚਾਰਕ ਹਾਲਤਾਂ ਦਾ ਰੂਪ ਧਾਰਨ ਕਰ ਜਾਂਦੀਆਂ ਹਨ ਅਤੇ ਅਕਲ ਤੇ ਗਿਆਨ ਦੇ ਮਸ਼ਵਰੇ ਨਾਲ ਵਰਤੋਂ ਵਿਚ ਲਿਆਉਣ ਤੋਂ ਪਹਿਲਾਂ ਭਾਵੇਂ ਓਹ ਸਦਾਚਾਰ ਨਾਲ ਕਿੰਨੀਆਂ ਹੀ ਮਿਲਦੀਆਂ ਜੁਲਦੀਆਂ ਹੋਣ, ਵਾਸਤਵ ਵਿਚ ਸਦਾਚਾਰ ਨਹੀਂ ਕਹਾ ਸਕਦੀਆਂ। ਜਿਹਾ ਕਿ ਜੇ ਇਕ ਕੁੱਤੇ, ਜਾਂ ਬਕਰੀ ਤੋਂ ਆਪਣੇ ਮਾਲਕ ਨਾਲ ਪਿਆਰ ਜਾਂ ਨਿਮਰਤਾ ਦਾ ਪਰਗਟਾਅ ਹੋਵੇ, ਤਾਂ ਅਸੀਂ ਉਸ ਕੁੱਤੇ ਨੂੰ ਸਦਾਚਾਰੀ ਨਹੀਂ ਕਹਾਂਗੇ ਤੇ ਨਾ ਹੀ ਉਸ ਬਕਰੀ ਨੂੰ ਸੱਭਿਤ ਕਿਹਾ ਜਾਏਗਾ। ਇਸੇ ਤਰ੍ਹਾਂ ਅਸੀਂ ਇਕ ਬਘਿਆੜ ਜਾਂ ਸ਼ੇਰ ਨੂੰ ਓਹਨਾਂ ਦੀ ਦਰਿੰਦਗੀ ਸਦਕਾ ਓਹਨਾਂ ਨੂੰ ਅਸੱਭਿਤ ਨਹੀਂ ਕਰਾਂਗੇ, ਸਗੋਂ ਜਿਹਾ ਕਿ ਅਸੀਂ ਵਰਣਨ ਕਰ ਚੁਕੇ ਹਾਂ ਕਿ ਸਦਾਚਾਰਕ ਹਾਲਤ ਤਾਂ ਸਮੇਂ, ਤੇ ਸੋਚ-ਵਿਚਾਰ ਅਤੇ ਮੌਕਾ ਸ਼ਨਾਸੀ ਮਗਰੋਂ ਅਰੰਭ ਹੁੰਦੀ ਹੈ ਅਤੇ ਇਕ ਅਜੇਹਾ ਪ੍ਰਾਣੀ, ਜੋ ਅਕਲ ਤੇ ਵਿਓਂਤ ਤੋਂ ਕੰਮ ਨਹੀਂ ਲੈਂਦਾ, ਉਹ ਓਹਨਾਂ ਦੁਧ ਪੀਣੇ ਬਾਲਕਾਂ ਸਮਾਨ ਹੈ, ਜਿਨ੍ਹਾਂ ਦੇ ਦਿਲਾਂ ਅਤੇ ਦਿਮਾਗਾਂ ਤੇ ਅਜੇ ਤਕ ਸੋਚ-ਸ਼ਕਤੀ ਦਾ ਪਰਛਾਵਾਂ ਵੀ ਨਹੀਂ ਪਿਆ। ਜਾਂ ਓਹਨਾਂ ਸ਼ੁਦਾਈਆਂ ਜੇਹਾ ਹੈ, ਜੋ ਅਕਲ ਤੇ ਸਮਝ ਦਾ ਜੌਹਰ ਗੁਆ ਬੈਠੇ ਹਨ। ਸੋ ਇਹ ਸਪਸ਼ਟ ਹੈ ਕਿ ਕਈ ਵਾਰ ਇਕ ਪ੍ਰਾਣੀ ਜੋ ਦੁਧ ਪੀਣੇ ਬਾਲਕਾਂ ਜਾਂ ਸ਼ੁਦਾਈਆਂ ਸਮਾਨ ਹੈ, ਕਈ ਵਾਰ ਅਜੇਹੇ ਕਰਤਵ ਵੀ ਕਰ ਬੈਠਦਾ ਹੈ, ਜੋ ਸਦਾਚਾਰ ਨਾਲ ਮਿਲਦੇ ਜੁਲਦੇ ਹੁੰਦੇ ਹਨ, ਪਰ ਕੋਈ ਸਿਆਣਾ ਓਹਨਾਂ ਦਾ ਨਾਂ ਸਦਾਚਾਰ ਨਹੀਂ ਰਖ ਸਕਦਾ। ਓਹ ਕਰਤਵ ਗਿਆਨ ਤੇ ਮੌਕਾ ਸ਼ਨਾਸੀ ਦੇ ਸੋਮੇ ਤੋਂ ਪਰਗਟ ਨਹੀਂ ਹੁੰਦੇ, ਸਗੋਂ ਸੁਭਾਵਿਕ ਤੌਰ ਤੇ ਹੋਂਦ ਵਿਚ ਆਉਂਦੇ ਹਨ, ਜਿਹਾ ਕਿ ਇਕ ਚੂਚਾ ਜੰਮਦਿਆਂ ਹੀ ਦਾਣਾ ਚੁਗਣ ਲਈ ਦੌੜਦਾ ਹੈ। ਜੋਕ ਦਾ ਬੱਚਾ ਜੋਕ ਦਾ ਸੁਭਾਉ ਆਪਣੇ ਅੰਦਰ ਰਖਦਾ ਹੈ। ਸੱਪ ਦੇ ਬੱਚੇ ਤੋਂ ਸੱਪ ਦੀਆਂ ਆਦਤਾਂ ਪਰਗਟ ਹੁੰਦੀਆਂ ਹਨ। ਸ਼ੇਰ ਦਾ ਬੱਚਾ ਸ਼ੇਰ ਵਾਲੇ ਗੁਣ-ਸੁਭਾਉ ਦਾ ਪਰਗਟਾਅ ਕਰਦਾ ਹੈ।

ਖਾਸ ਕਰਕੇ ਮਨੁੱਖ ਦੇ ਬਾਲਕ ਨੂੰ ਧਿਆਨ ਨਾਲ ਵੇਖਣਾ ਚਾਹੀਦਾ ਹੈ ਕਿ ਉਹ ਕਿਵੇਂ ਜਨਮ ਲੈਂਦਿਆਂ ਹੀ ਮਨੁੱਖੀ ਗੁਣ-ਸੁਭਾਉ ਦਾ ਪਰਗਟਾਅ ਕਰਨਾ ਸ਼ੁਰੂ ਕਰ ਦਿੰਦਾ ਹੈ। ਫੇਰ ਜਦ ਉਹ ਸਾਲ ਡੇਢ ਸਾਲ ਦਾ ਹੋ ਜਾਂਦਾ ਹੈ, ਤਾਂ ਉਸ ਦੀਆਂ ਸੁਭਾਵਿਕ ਆਦਤਾਂ ਹੋਰ ਵੀ ਸਪਸ਼ਟ ਹੋਣ ਲਗ ਪੈਂਦੀਆਂ ਹਨ; ਜਿਹਾ ਕਿ ਪਹਿਲਾਂ ਜਿਸ ਤਰ੍ਹਾਂ ਉਹ ਰੋਂਦਾ ਸੀ, ਫੇਰ ਉਸ ਦਾ ਰੋਣਾ ਪਹਿਲਾਂ ਨਾਲੋਂ ਕੁਝ ਉੱਚਾ ਹੋ ਜਾਂਦਾ ਹੈ, ਇਸੇ ਤਰ੍ਹਾਂ ਉਸ ਦਾ ਮੁਸਕਰਾਉਣਾ ਵੀ ਹੱਸਣ ਦੀ ਹੱਦ ਤਕ ਜਾ ਪੁਜਦਾ ਹੈ। ਉਸ ਦੀਆਂ ਅੱਖਾਂ ਵਿਚ ਵੀ ਇੱਛਾ ਨਾਲ ਵੇਖਣ ਦੇ ਚਿੰਨ੍ਹ ਪਰਗਟ ਹੋਣ ਲਗ ਪੈਂਦੇ ਹਨ। ਇਸ ਦੇ ਨਾਲ ਹੀ ਇਸ ਆਯੂ ਵਿਚ ਇਹ ਇਕ ਸੁਭਾਵਿਕ ਗੱਲ ਵੀ ਪੈਦਾ ਹੋ ਜਾਂਦੀ ਹੈ ਕਿ ਉਹ ਆਪਣੀ ਹਾਂ ਤੇ ਨਾਂਹ ਹਰਕਤਾਂ ਨਾਲ ਪਰਗਟ ਕਰਨ ਲਗ ਪੈਂਦਾ ਹੈ, ਕਿਸੇ ਨੂੰ ਮਾਰਨਾ ਤੇ ਕਿਸੇ ਨੂੰ ਕੁਝ ਦੇਣਾ ਚਾਹੁੰਦਾ ਹੈ। ਪਰ ਉਸ ਦੇ ਇਹ ਸਾਰੇ ਕਰਤਵ ਵਾਸਤਵ ਵਿਚ ਸੁਭਾਵਿਕ ਹੀ ਹੁੰਦੇ ਹਨ। ਸੋ ਇਸੇ ਬਾਲਕ ਸਮਾਨ ਹੀ ਇਕ ਜਾਂਗਲੀ ਬੰਦਾ ਹੁੰਦਾ ਹੈ, ਜਿਸ ਨੂੰ ਮਨੁੱਖਤਾ ਦਾ ਬਹੁਤ ਹੀ ਘੱਟ ਹਿੱਸਾ ਪ੍ਰਾਪਤ ਹੁੰਦਾ ਹੈ। ਉਹ ਵੀ ਆਪਣੀ ਹਰੇਕ ਕਥਨੀ ਤੇ ਕਰਣੀ, ਹਿਲਣ-ਜੁਲਣ ਤੇ ਉਠਣ-ਬੈਠਣ ਸਮੇਂ ਸੁਭਾਵਿਕ ਕਰਤਵ ਹੀ ਕਰਦਾ ਹੈ ਅਤੇ ਆਪਣੇ ਮਨ ਦੇ ਅਧੀਨ ਹੀ ਵਿਚਰਦਾ ਹੈ। ਕੋਈ ਵੀ ਗੱਲ ਉਸ ਦੀਆਂ ਅੰਦਰਲੀਆਂ ਸ਼ਕਤੀਆਂ ਦੇ ਸੋਚ ਵਿਚਾਰ ਦਾ ਸਿੱਟਾ ਨਹੀਂ ਹੁੰਦੀ। ਜੋ ਕੁਝ ਸੁਭਾਵਿਕ ਤੌਰ ਤੇ ਉਸ ਦੇ ਅੰਦਰ ਪੈਦਾ ਹੋਇਆ ਹੈ, ਓਹ ਬਾਹਰਲੀਆਂ ਪ੍ਰੇਣਾਵਾਂ ਦੇ ਅਨੁਸਾਰ ਸੁਤੇਸਿਧ ਹੀ ਬਾਹਰ ਨਿਕਲਦਾ ਆਉਂਦਾ ਹੈ। ਇਹ ਸੰਭਵ ਹੈ ਕਿ ਉਸ ਦੇ ਸੁਭਾਵਿਕ ਵਲਵਲੇ ਜੋ ਉਸ ਦੇ ਅੰਦਰੋਂ ਕਿਸੇ ਪ੍ਰੇਰਣਾ ਨਾਲ ਪਰਗਟ ਹੁੰਦੇ ਹਨ, ਓਹ ਸਾਰੇ ਦੇ ਸਾਰੇ ਹੀ ਭੈੜੇ ਨਾ ਹੋਣ; ਸਗੋਂ ਓਹਨਾਂ ਵਿਚੋਂ ਕਈ ਸਦਾਚਾਰ ਨਾਲ ਹੀ ਮਿਲਦੇ ਜੁਲਦੇ ਹੋਣ, ਪਰ ਅਕਲਮੰਦੀ ਦਾ, ਸੋਚ-ਵਿਚਾਰ ਦਾ ਤੇ ਮੂੰਹ ਸ਼ਗਾਫੀ ਦਾ ਓਹਨਾਂ ਨਾਲ ਕੋਈ ਵਾਸਤਾ ਨਹੀਂ ਹੁੰਦਾ। ਜੇ ਕਿਸੇ ਹੱਦ ਤਕ ਹੋਵੇ ਵੀ, ਤਾਂ ਉਹ ਸੁਭਾਵਿਕ ਵਲਵਲਿਆਂ ਦੇ ਭਾਰੂ ਹੋਣ ਸਦਕਾ ਭਰੋਸੇਯੋਗ ਨਹੀਂ ਹੁੰਦਾ, ਸਗੋਂ ਜਿਸ ਪਾਸੇ ਬਹੁਲਤਾ ਹੈ, ਉਸ ਪਾਸੇ ਨੂੰ ਭਰੋਸੇ-ਯੋਗ ਸਮਝਿਆ ਜਾਇਗਾ।

# ਅਸਲ ਸਦਾਚਾਰ

ਸੋ ਗੱਲ ਕੀ, ਅਜੇਹੇ ਪ੍ਰਾਣੀ ਨਾਲ ਅਸੀਂ ਅਸਲ ਸਦਾਚਾਰ ਨੂੰ ਜੋੜ ਨਹੀਂ ਸਕਦੇ, ਜਿਸ ਤੇ ਸੁਭਾਵਿਕ ਵਲਵਲੇ ਪਸ਼ੂਆਂ, ਬਾਲਕਾਂ ਤੇ ਸ਼ੁਦਾਈਆਂ ਵਾਂਗ ਭਾਰੂ ਹਨ ਅਤੇ ਜੋ ਆਪਣਾ ਜੀਵਨ ਲਗਭਗ ਪਸ਼ੂਆਂ ਸਮਾਨ ਹੀ ਬਤੀਤ ਕਰਦਾ ਹੈ। ਅਸਲ ਵਿਚ ਚੰਗੇ ਜਾਂ ਮੰਦੇ ਆਚਰਣ ਦਾ ਸਮਾਂ ਉਦੋਂ ਸ਼ੁਰੂ ਹੁੰਦਾ ਹੈ, ਜਦੋਂ ਕਿ ਮਨੁੱਖ ਨੂੰ ਪ੍ਰਭੂ ਵਲੋਂ ਪ੍ਰਾਪਤ ਅਕਲ ਪੱਕੀ ਹੋ ਜਾਂਦੀ ਹੈ ਅਤੇ ਭਲਾਈ ਤੇ ਬੁਰਾਈ, ਜਾਂ ਦੋ ਬੁਰਾਈਆਂ ਤੇ ਦੋ ਭਲਾਈਆਂ ਦੇ ਦਰਜੇ ਵਿਚ ਫ਼ਰਕ ਜਾਣ ਲੈਂਦਾ ਹੈ। ਫੇਰ ਚੰਗੇ ਮਾਰਗ ਦਾ ਤਿਆਗ ਕਰਨ ਸਮੇਂ ਆਪਣੇ ਮਨ ਵਿਚ ਝੂਰਦਾ ਤੇ ਭੈੜੇ ਕੰਮ ਕਰਨ ਵੇਲੇ ਆਪਣੇ ਆਪ ਨੂੰ ਚਿੰਤਾਤੁਰ ਤੇ ਲੱਜਿਤ ਵੇਖਦਾ ਹੈ। ਇਹ ਮਨੁੱਖੀ ਜੀਵਨ ਦਾ ਦੂਜਾ ਯੁਗ ਹੈ, ਜਿਸ ਨੂੰ ਪ੍ਰਭੂ ਦੀ ਬਾਣੀ ਵਿਚ 'ਨਫ਼ਸਿ ਲੱਵਾਮਾ' (ਮਨੁੱਖ-ਬਿਰਤੀ) ਦਾ ਨਾਂ ਦਿੱਤਾ ਗਿਆ ਹੈ। ਪਰ ਚੇਤੇ ਰਹੇ ਕਿ ਇਕ ਜਾਂਗਲੀ ਨੂੰ 'ਨਫ਼ਸਿ ਲੱਵਾਮਾ' (ਮਨੁੱਖ-ਬਿਰਤੀ) ਦੀ ਹਾਲਤ ਤੇ ਪੁਚਾਉਣ ਵਾਸਤੇ ਕੇਵਲ ਸਾਧਾਰਨ ਸਿੱਖਿਆ ਕਾਫ਼ੀ ਨਹੀਂ ਹੁੰਦੀ; ਸਗੋਂ ਇਹ ਜ਼ਰੂਰੀ ਹੁੰਦਾ ਹੈ ਕਿ ਉਸ ਨੂੰ ਪ੍ਰਭੂ ਦੀ ਪਛਾਣ ਦਾ ਇੰਨਾ ਹਿੱਸਾ ਮਿਲੇ ਕਿ ਜਿਸ ਰਾਹੀਂ ਉਹ ਆਪਣਾ ਹੋਂਦ ਵਿਚ ਆਉਣਾ ਬੇਲੋੜਾ ਤੇ ਅਜਾਈਂ ਨਾ ਸਮਝੇ; ਤਾਂ ਜੁ ਈਸ਼ਵਰੀ ਗਿਆਨ-ਦੁਆਰਾ ਸੱਚੇ ਅਖ਼ਲਾਕ ਉਸ ਵਿਚ ਪੈਦਾ ਹੋ ਜਾਣ। ਇਸ ਵਾਸਤੇ ਹੀ ਪ੍ਰਭੂ ਨੇ ਨਾਲ ਨਾਲ ਸੱਚੇ ਵਾਹਿਗੁਰੂ ਦੀ ਪਛਾਣ ਵਲ ਵੀ ਧਿਆਨ ਦੁਆਇਆ ਹੈ ਅਤੇ ਇਹ ਨਿਸਚਾ ਕਰਾਇਆ ਹੈ ਕਿ ਹਰੇਕ ਕਰਮ ਤੇ ਖ਼ੁਲਕ ਆਪਣੇ ਨਾਲ ਇਕ ਸਿੱਟਾ ਰਖਦਾ ਹੈ, ਜੋ ਉਸ ਦੇ ਜੀਵਨ ਵਿਚ ਇਕ ਆਤਮਕ ਸੁਖ ਜਾਂ ਆਤਮਕ ਦੁਖ ਦਾ ਕਾਰਨ ਹੁੰਦਾ ਹੈ ਅਤੇ

ਪਰਲੋਕ ਦੇ ਜੀਵਨ ਵਿਚ ਵੀ ਸਪਸ਼ਟ ਤੌਰ ਤੇ ਆਪਣਾ ਪ੍ਰਭਾਵ ਦਸਦਾ ਹੈ। ਗੱਲ ਕੀ, 'ਨਫ਼ਸਿ ਲੱਵਾਮਾ' (ਮਨੁੱਖ-ਬਿਰਤੀ) ਦੇ ਟਿਕਾਣੇ ਤੇ ਪੁਜ ਕੇ ਮਨੁੱਖ ਨੂੰ ਅਕਲੀ ਗਿਆਨ ਤੇ ਪਵਿੱਤਰ ਕਾਨਸ਼ੈਨਸ ਤੋਂ ਇੰਨਾ ਹਿੱਸਾ ਮਿਲਦਾ ਹੈ ਕਿ ਉਹ ਭੈੜੇ ਕਰਮ ਕਰਨ ਤੇ ਆਪਣੇ ਆਪ ਨੂੰ ਕੋਸਦਾ ਹੈ ਅਤੇ ਭਲੇ ਕੰਮਾਂ ਦਾ ਸਦਾ ਚਾਹਵਾਨ ਤੇ ਅਭਿਲਾਖੀ ਰਹਿੰਦਾ ਹੈ। ਇਹ ਉਹੋ ਟਿਕਾਣਾ ਹੈ, ਜਿੱਥੇ ਪੁਜ ਕੇ ਮਨੁੱਖ ਸਦਾਚਾਰੀ ਬਣ ਜਾਂਦਾ ਹੈ।

## ਖ਼ਲਕ ਤੇ ਖ਼ੁਲਕ

ਇਸ ਥਾਂ ਇਹ ਚੰਗਾ ਹੋਵੇਗਾ ਕਿ 'ਖ਼ੁਲਕ' ਪਦ ਦੀ ਕੁਝ ਵਿਆ-ਖਿਆ ਕਰ ਦਿੱਤੀ ਜਾਏ। ਸੋ ਵਿਦਤ ਹੋਵੇ ਕਿ 'ਖ਼ਲਕ' ਖ਼ਾ ਦੀ ਜ਼ਬਰ ਨਾਲ ਸਰੀਰਕ ਰਚਨਾ ਦਾ ਨਾਂ ਹੈ ਅਤੇ 'ਖ਼ੁਲਕ' ਖ਼ਾ ਦੀ ਪੇਸ਼ ਨਾਲ ਆਤਮਿਕ ਪੈਦਾਇਸ਼ ਸਦਾਚਾਰ ਰਾਹੀਂ ਹੀ ਆਪਣੇ ਕਮਾਲ ਤੇ ਪੁਜਦੀ ਹੈ; ਨਾ ਕਿ ਸੁਭਾਵਿਕ ਵਲਵਲਿਆਂ ਦੁਆਰਾ; ਇਸ ਲਈ ਸਦਾਚਾਰ ਤੇ ਹੀ ਇਸ ਪਦ ਦਾ ਪ੍ਰਯੋਗ ਕੀਤਾ ਜਾਂਦਾ ਹੈ; ਸੁਭਾਵਿਕ ਵਲਵਲਿਆਂ ਬਾਰੇ ਇਸ ਦੀ ਵਰਤੋਂ ਨਹੀਂ ਕੀਤੀ ਜਾਂਦੀ। ਇਸ ਦੇ ਨਾਲ ਹੀ ਇਹ ਵਰਣਨ ਕਰ ਦੇਣਾ ਵੀ ਜ਼ਰੂਰੀ ਹੈ; ਜਿਹਾ ਕਿ ਸਰਬ ਸਾਧਾਰਨ ਲੋਕ ਇਹ ਖਿਆਲ ਕਰਦੇ ਹਨ ਕਿ 'ਖ਼ੁਲਕ' (ਸਦਾਚਾਰ) ਕੇਵਲ ਨਿਮਰਤਾ, ਨਿਸ਼ਕਾਮਤਾ ਤੇ ਨਰਮੀ ਦਾ ਹੀ ਨਾਂ ਹੈ, ਇਹ ਓਹਨਾਂ ਦੀ ਭੁਲ ਹੈ, ਜੋ ਕੁਝ ਮਨੁੱਖ ਦੇ ਪਰਗਟ ਅੰਗਾਂ ਦੇ ਟਾਕਰੇ ਤੇ ਉਸ ਦੇ ਅੰਦਰ ਮਨੁੱਖਤਾ ਦੇ ਕਮਾਲ ਦੀਆਂ ਕੈਫ਼ੀਅਤਾਂ ਰੱਖੀਆਂ ਗਈਆਂ ਹਨ, ਓਹਨਾਂ ਸਭਨਾਂ ਦਾ ਨਾਂ ਖ਼ੁਲਕ (ਸਦਾਚਾਰ) ਹੈ; ਜਿਹਾ ਕਿ ਇਕ ਮਨੁੱਖ ਅੱਖਾਂ ਦੁਆਰਾ ਹੰਝੂ ਵਗਾਉਂਦਾ ਹੈ, ਇਸ ਦੇ ਟਾਕਰੇ ਤੇ ਦਿਲ ਵਿਚ ਇਕ ਸਤਾ ਸੋਗ ਹੈ। ਉਹ ਜਦੋਂ ਪ੍ਰਭੂ ਦੀ ਬਖ਼ਸ਼ੀ ਹੋਈ ਅਕਲ ਦੇ ਅਨੁਸਾਰ ਆਪਣੇ ਥਾਂ ਸਿਰ ਵਰਤੀ ਜਾਏ, ਤਾਂ ਉਹ ਇਕ 'ਖ਼ੁਲਕ' ਹੈ। ਇਸੇ ਤਰ੍ਹਾਂ ਮਨੁੱਖ ਆਪਣੇ ਹੱਥਾਂ ਨਾਲ ਵੈਰੀ

ਦਾ ਟਾਕਰਾ ਕਰਦਾ ਹੈ ਤੇ ਇਸ ਟਾਕਰੇ ਤੇ ਦਿਲ ਵਿਚ ਇਕ ਸ਼ਕਤੀ ਹੈ, ਜਿਸ ਨੂੰ ਬੀਰਤਾ ਆਖਦੇ ਹਨ। ਸੋ ਜਦ ਪ੍ਰਾਣੀ ਥਾਂ ਤੇ ਸਮੇਂ ਸਿਰ ਇਸ ਸ਼ਕਤੀ ਨੂੰ ਵਰਤੋਂ ਵਿਚ ਲਿਆਉਂਦਾ ਹੈ, ਤਾਂ ਉਸ ਦਾ ਨਾਂ ਵੀ 'ਖ਼ੁਲਕ' ਹੈ। ਇਸ ਦੇ ਨਾਲ ਹੀ ਮਨੁੱਖ ਕਦੇ ਆਪਣੇ ਹੱਥ ਰਾਹੀਂ ਮਜ਼ਲੂਮਾਂ ਨੂੰ ਜ਼ਾਲਮਾਂ ਤੋਂ ਛੁਡਾਉਣ ਦਾ ਜਤਨ ਕਰਦਾ ਹੈ, ਜਾਂ ਨਿਰਧਨਾਂ ਤੇ ਕੰਗਾਲਾਂ ਨੂੰ ਕੁਝ ਦੇਣਾ ਚਾਹੁੰਦਾ ਹੈ, ਜਾਂ ਕਿਸੇ ਹੋਰ ਢੰਗ ਨਾਲ ਮਨੁੱਖ ਜਾਤੀ ਦੀ ਸੇਵਾ ਕਰਨਾ ਚਾਹੁੰਦਾ ਹੈ, ਇਸ ਦੇ ਟਾਕਰੇ ਤੇ ਦਿਲ ਵਿਚ ਇਕ ਤਾਕਤ ਹੈ, ਜਿਸ ਨੂੰ ਰਹਿਮ ਕਹਿੰਦੇ ਹਨ। ਕਦੇ ਪ੍ਰਾਣੀ ਆਪਣੇ ਹੱਥਾਂ ਨਾਲ ਜ਼ਾਲਮ ਨੂੰ ਦੰਡ ਦਿੰਦਾ ਹੈ। ਇਸ ਦੇ ਟਾਕਰੇ ਤੇ ਦਿਲ ਵਿਚ ਜੋ ਸਤਾ ਹੈ, ਉਸ ਨੂੰ ਬਦਲਾ ਕਹਿੰਦੇ ਹਨ। ਇਸੇ ਤਰ੍ਹਾਂ ਕਦੇ ਮਨੁੱਖ ਹੱਲੇ ਦੇ ਟਾਕਰੇ ਤੇ ਹੱਲਾ ਨਹੀਂ ਕਰਦਾ; ਸਗੋਂ ਜ਼ਾਲਮ ਦੇ ਜ਼ੁਲਮ ਤੇ ਸ਼ਾਂਤੀ ਦਾ ਪਰਗਟਾਅ ਕਰਦਾ ਹੈ। ਇਸ ਦੇ ਟਾਕਰੇ ਤੇ ਦਿਲ ਵਿਚ 'ਖਿਮਾ' ਤੇ 'ਸਬਰ' ਦੀ ਸ਼ਕਤੀ ਹੈ। ਕਦੇ ਮਨੁੱਖ ਲੋਕ-ਭਲਾਈ ਨੂੰ ਮੁਖ ਰੱਖ ਕੇ ਆਪਣੇ ਹੱਥਾਂ, ਪੈਰਾਂ ਜਾਂ ਦਿਲ ਦਿਮਾਗ ਤੋਂ ਕੰਮ ਲੈਂਦਾ ਹੈ ਤੇ ਓਹਨਾਂ ਦੇ ਭਲੇ ਲਈ ਆਪਣਾ ਧਨ ਵੀ ਖ਼ਰਚ ਕਰਦਾ ਹੈ, ਤਾਂ ਇਸ ਦੇ ਟਾਕਰੇ ਤੇ ਦਿਲ ਵਿਚ ਇਕ ਤਾਕਤ ਹੈ, ਜਿਸ ਨੂੰ ਦਾਨ-ਪੁੰਨ ਕਹਿੰਦੇ ਹਨ। ਸੋ ਜਦ ਮਨੁੱਖ ਏਹਨਾਂ ਸਾਰੀਆਂ ਤਾਕਤਾਂ ਨੂੰ ਸਮੇਂ ਤੇ ਥਾਂ ਅਨੁਸਾਰ ਵਰਤੋਂ ਵਿਚ ਲਿਆਉਂਦਾ ਹੈ, ਤਾਂ ਏਹਨਾਂ ਨੂੰ ਸਦਾਚਾਰ ਕਿਹਾ ਜਾਂਦਾ ਹੈ। ਪ੍ਰਭੂ ਨੇ ਸਾਡੇ ਪੈਗੰਬਰ ਨੂੰ ਸੰਬੋਧਨ ਕਰਕੇ ਇਹ ਫ਼ਰਮਾਇਆ ਹੈ ਕਿ :—

إِنَّكَ لَعَلَىٰ خُلُقٍ عَظِيمٍ

ਅਰਥਾਤ—ਤੂੰ ਮਹਾਨ ਖ਼ੁਲਕ ਦਾ ਧਾਰਨੀ ਹੈ।

ਸੋ ਇਸ ਵਿਆਖਿਆ ਅਨੁਸਾਰ ਇਸ ਦਾ ਭਾਵ ਇਹ ਹੋਵੇਗਾ ਕਿ ਸਦਾਚਾਰ ਦੀਆਂ ਸਾਰੀਆਂ ਕਿਸਮਾਂ — ਦਾਨ-ਪੁੰਨ, ਬੀਰਤਾ, ਇਨਸਾਫ਼, ਰਹਿਮ, ਉਪਕਾਰ, ਸਿਦਕ ਤੇ ਦਲੇਰੀ ਆਦਿ — ਆਪ ਵਿਚ ਇਕੱਤਰ ਹਨ। ਗੱਲ ਕੀ, ਮਨੁੱਖ ਦੇ ਮਨ ਵਿਚ ਜਿੰਨੀਆਂ ਤਾਕਤਾਂ ਵਿਦਮਾਨ ਹਨ, ਜਿਹਾ ਕਿ

ਸਤਿਕਾਰ, ਲੱਜਿਆ, ਦਿਆਨਤਦਾਰੀ, ਉਪਕਾਰ, ਅਣਖ, ਦ੍ਰਿੜ੍ਹਤਾ, ਸੁਸ਼ੀਲਤਾ, ਸੋਚ-ਸ਼ਕਤੀ, ਮਿਆਨਾ ਰਵੀ, ਸਮਤਾ, ਹਮਦਰਦੀ, ਬੀਰਤਾ, ਪੁੰਨਦਾਨ, ਦਰਗੁਜ਼ਰ (ਵੇਖ ਕੇ ਅਣਡਿਠ ਕਰਨਾ), ਸਬਰ, ਸਿਦਕ ਤੇ ਵਫ਼ਾਦਾਰੀ ਆਦਿ। ਜਦ ਇਹ ਸੁਭਾਵਿਕ ਹਾਲਤਾਂ ਅਕਲ ਤੇ ਸੋਚ-ਵਿਚਾਰ ਦੇ ਸਲਾਹ-ਮਸ਼ਵਰੇ ਨਾਲ ਆਪੋਂ ਆਪਣੇ ਸਮੇਂ ਤੇ ਥਾਂ ਸਿਰ ਪਰਗਟ ਕੀਤੀਆਂ ਜਾਂਦੀਆਂ ਹਨ, ਤਾਂ ਏਹਨਾਂ ਸਭਨਾਂ ਦਾ ਨਾਂ ਸਦਾਚਾਰ ਹੁੰਦਾ ਹੈ। ਇਹ ਸਾਰੇ ਸਦਾਚਾਰ ਅਸਲ ਵਿਚ ਮਨੁੱਖ ਦੀਆਂ ਸੁਭਾਵਿਕ ਹਾਲਤਾਂ ਤੇ ਸੁਭਾਵਿਕ ਵਲਵਲੇ ਹਨ। ਏਹਨਾਂ ਨੂੰ ਕੇਵਲ ਉਸ ਸਮੇਂ ਸਦਾਚਾਰ ਕਿਹਾ ਜਾਏਗਾ, ਜਦ ਕਿ ਸਮੇਂ ਤੇ ਥਾਂ ਅਨੁਸਾਰ ਆਪਣੀ ਇੱਛਾ ਨਾਲ ਏਹਨਾਂ ਨੂੰ ਵਰਤੋਂ ਵਿਚ ਲਿਆਂਦਾ ਜਾਏ। ਚੂੰਕਿ ਮਨੁੱਖ ਦੇ ਸੁਭਾਵਿਕ ਗੁਣਾਂ ਵਿਚੋਂ ਇਕ ਇਹ ਗੁਣ ਵੀ ਹੈ ਕਿ ਉਹ ਉੱਨਤੀ ਕਰਨ ਵਾਲਾ ਜੀਵ ਹੈ, ਇਸ ਲਈ ਉਹ ਸੱਚੇ ਧਰਮ ਦੀ ਪੈਰਵੀ, ਭਲੀ ਸੰਗਤ ਤੇ ਭਲੇ ਉਪਦੇਸ਼ਾਂ ਦੁਆਰਾ ਅਜੇਹੇ ਸੁਭਾਵਿਕ ਵਲਵਲਿਆਂ ਨੂੰ ਸਦਾਚਾਰ ਦੇ ਰੂਪ ਵਿਚ ਲੈ ਆਉਂਦਾ ਹੈ ਤੇ ਇਹ ਗੱਲ ਕਿਸੇ ਹੋਰ ਜੀਵ ਦੇ ਭਾਗਾਂ ਵਿਚ ਨਹੀਂ ਹੈ।

## ਪਹਿਲਾ ਸੁਧਾਰ--ਸੁਭਾਵਿਕ ਹਾਲਤਾਂ

ਹੁਣ ਅਸੀਂ ਕੁਰਾਨ ਸ਼ਰੀਫ਼ ਵਿਚ ਵਰਣਿਤ ਤਿੰਨਾਂ ਸੁਧਾਰਾਂ ਵਿਚੋਂ ਪਹਿਲੇ ਸੁਧਾਰ ਦਾ — ਜੋ ਘਟੀਆ ਪਧਰ ਦੀਆਂ ਸੁਭਾਵਿਕ ਹਾਲਤਾਂ ਨਾਲ ਸੰਬੰਧਤ ਹੈ—ਵਰਣਨ ਕਰਦੇ ਹਾਂ। ਇਹ ਸਦਾਚਾਰ ਦੇ ਸੁਧਾਰ ਦੀਆਂ ਮੱਦਾਂ ਵਿਚੋਂ ਉਹ ਮਦ ਹੈ, ਜੋ ਸਤਿਕਾਰ ਦੇ ਨਾਂ ਨਾਲ ਪ੍ਰਸਿਧ ਹੈ, ਅਰਥਾਤ ਉਹ ਸਤਿਕਾਰ ਜਿਸ ਦੀ ਪਾਬੰਦੀ ਜਾਂਗਲੀਆਂ ਨੂੰ — ਓਹਨਾਂ ਦੀਆਂ ਸੁਭਾਵਿਕ ਹਾਲਤਾਂ — ਖਾਣਾ-ਪੀਣਾ, ਸ਼ਾਦੀ- ਵਿਆਹ, ਆਦਿ ਦੇ ਰਹਿਣ-ਸਹਿਣ ਦੇ ਕੰਮਾਂ ਵਿਚ ਦਰਮਿਆਨੇ ਕੇਂਦਰ ਤੇ ਲਿਆਉਂਦੀਆਂ ਹਨ ਅਤੇ ਉਸ ਜੀਵਨ ਤੋਂ ਛੁਟਕਾਰਾ ਦੁਆਉਂਦੀਆਂ ਹਨ, ਜੋ ਜਾਂਗਲੀਆਂ, ਪਸ਼ੂਆਂ, ਜਾਂ ਪਾੜ — ਖਾਣ ਵਾਲੇ ਜੀਵਾਂ

ਸਮਾਨ ਹੁੰਦਾ ਹੈ: ਜਿਹਾ ਕਿ ਏਹਨਾਂ ਸਤਿਕਾਰਾਂ ਬਾਰੇ ਪ੍ਰਭੂ ਨੇ ਕੁਰਾਨ ਸ਼ਰੀਫ ਵਿਚ ਇਹ ਫ਼ਰਮਾਇਆ ਹੈ ਕਿ :—

حرمت عليكم

امهتكم وبنتكم واخوتكم وعمتكم وخلتكم وبنت الاخ وبنت
الاخت وامهتكم التي ارضعنكم واخوتكم من الرضاعة و
امهت نسآئكم وربآئبكم التي في حجوركم من نسآئكم التي
دخلتم بهن فان لم تكونوا دخلتم بهن فلا جناح عليكم
وحلآئل ابنآئكم الذين من اصلابكم وان تجمعوا بين
الاختين الا ما قد سلف

لا يحل لكم ان ترثوا النسآء كرها

ولا تنكحوا ما نكح اباؤكم من النسآء الا ما قد سلف

احل لكم الطيبت    والمحصنت من المؤمنت والمحصنت
من الذين اوتوا الكتب من قبلكم اذا اتيتموهن اجورهن
محصنين غير مسفحين ولا متخذي اخدان

ولا تقتلوا انفسكم    ولا تقتلوا اولادكم    لا تدخلوا بيوتا

غير بيوتكم حتى تستانسوا وتسلموا على اهلها    فان لم تجدوا فيها احدا
فلا تدخلوها حتى يؤذن لكم وان قيل لكم ارجعوا فارجعوا هو ازكى لكم

وَاْتُوا الْبُيُوْتَ مِنْ اَبْوَابِهَا      وَاِذَا حُيِّيْتُمْ بِتَحِيَّةٍ فَحَيُّوْا بِاَحْسَنَ
مِنْهَآ اَوْ رُدُّوْهَا      اِنَّمَا الْخَمْرُ وَالْمَيْسِرُ وَالْاَنْصَابُ وَالْاَزْلَامُ رِجْسٌ
مِّنْ عَمَلِ الشَّيْطٰنِ فَاجْتَنِبُوْهُ لَعَلَّكُمْ تُفْلِحُوْنَ ○ حُرِّمَتْ عَلَيْكُمُ الْمَيْتَةُ
وَالدَّمُ وَلَحْمُ الْخِنْزِيْرِ وَمَآ اُهِلَّ لِغَيْرِ اللّٰهِ بِهٖ وَالْمُنْخَنِقَةُ وَالْمَوْقُوْذَةُ وَ
الْمُتَرَدِّيَةُ وَالنَّطِيْحَةُ وَمَآ اَكَلَ السَّبُعُ..... وَمَا ذُبِحَ عَلَى النُّصُبِ      يَسْـَٔلُوْنَكَ
مَاذَآ اُحِلَّ لَهُمْ قُلْ اُحِلَّ لَكُمُ الطَّيِّبٰتُ      اِذَا قِيْلَ لَكُمْ تَفَسَّحُوْا فِى الْمَجٰلِسِ
فَافْسَحُوْا ...... وَاِذَا قِيْلَ انْشُزُوْا فَانْشُزُوْا      كُلُوْا وَاشْرَبُوْا
وَلَا تُسْرِفُوْا      وَقُوْلُوْا قَوْلًا سَدِيْدًا ○      وَثِيَابَكَ فَطَهِّرْ ○
وَالرُّجْزَ فَاهْجُرْ ○      وَاغْضُضْ مِنْ صَوْتِكَ      وَاقْصِدْ فِىْ مَشْيِكَ
تَزَوَّدُوْا فَاِنَّ خَيْرَ الزَّادِ التَّقْوٰى      وَاِنْ كُنْتُمْ جُنُبًا فَاطَّهَّرُوْا
وَفِىْٓ اَمْوَالِهِمْ حَقٌّ لِّلسَّآئِلِ وَالْمَحْرُوْمِ ○
وَاِنْ خِفْتُمْ اَلَّا تُقْسِطُوْا فِى الْيَتٰمٰى فَانْكِحُوْا مَا طَابَ لَكُمْ

مِّنَ النِّسَآءِ مَثْنٰى وَثُلٰثَ وَرُبٰعَ فَاِنْ خِفْتُمْ اَلَّا تَعْدِلُوْا
فَوَاحِدَةً اَوْ مَا مَلَكَتْ اَيْمَانُكُمْ ذٰلِكَ اَدْنٰٓى اَلَّا تَعُوْلُوْا ○
وَاٰتُوا النِّسَآءَ صَدُقٰتِهِنَّ نِحْلَةً

ਅਰਥਾਤ – ਤੁਹਾਡੇ ਤੇ ਤੁਹਾਡੀਆਂ ਮਾਵਾਂ ਹਰਾਮ ਕੀਤੀਆਂ ਗਈਆਂ ਹਨ; ਇਸੇ ਤਰ੍ਹਾਂ ਤੁਹਾਡੀਆਂ ਧੀਆਂ, ਤੁਹਾਡੀਆਂ ਭੈਣਾਂ, ਤੁਹਾਡੀਆਂ ਫੁਫੀਆਂ

ਤੁਹਾਡੀਆਂ ਮਾਸੀਆਂ, ਤੁਹਾਡੀਆਂ ਭਤੀਜੀਆਂ, ਤੁਹਾਡੀਆਂ ਭਣੇਵੀਆਂ, ਤੁਹਾਡੀਆਂ ਦੁਧ-ਮਾਵਾਂ, ਤੁਹਾਡੀਆਂ ਦੁਧ-ਭੈਣਾਂ, ਤੁਹਾਡੀਆਂ ਪਤਨੀਆਂ ਦੀਆਂ ਮਾਵਾਂ, ਤੁਹਾਡੀਆਂ ਪਤਨੀਆਂ ਦੀਆਂ ਪਹਿਲੇ ਪਤੀਆਂ ਵਿਚੋਂ ਧੀਆਂ, ਜਿਨ੍ਹਾਂ ਨਾਲ ਕਿ ਤੁਸੀਂ ਭੋਗ-ਬਿਲਾਸ ਕਰ ਚੁਕੇ ਹੋ ਅਤੇ ਜੇ ਤੁਸੀਂ ਭੋਗ-ਬਿਲਾਸ ਨਹੀਂ ਕੀਤਾ, ਤਾਂ ਕੋਈ ਦੋਸ਼ ਨਹੀਂ, ਤੁਹਾਡੇ ਸਕੇ ਪੁੱਤਰਾਂ ਦੀਆ ਪਤਨੀਆਂ, ਤੇ ਇਸੇ ਤਰ੍ਹਾਂ ਦੋ ਭੈਣਾਂ ਇੱਕੋ ਸਮੇਂ (ਵਿਆਹੁਣੀਆਂ) ਏਹ ਸਾਰੇ ਕਰਮ — ਜੋ ਪਹਿਲੇ ਹੁੰਦੇ ਸਨ — ਅੱਜ ਤੋਂ ਤੁਹਾਡੇ ਵਾਸਤੇ ਹਰਾਮ ਹਨ। ਤੁਹਾਡੇ ਲਈ ਇਹ ਵੀ ਯੋਗ ਨਹੀਂ ਕਿ ਓਹਨਾਂ ਤੀਵੀਆਂ ਨਾਲ ਨਿਕਾਹ ਕਰੋ ਜੋ ਤੁਹਾਡੇ ਪਿਤਾ ਦੀਆਂ ਪਤਨੀਆਂ ਸਨ। ਜੋ ਪਹਿਲਾਂ ਹੋ ਚੁੱਕਾ, ਸੋ ਹੋ ਚੁੱਕਾ। ਸਤਿਵੰਤੀਆਂ ਤੀਵੀਆਂ ਤੁਹਾਡੇ ਵਿਚੋਂ ਜਾਂ ਪਹਿਲੇ ਧਰਮ ਪੁਸਤਕਾਂ ਨੂੰ ਮੰਨਣ ਵਾਲਿਆਂ ਵਿਚੋਂ—ਤੁਹਾਡੇ ਲਈ ਹਲਾਲ ਹਨ। ਤੁਸੀਂ ਓਹਨਾਂ ਨਾਲ ਵਿਵਾਹ ਕਰ ਸਕਦੇ ਹੋ, ਪਰ ਜਦ ਮਹਿਰ ਨੀਅਤ ਹੋ ਜਾਏ; ਵਿਭਚਾਰ ਕਰਨ ਜਾਂ ਗੁਪਤ ਯਰਾਨਾ ਲਾਉਣਾ ਯੋਗ ਨਹੀਂ।

ਅਰਬ ਦੇ ਜਾਂਗਲੀਆਂ ਵਿਚ ਇਹ ਰੀਤ ਵੀ ਸੀ ਕਿ ਓਹਨਾਂ ਵਿਚੋਂ ਜਿਸ ਦੇ ਘਰ ਸੰਤਾਨ ਨਹੀਂ ਹੁੰਦੀ ਸੀ, ਉਸ ਦੀ ਤੀਵੀਂ ਸੰਤਾਨ ਪ੍ਰਾਪਤੀ ਵਾਸਤੇ ਪਰ ਪੁਰਖਾਂ ਨਾਨ ਸੰਬੰਧ ਕਰਦੀ ਸੀ। ਕੁਰਾਨ ਸਰੀਫ਼ ਨੇ ਇਸ ਰੀਤਿ ਨੂੰ ਅਯੋਗ ਕਰਾਰ ਦਿੱਤਾ ਹੈ। 'ਮੁਸਾਫ਼ਿਹਾਤ' ਇਸੇ ਨਿੰਦਿਤ ਰੀਤਿ ਨੂੰ ਹੀ ਕਹਿੰਦੇ ਹਨ।

ਫੇਰ ਇਹ ਫ਼ਰਮਾਇਆ ਹੈ ਕਿ ਤੁਸੀਂ ਆਤਮਘਾਤ ਨਾ ਕਰੋ ਅਤੇ ਨਾ ਆਪਣੀ ਸੰਤਾਨ ਨੂੰ ਹੀ ਜਾਨੋਂ ਮਾਰਨ ਦਾ ਜਤਨ ਕਰੋ। ਦੂਜਿਆਂ ਦੇ ਘਰਾਂ ਵਿਚ ਜਾਂਗਲੀਆਂ ਵਾਂਗ, ਆਪਣੇ ਆਪ, ਬਿਨਾਂ ਆਗਿਆ ਪ੍ਰਾਪਤ ਕੀਤੇ, ਨਾ ਜਾਓ, ਆਗਿਆ ਪ੍ਰਾਪਤ ਕਰਨਾ ਵੱਡਾ ਜਰੂਰੀ ਹੈ। ਜਦ ਤੁਸੀਂ ਕਿਸੇ ਦੂਜੇ ਘਰ ਜਾਓ, ਤਾਂ ਅੰਦਰ ਵੜਦਿਆਂ ਹੀ 'ਅਸੱਲਾਮੁ ਅਲੈਕੁਮ' ਕਹੋ। ਜੇ ਓਹਨਾਂ ਦੇ ਘਰਾਂ ਵਿਚ ਕੋਈ (ਮਰਦ) ਨਾ ਹੋਵੇ, ਤਾਂ ਜਦ ਤਕ ਤੁਹਾਨੂੰ ਘਰ ਵਾਲਾ ਆਗਿਆ ਨਾ ਦੇਵੇ, ਓਹਨਾਂ ਦੇ ਘਰਾਂ ਵਿਚ ਪੈਰ ਨਾ ਧਰੋ। ਜੇ ਘਰ ਵਾਲਾ ਇਹ ਕਹੇ

ਕਿ ਵਾਪਸ ਜਾਓ, ਤਾਂ (ਚੁਪ ਕੀਤੇ) ਪਰਤ ਆਓ। ਕਿਸੇ ਦੇ ਘਰ ਵਿਚ ਕੰਧਾਂ ਟਪ ਕੇ ਜਾਣ ਦਾ ਜਤਨ ਨਾ ਕਰੋ, ਸਗੋਂ ਘਰਾਂ ਦੇ ਬੂਹਿਆਂ ਥਾਣੀ ਜਾਓ। ਜੇ ਤੁਹਾਨੂੰ ਕੋਈ ਪ੍ਰਾਣੀ ਸਲਾਮ ਕਹੇ, ਤਾਂ ਤੁਸੀਂ ਉਸ ਨੂੰ ਉਸ ਤੋਂ ਸੋਹਣਾ ਸਲਾਮ ਕਹੋ। ਸ਼ਰਾਬ, ਜੂਆ, ਬੁਤ ਪੂਜਾ ਤੇ ਫਾਲ ਕਢਣਾ ਇਹ ਸਭ ਅਪਵਿੱਤਰ ਤੇ ਸ਼ੈਤਾਨੀ ਕਰਤਵ ਹਨ। ਏਹਨਾਂ ਤੋਂ ਸਦਾ ਬਚ ਕੇ ਰਹੋ। ਮੁਰਦਾਰ-ਖ਼ੋਰੀ ਕਦੇ ਨਾ ਕਰੋ। ਸੂਰ ਦਾ ਮਾਸ ਨਾ ਖਾਓ। ਮੂਰਤੀਆਂ ਦਾ ਚੜ੍ਹਾਵਾ ਨਾ ਛਕੋ। ਸੋਟਿਆਂ ਨਾਲ ਮਾਰਿਆ ਹੋਇਆ, ਡਿਗ ਕੇ ਮਰਿਆ ਹੋਇਆ, ਸਿੰਗ ਵਜ ਕੇ ਮਰਿਆ ਹੋਇਆ, ਪਾੜੂ ਜਾਨਵਰਾਂ ਦਾ ਪਾੜਿਆ ਹੋਇਆ, ਮੂਰਤੀ ਦੀ ਬਲੀ ਦਿੱਤਾ ਹੋਇਆ, ਪਸ਼ੂ ਕਦੇ ਨਾ ਖਾਓ; ਕਿਉਂ ਕਿ ਇਹ ਸਾਰੇ ਹੀ ਮੁਰਦਾਰ ਹਨ। ਜੇ ਇਹ ਲੋਕ ਪੁਛ ਕਰਨ ਕਿ ਫੇਰ ਅਸੀਂ ਕੀ ਛਕੀਏ, ਤਾਂ ਤੂੰ ਏਹਨਾਂ ਨੂੰ ਇਹ ਉਤਰ ਦੇ ਕਿ ਜਗ ਦੀਆਂ ਸਾਰੀਆਂ ਸਾਫ਼-ਸੁਥਰੀਆਂ ਚੀਜ਼ਾਂ ਛਕੋ-ਛਕਾਓ। ਕੇਵਲ ਮੁਰਦਾਰ-ਖ਼ੋਰੀ ਤੇ ਮੁਰਦਾਰ ਨਾਲ ਮਿਲਦੀਆਂ ਜੁਲਦੀਆਂ ਚੀਜ਼ਾਂ ਨਾ ਖਾਓ। ਜੇ ਸੰਗਤ ਵਿਚ ਬੈਠਣ ਸਮੇਂ ਤੁਹਾਨੂੰ ਇਹ ਕਿਹਾ ਜਾਏ ਕਿ ਖੁਲ੍ਹ ਕੇ ਬੈਠੋ ਤੇ ਦੂਜਿਆਂ ਨੂੰ ਵੀ ਥਾਂ ਦਿਓ, ਤਾਂ ਤੁਸੀਂ ਝਬਦੇ ਹੀ ਥਾਂ ਬਣਾ ਦਿਓ, ਤਾਂ ਜੁ ਓਹ ਵੀ ਬੈਠ ਸਕਣ। ਜੇ ਤੁਹਾਨੂੰ ਇਹ ਕਿਹਾ ਜਾਏ ਕਿ ਚਲੇ ਜਾਓ, ਤਾਂ (ਚੁਪ ਕੀਤੇ) ਚਲੇ ਜਾਓ। ਮਾਸ ਤੇ ਦਾਲ ਆਦਿ ਸਭ ਸਾਫ਼-ਸੁਥਰੀਆਂ ਚੀਜ਼ਾਂ ਬੇਸ਼ੱਕ ਖਾਓ। ਪਰ ਇੱਕੋ ਪਾਸੇ ਵਧੇਰੇ ਜ਼ੋਰ ਨਾ ਦਿਓ। ਫ਼ਜ਼ੂਲ ਖਰਚੀ ਤੇ ਬਹੁਤਾ ਖਾਣ ਤੋਂ ਸਦਾ ਬਚਦੇ ਰਹੋ। ਨਿਕੰਮੀਆਂ ਗੱਲਾਂ ਕਦੇ ਨਾ ਕੀਤਾ ਕਰੋ। ਸਮੇਂ ਤੇ ਥਾਂ ਦੇ ਅਨੁਕੂਲ ਹੀ ਗੱਲ-ਬਾਤ ਕੀਤਾ ਕਰੋ। ਆਪਣੇ ਬਸਤਰ ਸੁਫ਼ ਰਖਿਆ ਕਰੋ। ਇਸੇ ਤਰ੍ਹਾਂ ਆਪਣਾ ਸਰੀਰ, ਘਰ, ਗਲੀ-ਕੂਚਾ ਤੇ ਹਰ ਅਸਥਾਨ — ਜਿਥੇ ਤੁਹਾਡਾ ਉਠਣਾ-ਬੈਠਣਾ ਹੈ, ਅਪਵਿੱਤਰਤਾ, ਮੈਲ-ਕੁਚੈਲ ਤੇ ਗੰਦਗੀ ਤੋਂ ਬਚਾਓ। ਅਰਥਾਤ ਤੁਸੀਂ ਅਸ਼ਨਾਨ ਸਦਾ ਕਰਦੇ ਰਿਹਾ ਕਰੋ ਤੇ ਆਪਣੇ ਘਰ ਨੂੰ ਵੀ ਸਾਫ਼-ਸੁਥਰਾ ਰੱਖਣ ਦੀ ਆਦਤ ਪਾਓ। (ਖਾਸ ਲੋੜ ਸਮੇਂ ਤੋਂ ਬਿਨਾਂ) ਤੁਰਨ ਸਮੇਂ ਬਹੁਤਾ ਤੇਜ਼ ਨਾ ਚੱਲੋ ਤੇ ਨਾ ਬਹੁਤਾ ਹੌਲੇ ਹੌਲੇ ਹੀ ਤੁਰੋ, ਸਗੋਂ ਵਿਚਕਾਰੇ ਧਿਆਨ ਰੱਖੋ। ਨਾ ਬਹੁਤਾ ਉੱਚੀ ਬੋਲੋ ਤੇ ਨਾ ਬਹੁਤਾ ਹੌਲੇ ਬੋਲੋ।

ਜਦ ਸਫ਼ਰ ਤੇ ਜਾਓ, ਤਾਂ ਹਰ ਤਰ੍ਹਾਂ ਸਫ਼ਰ ਦਾ ਯੋਗ ਪ੍ਰਬੰਧ ਕਰ ਲਿਆ ਕਰੋ ਅਤੇ ਰਸਤੇ ਦਾ ਖ਼ਰਚ ਵੀ ਚੋਖਾ ਪੱਲੇ ਬੰਨ੍ਹ ਲਿਆ ਕਰੋ; ਤਾਂ ਜੁ ਤੁਸੀਂ ਲੋਕਾਂ ਤੋਂ ਮੰਗਣ-ਪਿੰਨਣ ਤੋਂ ਬਚੇ ਰਹੋ। ਭੋਗ-ਬਿਲਾਸ ਸਮੇਂ ਅਸ਼ਨਾਨ ਜ਼ਰੂਰ ਕਰ ਲਿਆ ਕਰੋ। ਜਦ ਰੋਟੀ ਖਾਣ ਬੈਠੋ, ਤਾਂ ਮੰਗਤਿਆਂ ਨੂੰ ਵੀ ਦਿਓ, ਕੁੱਤਿਆਂ ਨੂੰ ਵੀ ਪਾਓ ਤੇ ਪੰਛੀਆਂ ਆਦਿ ਦਾ ਹਿੱਸਾ ਵੀ (ਕੁਝ ਨਾ ਕੁਝ) ਜ਼ਰੂਰ ਕੱਢੋ। ਜੇ ਸਮਾਂ ਮਿਲੇ, ਤਾਂ ਓਹਨਾਂ ਯਤੀਮ ਲੜਕੀਆਂ ਨਾਲ ਜਿਨ੍ਹਾਂ ਦੀ ਤੁਸੀਂ ਪਾਲਣਾ ਕੀਤੀ ਹੈ, ਤੁਹਾਡਾ ਵਿਵਾਹ ਕਰਨਾ ਅਯੋਗ ਨਹੀਂ, ਪਰ ਜੇ ਤੁਸੀਂ ਇਹ ਸਮਝੋ ਕਿ ਚੂੰਕਿ ਓਹ ਲਾਵਾਰਸ ਹਨ, ਸ਼ਾਇਦ ਤੁਸੀਂ ਓਹਨਾਂ ਨਾਲ (ਕਿਸੇ ਸਮੇਂ) ਕੋਈ ਵਧੀਕੀ ਕਰ ਬੈਠੋ, ਤਾਂ ਤੁਸੀਂ ਮਾਤਾ-ਪਿਤਾ ਤੇ ਹੋਰ ਸਾਕ-ਸੰਬੰਧੀਆਂ ਵਾਲੀਆਂ ਤੀਵੀਆਂ ਨਾਲ ਵਿਵਾਹ ਕਰਾਓ, ਜੋ ਤੁਹਾਡਾ ਸਤਿਕਾਰ ਕਰਨ ਤੇ ਤੁਸੀਂ ਓਹਨਾਂ ਦਾ ਭਉ ਕਰੋ। ਤੁਸੀਂ ਦੋ-ਦੋ, ਤਿੰਨ-ਤਿੰਨ ਤੇ ਚਾਰ-ਚਾਰ ਤੀਵੀਆਂ ਨਾਲ ਵਿਵਾਹ ਕਰ ਸਕਦੇ ਹੋ। ਪਰ ਸ਼ਰਤ ਇਹ ਹੈ ਕਿ ਓਹਨਾਂ ਸਭਨਾਂ ਨਾਲ ਬਰਾਬਰਤਾ ਤੇ ਸਮਾਨਤਾ ਦਾ ਵਰਤਾਉ ਕਰੋ। ਜੇ ਤੁਹਾਨੂੰ ਇਹ ਸਹਿਮ ਹੋਵੇ ਕਿ ਤੁਸੀਂ ਬਰਾਬਰਤਾ ਤੇ ਸਮਾਨਤਾ ਦਾ ਵਰਤਾਉ ਨਹੀਂ ਕਰ ਸਕੋਗੇ, ਤਾਂ ਫੇਰ ਇੱਕੋਇਕ (ਤੀਵੀਂ ਨਾਲ ਵਿਵਾਹ ਕਰਾਉਣਾ) ਠੀਕ ਹੈ; ਭਾਵੇਂ (ਕਿੰਨੀ ਹੀ) ਲੋੜ (ਕਿਉਂ ਨਾ) ਭਾਸੇ। ਚਾਰ ਦੀ ਹੱਦ ਇਸ ਲਈ ਲਾ ਦਿੱਤੀ ਗਈ ਹੈ ਕਿ ਤੁਸੀਂ ਆਪਣੇ ਸੁਭਾਉ ਅਨੁਸਾਰ ਵਧੀਕੀ ਨਾ ਕਰ ਸਕੋ ਤੇ ਸੈਂਕੜਿਆਂ ਤਕ ਨਾ ਪੁਜ ਜਾਓ; ਜਾਂ ਤੁਸੀਂ ਵਿਭਚਾਰ ਵਿਚ ਨਾ ਖੱਚਿਤ ਹੋ ਜਾਓ। ਆਪਣੀਆਂ ਪਤਨੀਆਂ ਨੂੰ ਮਹਿਰ ਦੇ ਦਿਓ।

ਗਲ ਕੀ, ਕੁਰਾਨ ਸ਼ਰੀਫ਼ ਦਾ ਪਹਿਲਾ ਸੁਧਾਰ ਇਹ ਹੈ ਕਿ ਪ੍ਰਾਣੀ ਮਾਤਰ ਦੀਆਂ ਸੁਭਾਵਿਕ ਹਾਲਤਾਂ ਨੂੰ ਪਸ਼ੂ-ਬਿਰਤੀ ਤੋਂ ਖਿੱਚ ਕੇ ਮਨੁੱਖ-ਬਿਰਤੀ ਤੇ ਸੱਭਿਤਾ ਵਲ ਉਹਨਾਂ ਦਾ ਧਿਆਨ ਦੁਆਇਆ ਗਿਆ ਹੈ। ਇਸ ਉਪਦੇਸ਼ ਵਿਚ ਅਜੇ ਉੱਚੇ ਆਚਰਣ ਦਾ ਕੋਈ ਵਰਣਨ ਨਹੀਂ ਕੀਤਾ ਗਿਆ। ਕੇਵਲ ਮਨੁੱਖਤਾ ਦਾ ਸਤਿਕਾਰ ਹੀ ਸਿਖਾਇਆ ਗਿਆ ਹੈ। ਅਸੀਂ ਇਹ ਦਸ ਆਏ ਹਾਂ ਕਿ ਇਸ ਸਿੱਖਿਆ ਦੀ ਲੋੜ ਇਸ ਲਈ ਸੀ ਕਿ ਸਾਡੇ ਪੈਗ਼ੰਬਰ ਜੀ ਜਿਸ ਜਾਤੀ ਦੇ ਸੁਧਾਰ ਲਈ ਅਵਤਾਰੇ ਸਨ, ਉਹ ਪਸ਼ੂ-ਬਿਰਤੀ ਵਿਚ ਜਗ ਦੀਆਂ

ਸਾਰੀਆਂ ਜਾਤੀਆਂ ਤੋਂ ਅੱਗੇ ਸੀ। ਮਨੁੱਖਤਾ ਦਾ ਕੋਈ ਢੰਗ ਕਿਸੇ ਪਖੋਂ ਵੀ ਉਸ ਵਿਚ ਬਾਕੀ ਨਹੀਂ ਰਿਹਾ ਸੀ। ਸੋ ਜ਼ਰੂਰੀ ਸੀ ਕਿ ਸਭ ਤੋਂ ਪਹਿਲਾਂ ਮਨੁੱਖਤਾ ਦਾ ਅਰੰਭਕ ਸਤਿਕਾਰ ਉਸ ਨੂੰ ਸਿਖਾਇਆ ਜਾਂਦਾ।

## ਸੂਰ ਦਾ ਮਾਸ ਹਰਾਮ ਹੋਣਾ

ਇੱਥੇ ਇਹ ਗੱਲ ਵੀ ਚੇਤੇ ਰਖਣ ਵਾਲੀ ਹੈ ਕਿ ਸੂਰ ਨੂੰ ਇਸ ਲਈ ਹਰਾਮ ਕੀਤਾ ਗਿਆ ਹੈ ਕਿ ਪ੍ਰਭੂ ਨੇ ਆਦਿ ਤੋਂ ਹੀ ਇਸ ਦੇ ਨਾਂ ਵਿਚ, ਇਸ ਦੇ ਹਰਾਮ ਹੋਣ ਬਾਰੇ ਸਾਡੀ ਅਗਵਾਈ ਕੀਤੀ ਹੈ, ਕਿਉਂ ਜੁ 'ਖੰਜ਼ੀਰ' ਪਦ 'ਖ਼ੰਜ਼' ਤੇ 'ਅਰ' ਦਾ ਸਮਾਸ ਹੈ। ਇਸ ਦਾ ਭਾਵ ਇਹ ਹੈ ਕਿ ਮੈਂ ਇਸ ਨੂੰ ਬਹੁਤ ਭੈੜਾ ਤੇ ਬੁਰਾ ਵੇਖਦਾ ਹਾਂ। 'ਖੰਜ਼' ਦਾ ਅਰਥ 'ਬਹੁਤ ਭੈੜਾ' ਤੇ 'ਅਰ' ਦਾ ਅਰਥ 'ਵੇਖਦਾ ਹਾਂ' ਹੈ। ਸੋ ਇਸ ਪਸ਼ੂ ਦਾ ਨਾਂ ਜੋ ਆਦਿ ਕਾਲ ਤੋਂ ਹੀ ਪ੍ਰਭੂ ਵਲੋਂ ਇਸ ਨੂੰ ਮਿਲਿਆ ਹੈ, ਇਸ ਦੀ ਮਲੀਨਤਾ ਤੇ ਕੁਚੀਲਤਾ ਦਾ ਪਰਗਟਾਅ ਕਰ ਰਿਹਾ ਹੈ। ਅਜੀਬ ਗੱਲ ਇਹ ਹੈ ਕਿ ਹਿੰਦੀ ਵਿਚ ਇਸ ਨੂੰ 'ਸੂਅਰ' ਆਖਦੇ ਹਨ। ਇਹ ਪਦ ਵੀ 'ਸੂ' ਤੇ 'ਅਰ' ਦਾ ਸਮਾਸ ਹੈ। ਇਸ ਦਾ ਅਰਥ ਵੀ ਏਹੋ ਹੈ ਕਿ ਮੈਂ ਇਸ ਨੂੰ 'ਬਹੁਤ ਭੈੜਾ ਵੇਖਦਾ ਹਾਂ'। ਇਸ ਤੇ ਹੈਰਾਨ ਹੋਣ ਦੀ ਕਈ ਲੋੜ ਨਹੀਂ ਕਿ 'ਸੂਅਰ' ਪਦ ਅਰਬੀ ਭਾਸ਼ਾ ਦਾ ਕਿਵੇਂ ਹੋ ਸਕਦਾ ਹੈ? ਅਸੀਂ ਆਪਣੀ ਪੁਸਤਕ 'ਮਿਨਨੁਰਹਿਮਾਨ' ਵਿਚ ਇਹ ਸਿਧ ਕਰ ਦਿੱਤਾ ਹੈ ਕਿ ਸਾਰੀਆਂ ਬੋਲੀਆਂ ਦੀ ਮਾਂ ਅਰਬੀ ਭਾਸ਼ਾ ਹੈ ਅਤੇ ਅਰਬੀ ਦੇ ਪਦ ਹਰੇਕ ਬੋਲੀ ਵਿਚ ਇਕ ਦੋ ਨਹੀਂ ਸਗੋਂ ਹਜ਼ਾਰਾਂ ਦੀ ਗਿਣਤੀ ਵਿਚ ਮਿਲੇ ਹੋਏ ਹਨ। ਸੋ 'ਸੂਅਰ' ਅਰਬੀ ਪਦ ਹੈ ਅਤੇ ਹਿੰਦੀ ਵਿਚ 'ਸੂਅਰ' ਦਾ ਭਾਵ 'ਬਦ' ਹੈ। ਇਸ ਪਸ਼ੂ ਨੂੰ 'ਬਦ' ਵੀ ਕਹਿੰਦੇ ਹਨ। ਇਸ ਵਿਚ ਕੋਇ ਸੰਦੇਹ ਨਹੀਂ ਕਿ ਜਦ ਸਾਰੇ ਜਗ ਦੀ ਬੋਲੀ ਅਰਬੀ ਭਾਸ਼ਾ ਹੀ ਸੀ, ਤਾਂ ਇਸ ਦੇਸ ਵਿਚ ਇਸ ਪਸ਼ੂ ਦਾ ਇਹ ਅਰਬੀ ਨਾਂ ਹੀ ਪ੍ਰਸਿਧ ਸੀ, ਜੋ 'ਖੰਜ਼ੀਰ' ਦਾ ਭਾਵ ਹੀ ਪਰਗਟ

ਕਰਦਾ ਹੈ ਅਤੇ ਹੁਣ ਤਕ ਯਾਦਗਾਰ ਵਜੋਂ ਬਾਕੀ ਰਹਿ ਗਿਆ ਹੈ । ਹਾਂ, ਇਹ ਸੰਭਵ ਹੈ, ਕਿ ਸੰਸਕ੍ਰਿਤ ਵਿਚ ਇਸਦੇ ਲਾਗੇ ਚਾਗੇ ਹੀ ਕੋਈ ਹੋਰ ਪਦ ਬਦਲ ਕੇ ਬਣ ਗਿਆ ਹੋਵੇ ।* ਪਰ ਸ਼ੁਧ ਪਦ ਏਹੋ ਹੈ; ਕਿਉਂਕਿ ਆਪਣਾ ਕਾਰਨ ਨਾਲ ਹੀ ਰਖਦਾ ਹੈ, ਜਿਸ ਤੇ 'ਖੰਜ਼ੀਰ' ਪਦ ਪੱਕਾ ਗਵਾਹ ਹੈ ਅਤੇ ਓਹ ਅਰਥ ਜੋ ਇਸ ਪਦ ਦੇ ਹਨ, ਬਹੁਤ ਭੈੜੇ ਹਨ । ਇਸ ਦੀ ਵਿਆਖਿਆ ਦੀ ਲੋੜ ਨਹੀਂ । ਇਸ ਤੋਂ ਕੌਣ ਅਗਿਆਤ ਹੈ ਕਿ ਇਹ ਪਸ਼ੂ ਅਵਲ ਦਰਜੇ ਦਾ ਗੰਦਾ, ਮਲਹਾਰੀ, ਕੁਚੀਲ, ਬੇਅਣਖਾ ਤੇ ਦੱਯੂਸ ਹੈ । ਸੋ ਇਸ ਦੇ ਹਰਾਮ ਹੋਣ ਦਾ ਕਾਰਨ ਸਪਸ਼ਟ ਹੈ । ਕੁਦਰਤ ਦਾ ਕਾਨੂੰਨ ਏਹੋ ਚਾਹੁੰਦਾ ਹੈ ਕਿ ਅਜੇਹੇ ਮਲੀਨ ਤੇ ਕੁਚੀਲ ਮਲਹਾਰੀ ਪਸ਼ੂ ਦਾ ਮਾਸ ਪ੍ਰਾਣੀ ਮਾਤਰ ਦੇ ਤਨ ਤੇ ਮਨ ਤੇ ਭੈੜਾ ਹੀ ਪ੍ਰਭਾਵ ਪਾਏਗਾ । ਅਸੀਂ ਇਹ ਸਿਧ ਕਰ ਆਏ ਹਾਂ ਕਿ ਖਾਧ-ਖੁਰਾਕ ਦਾ ਪ੍ਰਭਾਵ ਮਨੁੱਖ ਦੇ ਤਨ ਅਤੇ ਮਨ ਤੇ ਜ਼ਰੂਰ ਪੈਂਦਾ ਹੈ । ਸੋ ਇਸ ਵਿਚ ਕੋਈ ਸੰਦੇਹ ਨਹੀਂ ਕਿ ਅਜੇਹੇ ਮਲੀਨ ਤੇ ਕੁਚੀਲ ਪਸ਼ੂ ਦਾ ਪ੍ਰਭਾਵ ਵੀ ਮਲੀਨਤਾ ਤੇ ਕੁਚੀਲਤਾ-ਭਰਪੂਰ ਹੀ ਪਏ; ਜਿਹਾ ਕਿ ਯੂਨਾਨੀ ਹਕੀਮਾਂ ਨੇ ਇਸਲਾਮ ਤੋਂ ਪਹਿਲਾਂ ਹੀ ਇਹ ਰਾਇ ਪਰਗਟ ਕਰ ਦਿੱਤੀ ਹੋਈ ਹੈ ਕਿ ਇਸ ਪਸ਼ੂ ਦਾ ਮਾਸ ਆਪਣੇ ਪ੍ਰਭਾਵ ਸਦਕਾ ਲੱਜਾ ਦੀ ਸ਼ਕਤੀ ਘਟਾਉਂਦਾ ਹੈ ਤੇ ਬੇਅਣਖੀ ਨੂੰ ਵਧਾਉਂਦਾ ਹੈ । ਮੁਰਦਾਰ-ਖੋਰੀ ਵੀ ਸ਼ਰੀਅਤ ਨੇ ਇਸੇ ਲਈ ਵਿਵਰਜਿਤ ਕਰਾਰ ਦਿੱਤੀ ਹੈ ਕਿ ਮੁਰਦਾਰ ਵੀ ਖਾਣ ਵਾਲੇ ਨੂੰ ਆਪਣੇ ਰੰਗ ਵਿਚ ਹੀ ਰੰਗੀਨ ਕਰ ਲੈਂਦਾ ਹੈ ਅਤੇ ਉਹ ਸਰੀਰਕ ਅਰੋਗਤਾ ਲਈ ਵੀ ਹਾਨੀਕਾਰਕ ਹੈ । ਇਸੇ ਤਰ੍ਹਾਂ ਜਿਨ੍ਹਾਂ ਪਸ਼ੂਆਂ ਦੀ ਰਤ ਅੰਦਰ ਹੀ ਰਹਿ ਜਾਂਦੀ ਹੈ; ਜਿਹਾ ਕਿ ਸੰਘ ਘੁਟ ਕੇ ਮਰਿਆ ਹੋਇਆ, ਜਾਂ ਸੋਟਿਆਂ ਨਾਲ ਮਾਰਿਆ ਹੋਇਆ ਆਦਿ — ਇਹ ਸਾਰੇ ਹੀ ਪਸ਼ੂ ਵਾਸਤਵ ਵਿਚ ਮੁਰਦਾਰ ਸਮਾਨ ਹਨ । ਕੀ ਕਿਸੇ ਮੁਰਦੇ ਦੀ ਰਤ ਅੰਦਰ ਰਹਿ ਜਾਣ ਨਾਲ ਆਪਣੀ ਅਸਲ ਹਾਲਤ ਤੇ ਰਹਿ ਸਕਦੀ ਹੈ ?

---

*ਸੰਸਕ੍ਰਿਤ ਵਿਚ ਇਸ ਨੂੰ 'ਸ਼ੂਕਰ' ਕਹਿੰਦੇ ਹਨ, ਜੋ 'ਸੁਅਰ' ਦਾ ਹੀ ਦੂਜਾ ਰੂਪ ਕਿਹਾ ਜਾ ਸਕਦਾ ਹੈ । (ਉਲਥਾਕਾਰ)

ਕਦੇ ਨਹੀਂ, ਸਗੋਂ ਸਿਲ੍ਹੀ ਵਾਲੀ ਹੋਣ ਸਦਕਾ ਛੇਤੀ ਹੀ ਗੰਦੀ ਹੋ ਜਾਂਦੀ ਹੈ ਅਤੇ ਆਪਣੀ ਦੁਰਗੰਧੀ ਨਾਲ ਸਾਰੇ ਹੀ ਮਾਸ ਨੂੰ ਖ਼ਰਾਬ ਕਰ ਦਿੰਦੀ ਹੈ, ਅਰਥਾਤ ਰਤ ਦੇ ਓਹ ਕੀੜੇ — ਜੋ ਵਰਤਮਾਨ ਖੋਜ ਨੇ ਸਿਧ ਕੀਤੇ ਹਨ — ਮਰ ਕੇ ਇਕ ਵਿਹੁਲੀ ਦੁਰਗੰਧ ਸਾਰੇ ਸਰੀਰ ਵਿਚ ਪਸਾਰ ਦਿੰਦੇ ਹਨ।

# ਮਨੁੱਖ ਦੀਆਂ ਸਦਾਚਾਰਕ ਹਾਲਤਾਂ

ਕੁਰਾਨ ਸ਼ਰੀਫ਼ ਵਿਚ ਵਰਣਿਤ ਸੁਧਾਰ ਦਾ ਦੂਜਾ ਹਿੱਸਾ ਇਹ ਹੈ ਕਿ ਸੁਭਾਵਿਕ ਹਾਲਤਾਂ ਨੂੰ ਯਥਾਯੋਗ ਸ਼ਰਤਾਂ ਅਨੁਸਾਰ ਉੱਚੇ ਆਚਰਣ ਤਕ ਪੁਚਾਇਆ ਜਾਏ। ਸੋ ਵਿਦਤ ਹੋਵੇ ਕਿ ਇਹ ਹਿੱਸਾ ਬਹੁਤ ਵੱਡਾ ਹੈ। ਜੇ ਅਸੀਂ ਇਸ ਨੂੰ ਵਿਸਥਾਰ ਨਾਲ ਵਰਣਨ ਕਰਨ ਦਾ ਜਤਨ ਕਰੀਏ, ਅਰਥਾਤ ਓਹ ਸਾਰੇ ਸਦਾਚਾਰ ਇਥੇ ਵਰਣਨ ਕਰਨੇ ਚਾਹੀਏ, ਜੋ ਕੁਰਾਨ ਸ਼ਰੀਫ਼ ਨੇ ਵਰਣਨ ਕੀਤੇ ਹਨ ਤਾਂ ਇਹ ਲੇਖ ਇੰਨਾ ਲੰਮਾ ਹੋ ਜਾਏਗਾ ਕਿ ਨੀਅਤ ਸਮਾਂ ਇਸ ਦੇ ਦਸਵੇਂ ਭਾਗ ਨੂੰ ਵੀ ਸਮਾਪਤ ਨਹੀਂ ਕਰ ਸਕੇਗਾ, ਇਸ ਲਈ ਅਸੀਂ ਕੁਝ ਕੁ ਉੱਚੇ ਸਦਾਚਾਰ ਨਮੂਨੇ ਵਜੋਂ ਹੀ ਵਰਣਨ ਕਰਦੇ ਹਾਂ।

ਸੋ ਵਿਦਤ ਹੋਵੇ ਕਿ ਆਚਰਣ ਦੋ ਪ੍ਰਕਾਰ ਦੇ ਹਨ — ਇਕ ਓਹ ਜਿਨ੍ਹਾਂ ਦੁਆਰਾ ਮਨੁੱਖ ਕੁਕਰਮਾਂ ਦਾ ਤਿਆਗ ਕਰਕੇ ਸਫਲਤਾ ਪ੍ਰਾਪਤ ਕਰਦਾ ਹੈ। ਦੂਜੇ ਓਹ ਜਿਨ੍ਹਾਂ ਰਾਹੀਂ ਮਨੁੱਖ ਸ਼ੁਭ ਕਰਮ ਕਰਨ ਤੇ ਸਮਰਥ ਹੁੰਦਾ ਹੈ।

# ਕੁਕਰਮਾਂ ਦੇ ਤਿਆਗ ਦਾ ਆਚਰਣ

ਸੋ ਵਿਦਤ ਹੋਵੇ ਕਿ ਓਹ ਆਚਰਣ ਜੋ ਕੁਕਰਮਾਂ ਦੇ ਤਿਗਾਅ ਵਾਸਤੇ ਸੱਚੇ ਸਾਜਨਹਾਰ ਨੇ ਨੀਅਤ ਕੀਤੇ ਹਨ, ਓਹ ਅਰਬੀ ਭਾਸ਼ਾ ਵਿਚ ਜੋ ਸਾਰੇ ਮਨੁੱਖੀ ਭਾਵਾਂ, ਢੰਗਾਂ ਤੇ ਆਚਰਨਾਂ ਦਾ ਪਰਗਟਾਅ ਕਰਨ ਲਈ ਵੱਖੋ ਵੱਖਰੇ ਤੇ ਕੱਲਮ-ਕੱਲੇ ਪਦ ਆਪਣੇ ਅੰਦਰ ਰਖਦੀ ਹੈ, ਚਾਰ ਨਾਵਾਂ ਨਾਲ ਯਾਦ ਕੀਤੇ ਜਾਂਦੇ ਹਨ; ਜਿਹਾ ਕਿ :—

**ਪਹਿਲਾ ਆਚਰਣ ਇਹਸਾਨ**

ਪਹਿਲਾ ਆਚਰਣ ਇਹਸਾਨ ਦੇ ਨਾਂ ਨਾਲ ਪ੍ਰਸਿਧ ਹੈ। ਇਸ ਦਾ ਭਾਵ ਉਹ ਪਵਿੱਤਰ ਪਵਿੱਤਰਤਾ ਹੈ ਜੋ ਮਰਦ ਤੇ ਤੀਵੀਂ ਦੇ ਗੁਪਤ ਅੰਗਾਂ ਨਾਲ ਸੰਬੰਧਤ ਹੈ ਅਤੇ 'ਮੁਹਸਨ' ਜਾਂ 'ਮੁਹਸਨਾ' ਉਸ ਮਰਦ ਜਾਂ ਤੀਵੀਂ ਨੂੰ ਕਹਿੰਦੇ ਹਨ, ਜੋ ਵਿਭਚਾਰ ਜਾਂ ਉਸ ਦੀਆਂ ਪ੍ਰੇਰਕ ਗੱਲਾਂ ਤੋਂ ਬਚ ਕੇ ਇਸ ਅਪਵਿੱਤਰ ਕੁਕਰਮ ਤੋਂ ਆਪਣੇ ਆਪ ਨੂੰ ਸਦਾ ਸੁਰੱਖਿਅਤ ਰੱਖਣ, ਜਿਸ ਦਾ ਸਿੱਟਾ ਕਿ ਦੋਹਾਂ ਲਈ ਇਸ ਲੋਕ ਵਿਚ ਹੀਣਤਾ ਤੇ ਫਿਟਕਾਰ ਹੈ ਅਤੇ ਪਰਲੋਕ ਵਿਚ ਆਖ਼ਰਤ ਦਾ ਕਸ਼ਟ ਹੈ ਅਤੇ ਸੰਬੰਧੀਆਂ ਵਾਸਤੇ ਬੇਪਤੀ ਤੋਂ ਛੁੱਟ ਵੱਡਾ ਹਾਣ ਹੈ, ਜਿਹਾ ਕਿ ਜੋ ਪ੍ਰਾਣੀ ਕਿਸੇ ਦੀ ਤੀਵੀਂ ਨਾਲ ਇਹ ਅਯੋਗ ਕਰਮ ਕਰੇ ਜਾਂ ਵਿਭਚਾਰ ਤਾਂ ਨਹੀਂ, ਪਰ ਇਸ ਦੀਆਂ ਪ੍ਰੇਰਕ ਗੱਲਾਂ ਕਿਸੇ ਮਰਦ ਤੇ ਤੀਵੀਂ ਦੋਹਾਂ ਤੋਂ ਪਰਗਟ ਹੋਣ ਤਾਂ ਇਸ ਵਿਚ ਕੋਈ ਸੰਦੇਹ ਨਹੀਂ ਕਿ ਉਸ ਅਣਖੀਲੇ ਮਜ਼ਲੂਮ ਦੀ ਅਜੇਹੀ ਪਤਨੀ ਨੂੰ — ਜੋ ਵਿਭਚਾਰ ਲਈ ਤਿਆਰ ਹੋ ਗਈ ਸੀ, ਜਾਂ ਜਿਸ ਨੇ ਵਿਭਚਾਰ ਵੀ ਕਰਾ ਲਿਆ ਸੀ — ਤਿਆਗ ਪੱਤਰ (ਤਲਾਕ)

ਦੇਣਾ ਪਏਗਾ ਅਤੇ ਬਾਲਕਾਂ ਨੂੰ ਜੋ ਉਸ ਤੀਵੀਂ ਦੇ ਗਰਭ ਤੋਂ ਹੋਣਗੇ — ਵੱਡੀ ਜੁਦਾਈ ਪੈ ਜਾਏਗੀ । ਘਰ ਦੇ ਮਾਲਕ ਨੂੰ ਇਹ ਸਾਰਾ ਹਾਣ ਉਸ ਵਿਭਚਾਰਣ (ਤੀਵੀਂ) ਦੇ ਕਾਰਨ ਹੀ ਪੁੱਜੇਗਾ ।

ਇਥੇ ਇਹ ਵੀ ਚੇਤੇ ਰਹੇ ਕਿ ਇਹ ਆਚਰਣ — ਜਿਸ ਦਾ ਨਾਂ ਇਹਸਾਨ ਜਾਂ ਜਤਿ ਸਤਿ ਹੈ ਇਸੇ ਹਾਲਤ ਵਿਚ ਹੀ ਆਚਰਣ ਕਹਾਏਗਾ, ਜਦ ਕਿ ਉਹ ਪ੍ਰਾਣੀ ਇਸ ਤੋਂ ਬਚਣ ਦਾ ਜਤਨ ਕਰੇਗਾ, ਜਿਸ ਨੂੰ ਕਿ ਕਿਸੇ ਵਲ ਭੈੜੀ ਨਜ਼ਰ ਨਾਲ ਵੇਖਣ, ਜਾਂ ਵਿਭਚਾਰ ਕਰਨ ਦੀ ਸਤਾ ਪ੍ਰਾਪਤ ਹੈ, ਅਰਥਾਤ ਕੁਦਰਤ ਨੇ ਓਹ ਸ਼ਕਤੀਆਂ ਉਸ ਨੂੰ ਦਿੱਤੀਆਂ ਹੋਈਆਂ ਹਨ, ਜਿਨ੍ਹਾਂ ਰਾਹੀਂ ਇਹ ਅਪਰਾਧ ਕੀਤਾ ਜਾ ਸਕਦਾ ਹੈ। ਜੇ ਕੋਈ ਪ੍ਰਾਣੀ ਬਾਲਕ ਹੋਣ ਸਦਕਾ, ਖੁਸਰਾ ਹੋਣ ਕਰਕੇ, ਜਾਂ ਨਿਪੁੰਸਕ ਹੋਣ ਦੇ ਕਾਰਨ ਜਾਂ ਬ੍ਰਿਧ ਹੋਣ ਦੇ ਸਬੱਬ ਇਹ ਸਤਾ ਹੀ ਆਪਣੇ ਅੰਦਰ ਨਹੀਂ ਰਖਦਾ, ਤਾਂ ਅਸੀਂ ਉਸ ਨੂੰ ਉਸ ਆਚਰਣ ਜਿਸ ਦਾ ਨਾਂ ਇਹਸਾਨ (ਜਤਿ ਸਤਿ) ਹੈ, ਦਾ ਧਾਰਨੀ ਨਹੀਂ ਕਹਿ ਸਕਾਂਗੇ। ਹਾਂ, ਇਹ ਜ਼ਰੂਰ ਹੈ ਕਿ ਇਹਸਾਨ ਤੇ ਜਤਿ ਸਤਿ ਦੀ ਇਕ ਸੁਭਾਵਿਕ ਹਾਲਤ ਉਸ ਵਿਚ ਵਿਦਮਾਨ ਹੈ। ਪਰ ਅਸੀਂ ਇਹ ਕਈ ਵਾਰ ਵਰਣਨ ਕਰ ਚੁੱਕੇ ਹਾਂ ਕਿ ਸੁਭਾਵਿਕ ਹਾਲਤਾਂ ਨੂੰ ਸਦਾਚਾਰ ਨਹੀਂ ਕਿਹਾ ਜਾ ਸਕਦਾ। ਏਹਨਾਂ ਨੂੰ ਉਸ ਸਮੇਂ ਸਦਾਚਾਰ ਕਿਹਾ ਜਾਏਗਾ, ਜਦ ਕਿ ਅਕਲ ਦੇ ਅਧੀਨ ਆਪਣੀ ਥਾਂ ਤੇ ਸਮੇਂ ਅਨੁਸਾਰ ਵਰਤੋਂ ਵਿਚ ਆਉਣ। ਜਾਂ ਵਰਤੋਂ ਵਿਚ ਆਉਣ ਦੀ ਯੋਗਤਾ ਪੈਦਾ ਕਰ ਲੈਣ। ਸੋ ਜਿਹਾ ਕਿ ਮੈਂ ਦਸ ਆਇਆ ਹਾਂ ਕਿ ਬਾਲਕ, ਨਿਪੁੰਸਕ ਤੇ ਓਹ ਲੋਕ ਜੋ ਕਿਸੇ ਢੰਗ ਨਾਲ ਆਪਣੇ ਆਪ ਨੂੰ ਨਾਮਰਦ ਬਣਾ ਲੈਣ, ਇਸ ਆਚਰਣ ਦੇ ਅਧਿਕਾਰੀ ਨਹੀਂ ਹੋ ਸਕਦੇ; ਭਾਵੇਂ ਉਹ ਆਪਣਾ ਸਾਰਾ ਜੀਵਨ ਵੇਖਣ ਨੂੰ ਜਤਿ ਸਤਿ ਅਰਥਾਤ ਇਹਸਾਨ ਦੇ ਰੰਗ ਵਿਚ ਹੀ ਬਤੀਤ ਕਰਦੇ ਹੋਣ। ਸਮੁੱਚੇ ਤੌਰ ਤੇ ਓਹਨਾਂ ਦੇ ਇਸ ਜਤਿ ਸਤਿ ਤੇ 'ਇਹਸਾਨ' ਦਾ ਨਾਂ ਸੁਭਾਵਿਕ ਹਾਲਤ ਹੀ ਹੋਵੇਗਾ; ਨਾ ਕਿ ਕੁਝ ਹੋਰ। ਚੂੰਕਿ ਇਸ ਅਪਵਿੱਤਰ ਕਰਮ ਤੇ ਇਸ ਦੀਆਂ ਪ੍ਰੇਰਕ ਗੱਲਾਂ ਜਿਵੇਂ ਮਰਦ ਤੋਂ ਹੋਂਦ ਵਿਚ ਆ ਸਕਦੀਆਂ ਹਨ, ਤਿਵੇਂ ਹੀ ਇਕ ਤੀਵੀਂ ਵੀ ਏਹਨਾਂ ਦੀ ਭਾਗੀ ਹੋ ਸਕਦੀ ਹੈ; ਇਸ ਲਈ ਪ੍ਰਭੂ

ਦੀ ਪਵਿੱਤਰ ਪੁਸਤਕ — ਕੁਰਾਨ ਸ਼ਰੀਫ਼ — ਵਿਚ ਮਰਦਾਂ ਤੇ ਤੀਵੀਆਂ ਦੋਹਾਂ ਲਈ ਇਹ ਸਿੱਖਿਆ ਵਰਣਨ ਕੀਤੀ ਗਈ ਹੈ ਕਿ :—

قُلْ لِّلْمُؤْمِنِيْنَ يَغُضُّوْا مِنْ اَبْصَارِهِمْ وَيَحْفَظُوْا فُرُوْجَهُمْ
ذٰلِكَ اَزْكٰى لَهُمْ ۚ وَقُلْ لِّلْمُؤْمِنٰتِ يَغْضُضْنَ مِنْ
اَبْصَارِهِنَّ وَيَحْفَظْنَ فُرُوْجَهُنَّ وَلَا يُبْدِيْنَ زِيْنَتَهُنَّ اِلَّا مَا ظَهَرَ
مِنْهَا وَلْيَضْرِبْنَ بِخُمُرِهِنَّ عَلٰى جُيُوْبِهِنَّ ۖ وَلَا يَضْرِبْنَ
بِاَرْجُلِهِنَّ لِيُعْلَمَ مَا يُخْفِيْنَ مِنْ زِيْنَتِهِنَّ ۚ وَتُوْبُوْٓا اِلَى اللّٰهِ
جَمِيْعًا اَيُّهَ الْمُؤْمِنُوْنَ لَعَلَّكُمْ تُفْلِحُوْنَ ۝ وَلَا تَقْرَبُوا الزِّنٰٓى
اِنَّهٗ كَانَ فَاحِشَةً ۗ وَّسَآءَ سَبِيْلًا ۝ وَلْيَسْتَعْفِفِ الَّذِيْنَ
لَا يَجِدُوْنَ نِكَاحًا ۝ وَرَهْبَانِيَّةَ ۨ ابْتَدَعُوْهَا مَا كَتَبْنٰهَا
عَلَيْهِمْ ۝ فَمَا رَعَوْهَا حَقَّ رِعَايَتِهَا ۚ

ਅਰਥਾਤ—ਸ਼ਰਧਾਲੂ ਮਰਦਾਂ ਨੂੰ ਇਹ ਕਹਿ ਦਿਓ ਕਿ ਓਹ ਆਪਣੇ ਨੇਤਰ ਪਰ-ਇਸਤਰੀਆਂ ਵਲ ਵੇਖਣ ਤੋਂ ਰੋਕੀ ਰੱਖਣ। ਅਜੇਹੀਆਂ ਪਰ-ਇਸਤਰੀਆਂ ਵਲ ਅੱਖਾਂ ਪਾੜ ਪਾੜ ਕੇ ਨਾ ਵੇਖਣ, ਜੋ ਕਾਮਚੇਸ਼ਟਾ ਦਾ ਕਾਰਣ ਬਣ ਸਕਦੀਆਂ ਹਨ। ਏਹੋ ਜੇਹੇ ਸਮੇਂ ਨੀਂਦ ਵਾਲੀਆਂ ਅੱਖਾਂ ਦੀ ਆਦਤ ਪਾਉਣ ਅਤੇ ਆਪਣੇ ਸਤਰ ਵਾਲੇ ਇੰਦਰਿਆਂ ਨੂੰ ਜਿਵੇਂ ਹੀ ਹੋ ਸਕੇ, ਬਚਾਉਣ। ਇਸੇ ਤਰ੍ਹਾਂ ਆਪਣੇ ਕੰਨ ਪਰ-ਇਸਤਰੀਆਂ ਤੋਂ ਬਚਾਉਣ, ਅਰਥਾਤ ਪਰ-ਇਸਤਰੀਆਂ ਦਾ ਰਾਗ-ਰੰਗ ਨਾ ਸੁਣਨ ਤੇ ਨਾ ਓਹਨਾਂ ਦੀ ਸੁੰਦਰਤਾ ਦੇ ਕਿੱਸੇ-ਕਹਾਣੀਆਂ ਵਲ ਹੀ ਧਿਆਨ ਦੇਣ। ਇਹ ਪਾਕ-ਨਜ਼ਰ ਤੇ ਪਾਕ-ਦਿਲ ਰਹਿਣ ਵਾਸਤੇ ਸਭ ਤੋਂ ਚੰਗਾ ਸਾਧਨ ਹੈ। ਇਸੇ ਤਰ੍ਹਾਂ ਸ਼ਰਧਾਲੂ ਤੀਵੀਆਂ ਨੂੰ ਇਹ ਕਹਿ ਦਿਓ ਕਿ ਓਹ ਵੀ ਆਪਣੇ ਨੇਤਰ ਪਰ-ਪੁਰਖਾਂ ਵਲ ਵੇਖਣ ਤੋਂ ਰੋਕੀ ਰੱਖਣ। ਆਪਣੇ ਕੰਨ ਵੀ ਪਰ-ਪੁਰਖਾਂ

ਤੋਂ ਬਚਾਈ ਰੱਖਣ। ਅਰਥਾਤ ਓਹਨਾਂ ਦੀਆ ਕਾਮ-ਭਰੀਆਂ ਗੱਲਾਂ ਨਾ ਸੁਣਨ ਅਤੇ ਆਪਣੇ ਸਤਰ ਵਾਲੇ ਅੰਗਾਂ ਨੂੰ ਪਰਦੇ ਵਿਚ ਰੱਖਣ । ਇਸੇ ਤਰ੍ਹਾਂ ਆਪਣੇ ਸਜਾਵਟ ਵਾਲੇ ਅੰਗ ਕਿਸੇ ਵੀ ਪਰ-ਪੁਰਖ ਅੱਗੇ ਪਰਗਟ ਨਾ ਕਰਨ ਅਤੇ ਆਪਣੇ ਦੁਪੱਟਿਆਂ ਨੂੰ ਇਸ ਢੰਗ ਨਾਲ ਸਿਰ ਤੇ ਲੈਣ ਕਿ ਓਹ ਗੱਲ ਵਿਚੋਂ ਹੋ ਕੇ ਸਿਰ ਤੇ ਆ ਜਾਣ। ਗਲ ਕੀ, ਦੋਵੇਂ ਕੰਨ, ਸਿਰ ਤੇ ਪੁੜਪੁੜੀਆਂ ਚਾਦਰ ਵਿਚ ਢੱਕੀਆਂ ਜਾਣ ਅਤੇ ਆਪਣੇ ਪੈਰਾਂ ਨੂੰ ਨੱਚਣ ਵਾਲੀਆਂ ਤੀਵੀਆਂ ਵਾਂਗ ਧਰਤੀ ਤੇ ਜ਼ੋਰ ਨਾਲ ਨਾ ਮਾਰਿਆ ਕਰਨ। ਇਹ ਉਹ ਵਿਓਂਤ ਹੈ, ਜਿਸ ਰਾਹੀਂ ਮਨ ਦੇ ਡੋਲਣ ਤੋਂ ਸਹਿਜੇ ਹੀ ਬਚਾਉ ਹੋ ਸਕਦਾ ਹੈ।

**ਦੂਜਾ ਢੰਗ** ਬਚਾਉ ਦਾ ਦੂਜਾ ਢੰਗ ਇਹ ਹੈ ਕਿ ਪ੍ਰਭੂ ਵਲ ਮਨ ਲਾਇਆ ਜਾਏ ਤੇ ਉਸੇ ਅੱਗੇ ਅਰਦਾਸ ਕੀਤੀ ਜਾਏ ਕਿ ਉਹ ਡੋਲਣ ਤੇ ਡਿੱਗਣ ਤੋਂ ਬਚਾਈ ਰੱਖੇ। ਵਿਭਚਾਰ ਦੇ ਲਾਗੇ ਵੀ ਨਾ ਜਾਓ। ਅਜੇਹੇ ਸਮਾਗਮਾਂ ਤੋਂ ਦੂਰ ਰਹੋ, ਜਿਨ੍ਹਾਂ ਨਾਲ ਵਿਭਚਾਰ ਦਾ ਵਿਚਾਰ ਵੀ ਮਨ ਵਿਚ ਆਉਣ ਦੀ ਸੰਭਾਵਨਾ ਹੋ ਸਕਦੀ ਹੋਵੇ। ਉਹ ਮਾਰਗ ਧਾਰਨ ਨਾ ਕਰੋ,ਜਿਸ ਨਾਲ ਇਸ ਪਾਪ ਦੇ ਹੋਂਦ ਵਿਚ ਆਉਣ ਦਾ ਡਰ ਹੋਵੇ। ਜੋ ਪ੍ਰਾਣੀ ਵਿਭਚਾਰ ਕਰਦਾ ਹੈ, ਉਹ ਕੁਕਰਮੀ ਨੂੰ ਉਸ ਦੀ ਆਖਰੀ ਹੱਦ ਤੇ ਪੁਚਾ ਦਿੰਦਾ ਹੈ। ਵਿਭਚਾਰ ਦਾ ਮਾਰਗ ਬਹੁਤ ਹੀ ਭੈੜਾ ਹੈ। ਅਸਲ ਆਦਰਸ਼ ਵਿਚ ਰੋਕ ਪਾਉਂਦਾ ਹੈ ਅਤੇ ਤੁਹਾਡੇ ਅੰਤਲੇ ਟਿਕਾਣੇ ਲਈ ਵੀ ਵੱਡਾ ਭਿਆਨਕ ਹੈ। ਜੋ ਪ੍ਰਾਣੀ ਵਿਵਾਹ ਨਾ ਕਰਾ ਸਕਦਾ ਹੋਵੇ, ਉਸ ਨੂੰ ਚਾਹੀਦਾ ਹੈ ਕਿ ਉਹ ਆਪਣੇ ਜਤਿ-ਸਤਿ ਦੀ ਰਾਖੀ ਦੂਜੇ ਢੰਗਾਂ ਨਾਲ ਕਰਦਾ ਰਹੇ; ਜਿਹਾ ਕਿ ਰੋਜ਼ੇ ਰਖਣੇ, ਜਾਂ ਘਟ ਖਾਣਾ ਪੀਣਾ, ਜਾਂ ਵੱਡੇ ਕਰੜੇ ਕੰਮਾਂ ਵਿਚ ਰੁਝਿਆ ਰਹਿਣਾ ਆਦਿ। ਕਈ ਲੋਕਾਂ ਨੇ ਇਹ ਸਾਧਨ ਵੀ ਬਣਾਏ ਹਨ; ਜਿਹਾ ਕਿ ਸਾਰੀ ਉਮਰ ਵਿਵਾਹ ਨਾ ਕਰਾਉਣਾ, ਨਿਪੁੰਸਕ ਹੋ ਜਾਣਾ, ਜਾਂ ਕਿਸੇ ਹੋਰ ਢੰਗ ਨਾਲ ਬ੍ਰਹਮਚਾਰੀ ਰਹਿਣਾ। ਪਰ ਪ੍ਰਭੂ ਨੇ ਇਹ ਗੱਲਾਂ ਮਨੁੱਖ ਜਾਤੀ ਤੇ ਫ਼ਰਜ਼ ਨਹੀਂ ਕੀਤੀਆਂ; ਇਸ ਲਈ ਓਹ ਏਹਨਾਂ ਗੱਲਾਂ ਤੇ ਪੂਰੀ ਤਰ੍ਹਾਂ ਵਰਤੋਂ ਨਾ ਕਰ ਸਕੇ। ਪ੍ਰਭੂ ਦਾ ਇਹ ਫ਼ਰਮਾਉਣਾ ਕਿ ਸਾਡਾ ਇਹ ਹੁਕਮ

ਨਹੀਂ ਕਿ ਸਾਰੇ ਹੀ ਮਨੁੱਖ ਨਿਪੁੰਸਕ ਹੋ ਜਾਣ, ਸਾਡੀ ਇਸੇ ਪਾਸੇ ਅਗਵਾਈ ਕਰਦਾ ਹੈ ਕਿ ਜੇ ਪ੍ਰਭੂ ਦੀ ਇਹ ਇੱਛਾ ਹੁੰਦੀ, ਤਾਂ ਸਾਰੇ ਹੀ ਮਨੁੱਖ ਇਸ ਤੇ ਵਰਤੋਂ ਕਰਨ ਦੇ ਅਧਿਕਾਰੀ ਹੁੰਦੇ। ਇਸ ਸੂਰਤ ਵਿਚ ਮਨੁੱਖ ਜਾਤੀ ਦੀ ਬੰਸ ਕਦੇ ਦੀ ਮੁਕ ਗਈ ਹੁੰਦੀ ਅਤੇ ਇਸ ਜਗ ਦਾ ਅੰਤ ਹੋ ਗਿਆ ਹੁੰਦਾ। ਜੇ ਜਤਿ-ਸਤਿ ਦੀ ਰਾਖੀ ਇਸ ਤਰ੍ਹਾਂ ਕਰਨੀ ਹੋਵੇ ਕਿ ਆਪਣੀ ਇੰਦਰੀ ਨੂੰ ਹੀ ਕਟ ਦਿੱਤਾ ਜਾਏ, ਤਾਂ ਇਹ ਇਕ ਤਰ੍ਹਾਂ ਨਾਲ ਉਸ ਸਾਜਨਹਾਰ ਤੇ ਇਤਰਾਜ਼ ਹੈ, ਜਿਸ ਨੇ ਕਿ ਇਸ ਅੰਗ ਦੀ ਸਾਜਨਾ ਕੀਤੀ ਹੈ। ਸੋ ਗੱਲ ਕੀ, ਪੁੰਨ ਦਾ ਸਾਰਾ ਨਿਰਭਰ ਇਸ ਗੱਲ ਤੇ ਹੈ ਕਿ ਇਕ ਸ਼ਕਤੀ ਮੌਜੂਦ ਹੋਵੇ, ਫੇਰ ਮਨੁੱਖ ਪ੍ਰਭੂ ਦਾ ਭਉ ਕਰ ਕੇ ਉਸ ਸ਼ਕਤੀ ਦੇ ਭੈੜੇ ਵਲਵਲਿਆਂ ਦਾ ਟਾਕਰਾ ਕਰੇ ਅਤੇ ਉਸ ਦੇ ਨਫ਼ੇ ਤੋਂ ਲਾਭ ਪ੍ਰਾਪਤ ਕਰਕੇ ਦੋ ਤਰ੍ਹਾਂ ਦਾ ਪੁੰਨ ਪ੍ਰਾਪਤ ਕਰੇ। ਬਸ, ਇਹ ਗੱਲ ਸਪਸ਼ਟ ਹੈ ਕਿ ਅਜੇਹੇ ਅੰਗ ਨੂੰ ਅਜਾਈਂ ਗੁਆ ਦੇਣ ਨਾਲ ਦੋਹਾਂ ਪੁੰਨਾਂ ਤੋਂ ਹੀਨ ਹੋਣਾ ਪੈਂਦਾ ਹੈ। ਪੁੰਨ ਤਾਂ ਵਿਰੋਧੀ ਵਲਵਲਿਆਂ ਦੀ ਹੋਂਦ ਤੇ ਓਹਨਾਂ ਦਾ ਟਾਕਰਾ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ। ਪਰ ਜਿਸ ਵਿਚ ਬਾਲਕਾਂ ਸਮਾਨ ਉਹ ਸਤਾ ਹੀ ਨਹੀਂ ਰਹੀ, ਉਸ ਨੂੰ ਕੀ ਪੁੰਨ ਪ੍ਰਾਪਤ ਹੋ ਸਕਦਾ ਹੈ। ਕੀ ਕਿਸੇ ਬਾਲਕ ਨੂੰ ਉਸ ਦੇ ਜਤਿ-ਸਤਿ ਦਾ ਪੁੰਨ ਮਿਲ ਸਕਦਾ ਹੈ?

## ਸਤਿਵੰਤਾ ਰਹਿਣ ਲਈ ਪੰਜ ਇਲਾਜ

ਏਹਨਾਂ ਆਇਤਾਂ ਵਿਚ ਪ੍ਰਭੂ ਨੇ 'ਇਹਸਾਨ' ਅਥਵਾ ਜਤਿ-ਸਤਿ ਦੀ ਪ੍ਰਾਪਤੀ ਲਈ ਕੇਵਲ ਉੱਚੀ ਸਿੱਖਿਆ ਹੀ ਨਹੀਂ ਦਿੱਤੀ, ਸਗੋਂ ਮਨੁੱਖ ਨੂੰ ਜਤਿ-ਸਤਿ ਦੀ ਰਾਖੀ ਲਈ ਪੰਜ ਉਪਾਉ ਵੀ ਦੱਸੇ ਹਨ, ਅਰਥਾਤ (੧) ਆਪਣੇ ਨੇਤਰਾਂ ਨੂੰ ਪਰ-ਇਸਤਰੀਆਂ ਜਾਂ ਪਰ-ਪੁਰਖਾਂ ਵਲ ਵੇਖਣ ਤੋਂ ਰੋਕਣਾ, (੨) ਆਪਣੇ ਕੰਨਾਂ ਨੂੰ ਪਰ-ਇਸਤਰੀਆਂ ਜਾਂ ਪਰ-ਪੁਰਖਾਂ ਦੇ ਕਿੱਸੇ ਕਹਾਣੀਆਂ ਸੁਣਨ ਤੋਂ ਬਚਾਉਣਾ। (੩) ਪਰ-ਇਸਤਰੀਆਂ ਜਾਂ ਪਰ-ਪੁਰਖਾਂ ਦੀਆਂ ਗੱਲਾਂ ਸੁਣਨ ਤੋਂ ਸੰਕੋਚ ਕਰਨਾ। (੪) ਓਹਨਾਂ ਸਾਰੇ ਸਮਾਗਮਾਂ ਤੋਂ — ਜਿਨ੍ਹਾਂ ਦੁਆਰਾ ਇਸ ਕੁਕਰਮ ਦੇ ਹੋਂਦ ਵਿਚ ਆਉਣ ਦੀ ਸੰਭਾਵਨਾ ਹੋਵੇ — ਆਪਣੇ ਆਪ ਨੂੰ

ਬਚਾਉਣਾ। (੫) ਜੇ ਵਿਵਾਹ ਨਾ ਹੋ ਸਕਦਾ ਹੋਵੇ, ਤਾਂ ਰੋਜ਼ੇ ਰੱਖਣਾ, ਆਦਿ।

ਅਸੀਂ ਇਸ ਥਾਂ ਇਹ ਗੱਲ ਪੂਰਨ ਵਿਸ਼ਵਾਸ ਨਾਲ ਆਖਦੇ ਹਾਂ ਕਿ ਇਹ ਉੱਚੀ ਸਿੱਖਿਆ, ਜੋ ਏਹਨਾਂ ਸਾਰੇ ਸਾਧਨਾਂ ਦੁਆਰਾ, ਕੁਰਾਨ ਸ਼ਰੀਫ਼ ਵਿਚ ਵਰਣਨ ਕੀਤੀ ਗਈ ਹੈ, ਕੇਵਲ ਇਸਲਾਮ ਨਾਲ ਹੀ ਵਿਸ਼ੇਸ਼ ਹੈ। ਇਸ ਦੇ ਨਾਲ ਹੀ ਇੱਥੇ ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਚੂੰਕਿ ਮਨੁੱਖ ਦੀ ਉਹ ਸੁਭਾਵਿਕ ਹਾਲਤ — ਜੋ ਕਾਮ ਚੇਸ਼ਟਾ ਦਾ ਸੋਮਾ ਹੈ ਤੇ ਜਿਸ ਤੋਂ ਪ੍ਰਾਣੀ ਕਿਸੇ ਪੂਰਨ ਵਟਾਉ ਤੋਂ ਬਿਨਾਂ ਅੱਡ ਨਹੀਂ ਹੋ ਸਕਦਾ — ਏਹੋ ਹੈ ਕਿ ਉਸ ਦੀ ਕਾਮ-ਚੇਸ਼ਟਾ, ਸਮਾਂ ਤੇ ਟਿਕਾਣਾ ਮਿਲਣ ਤੇ ਭੜਕਾਹਟ ਵਿਚ ਆਉਣ ਤੋਂ ਬਚ ਨਹੀਂ ਸਕਦੀ, ਜਾਂ ਇਹ ਆਖ ਦਿਓ ਕਿ ਵੱਡੇ ਖ਼ਤਰੇ ਵਿਚ ਪੈ ਜਾਂਦੀ ਹੈ, ਇਸ ਲਈ ਪ੍ਰਭੂ ਨੇ ਸਾਨੂੰ ਇਹ ਸਿੱਖਿਆ ਨਹੀਂ ਦਿੱਤੀ ਕਿ ਅਸੀਂ ਪਰ-ਇਸਤਰੀਆਂ (ਜਾਂ ਪਰ-ਪੁਰਖਾਂ) ਵਲ ਬਿਨਾਂ ਕਿਸੇ ਰੋਕ-ਟੋਕ ਦੇ ਵੇਖ ਤਾਂ ਲਿਆ ਕਰੀਏ, ਓਹਨਾਂ ਦੀ ਸਾਰੀ ਸਜਾਵਟ ਵਲ ਵੀ ਝਾਤੀਆਂ ਮਾਰ ਲਿਆ ਕਰੀਏ, ਤੇ ਓਹਨਾਂ ਦੇ ਸਾਰੇ ਢੰਗ — ਨੱਚਣਾ, ਆਦਿ ਵੀ ਵੇਖ ਲਿਆ ਕਰੀਏ, ਪਰ ਸਾਡੀ ਇਹ ਤੱਕਣੀ ਪਵਿੱਤਰ ਹੋਇਆ ਕਰੇ। ਨਾ ਹੀ ਇਹ ਉਪਦੇਸ਼ ਕੀਤਾ ਹੈ ਕਿ ਅਸੀਂ ਪਰ-ਇਸਤਰੀਆਂ ਦਾ ਰਾਗ-ਰੰਗ ਤੇ ਓਹਨਾਂ ਦੀ ਸੁੰਦਰਤਾ ਦੇ ਕਿੱਸੇ ਸੁਣ ਤਾਂ ਲਿਆ ਕਰੀਏ, ਪਰ ਸਾਡਾ ਇਹ ਸੁਣਨਾ ਪਾਕ ਵਿਚਾਰ ਅਨੁਸਾਰ ਹੋਵੇ; ਸਗੋਂ ਸਾਨੂੰ ਇਹ ਪੱਕੀ ਕੀਤੀ ਹੈ ਕਿ ਅਸੀਂ ਪਰ-ਇਸਤਰੀਆਂ ਵਲ ਤੇ ਓਹਨਾਂ ਦੀ ਸਜਾਵਟ ਵਲ ਉੱਕਾ ਹੀ ਨਾ ਵੇਖੀਏ, ਨਾ ਤਾਂ ਚੰਗੀ ਨਜ਼ਰ ਨਾਲ ਤੇ ਨਾ ਹੀ ਮੰਦੀ ਨਜ਼ਰ ਨਾਲ। ਓਹਨਾਂ ਦੀਆਂ ਸੁਰੀਲੀਆਂ ਆਵਾਜ਼ਾਂ ਤੇ ਓਹਨਾਂ ਦੀ ਸੁੰਦਰਤਾ ਦੇ ਕਿੱਸੇ ਨਾ ਸੁਣੀਏ, ਨਾ ਤਾਂ ਚੰਗੇ ਵਿਚਾਰ ਨਾਲ ਤੇ ਨਾ ਮੰਦੇ ਵਿਚਾਰ ਨਾਲ। ਸਗੋਂ ਸਾਡੇ ਲਈ ਏਹੋ ਉਚਿਤ ਹੈ ਕਿ ਓਹਨਾਂ ਨੂੰ ਵੇਖਣ ਤੇ ਸੁਣਨ ਤੋਂ ਘ੍ਰਿਣਾ ਕਰੀਏ, ਜਿਵੇਂ ਕਿ ਇਕ ਮੁਰਦਾਰ ਤੋਂ ਘ੍ਰਿਣਾ ਕੀਤੀ ਜਾਂਦੀ ਹੈ; ਤਾਂ ਜੁ ਸਾਡਾ ਮਨ ਡੋਲਾਇਮਾਨ ਨਾ ਹੋ ਸਕੇ। ਬੇਕੈਦ ਤੇ ਬੇਰੋਕ ਨਜ਼ਰਾਂ ਨਾਲ ਵੇਖਿਆਂ ਠੇਡੇ ਲੱਗਣ ਤੇ ਡਿੱਗਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਸੋ ਚੂੰਕਿ ਪ੍ਰਭੂ ਇਹ ਚਾਹੁੰਦਾ ਹੈ ਕਿ ਸਾਡੇ ਨੇਤਰ ਤੇ ਦਿਲ ਸਾਰੇ ਖਤਰਿਆਂ ਤੋਂ ਬਚੇ ਰਹਿਣ; ਇਸ ਲਈ ਉਸ ਨੇ

ਇਹ ਸੁੰਦਰ ਸਿੱਖਿਆ ਦਿੱਤੀ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਬੇਮੁਹਾਰੀ ਤੱਕਣੀ ਠੇਡੇ ਦਾ ਕਾਰਣ ਬਣਦੀ ਹੈ। ਜੇ ਅਸੀਂ ਇਕ ਭੁੱਖੇ ਕੁੱਤੇ ਅੱਗੇ ਨਰਮ ਨਰਮ ਰੋਟੀਆਂ ਰਖ ਕੇ ਇਹ ਆਸ ਕਰੀਏ ਕਿ ਉਸ ਕੁੱਤੇ ਦੇ ਮਨ ਵਿਚ ਓਹਨਾਂ ਦੇ ਖਾਣ ਦਾ ਵਿਚਾਰ ਤਕ ਨਹੀਂ ਆਏਗਾ, ਤਾਂ ਇਹ ਸਾਡੀ ਵੱਡੀ ਭੁੱਲ ਹੋਵੇਗੀ। ਸੋ ਪ੍ਰਭੂ ਨੇ ਏਹੋ ਹੀ ਚਾਹਿਆ ਹੈ ਕਿ ਪ੍ਰਾਣੀ ਮਾਤਰ ਦੇ ਮਨ ਦੀਆਂ ਵਾਸ਼ਨਾਵਾਂ ਨੂੰ ਲੁਕਵੀਆਂ ਕਾਰਰਵਾਈਆਂ ਕਰਨ ਦਾ ਸਮਾਂ ਨਾ ਮਿਲੇ। ਅਤੇ ਨਾ ਕੋਈ ਅਜੇਹਾ ਸਮਾਂ ਹੀ ਮਿਲ ਸਕੇ ਕਿ ਜਿਸ ਤੋਂ ਭੈੜੇ ਖਤਰੇ ਕੋਈ ਹਿਲਜੁਲ ਕਰ ਸਕਣ।

ਇਸਲਾਮੀ ਪੜਦੇ ਦੀ ਏਹੋ ਫ਼ਲਾਸਫ਼ੀ ਤੇ ਏਹੋ ਸ਼ਰਈ ਉਪਦੇਸ਼ ਹੈ। ਪ੍ਰਭੂ ਦੀ ਪੁਸਤਕ ਵਿਚ ਪੜਦੇ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਕੇਵਲ ਤੀਵੀਆਂ ਨੂੰ ਕੈਦੀਆਂ ਵਾਂਗ ਘਰਾਂ ਦੀ ਚਾਰ ਦੀਵਾਰੀ ਵਿਚ ਕੈਦ ਰੱਖਿਆ ਜਾਏ। ਇਹ ਓਹਨਾਂ ਮੂਰਖਾਂ ਦਾ ਵਿਚਾਰ ਹੈ, ਜੋ ਇਸਲਾਮੀ ਸਾਧਨਾਂ ਤੇ ਉਪਦੇਸ਼ਾਂ ਤੋਂ ਅਗਿਆਤ ਹਨ। ਇਸਲਾਮ ਦੀ ਇਸ ਸਿੱਖਿਆ ਦਾ ਮੁਖ ਮੰਤਵ ਇਹ ਹੈ ਕਿ ਪਰ-ਇਸਤਰੀਆਂ ਤੇ ਪਰ-ਪੁਰਖਾਂ — ਦੋਹਾਂ ਨੂੰ ਆਜ਼ਾਦ ਤੱਕਣੀਆਂ ਅਤੇ ਆਪਣੀਆਂ ਸਜਾਵਟਾਂ ਦਾ ਵਿਖਾਵਾ ਕਰਨ ਤੋਂ ਰੋਕਿਆ ਜਾਏ; ਕਿਉਂਕਿ ਇਸੇ ਵਿਚ ਹੀ ਇਸਤਰੀਆਂ ਤੇ ਪੁਰਖਾਂ ਦਾ ਭਲਾ ਹੈ। ਅੰਤ ਵਿਚ ਇਹ ਵੀ ਚੇਤੇ ਰਹੇ ਕਿ ਨੀਂਦਰ ਭਰੀਆਂ ਅੱਖਾਂ ਨਾਲ ਗੈਰ-ਮਹੱਲ ਵੇਖਣ ਤੋਂ ਬਚਣਾ ਤੇ ਦੂਜੀਆਂ ਵੇਖਣ ਯੋਗ ਚੀਜ਼ਾਂ ਨੂੰ ਵੇਖਣਾ, ਅਰਬੀ ਭਾਸ਼ਾ ਵਿਚ 'ਗ਼ਜ਼ਿ ਬਸਰ' (ਅੱਖਾਂ ਦਾ ਪੜਦਾ) ਕਹਾਉਂਦਾ ਹੈ। ਹਰੇਕ ਸੰਜਮੀ ਲਈ ਜੋ ਆਪਣੇ ਮਨ ਨੂੰ ਪਵਿੱਤਰ ਰੱਖਣਾ ਚਾਹੁੰਦਾ ਹੈ — ਇਹ ਯੋਗ ਨਹੀਂ ਕਿ ਉਹ ਪਸ਼ੂਆਂ ਸਮਾਨ ਜਿਧਰ ਚਾਹੇ ਬਿਨਾਂ ਕਿਸੇ ਰੋਕ ਟੋਕ ਦੇ ਅੱਖਾਂ ਪਾੜ ਪਾੜ ਕੇ ਵੇਖਦਾ ਰਹੇ। ਉਸ ਨੂੰ ਆਪਣੀ ਰਹਿਣੀ-ਬਹਿਣੀ ਵਿਚ 'ਗ਼ੱਜ਼ਿ ਬਸਰ' ਤੇ ਵਰਤੋਂ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਉਸ ਦੀ ਇਹ ਸੁਭਾਵਿਕ ਹਾਲਤ ਇਕ ਵੱਡਾ ਆਚਰਣ ਦਾ ਰੂਪ ਧਾਰਨ ਕਰ ਲਏਗੀ ਅਤੇ ਉਸ ਦੇ ਰਹਿਣ-ਸਹਿਣ ਦੀਆਂ ਸਾਰੀਆਂ ਲੋੜਾਂ ਵਿਚ ਵੀ ਕੋਈ ਵਿਘਨ ਨਹੀਂ ਪਏਗਾ। ਏਹੋ ਉਹ ਆਚਰਣ ਹੈ, ਜਿਸ ਨੂੰ 'ਇਹਸਾਨ' ਅਰਥਾਤ ਜਤਿ-ਸਤਿ ਆਖਦੇ ਹਨ।

ਅਮਾਨਤ ਤੇ ਦਿਆਨਤ ਦੂਜੀ ਕਿਸਮ ਬੁਰਾਈ ਦਾ ਤਿਆਗ ਅਮਾਨਤ ਤੇ ਦਿਆਨਤ ਹੈ। ਅਰਥਾਤ ਪਰ ਧਨ ਤੇ ਧੱਕੇ ਤੇ ਭੈੜੀ ਨੀਅਤ ਨਾਲ ਅਧਿਕਾਰ ਜਮਾ ਕੇ ਕਿਸੇ ਨੂੰ ਦੁਖ ਦੇਣ ਤੇ ਰਾਜ਼ੀ ਨਾ ਹੋਣਾ। ਸੋ ਵਿਦਤ ਹੋਵੇ ਕਿ ਦਿਆਨਤ ਤੇ ਅਮਾਨਤ ਮਨੁੱਖ ਜਾਤੀ ਦੀਆਂ ਸੁਭਾਵਿਕ ਹਾਲਤਾਂ ਵਿਚੋਂ ਹੀ ਇਕ ਹਾਲਤ ਹੈ। ਏਹੋ ਕਾਰਨ ਹੈ ਕਿ ਇਕ ਦੁਧ-ਪੀਂਦਾ ਬਾਲਕ ਵੀ — ਜੋ ਛੋਟੀ ਉਮਰ ਦਾ ਹੋਣ ਕਰਕੇ ਆਪਣੀ ਸੁਭਾਵਿਕ ਸਾਦਗੀ ਤੇ ਹੁੰਦਾ ਹੈ — ਅਤੇ ਛੋਟੀ ਆਯੂ ਦਾ ਹੋਣ ਕਰਕੇ ਅਜੇ ਭੈੜੀਆਂ ਆਦਤਾਂ ਦਾ ਧਾਰਨੀ ਨਹੀਂ ਹੁੰਦਾ — ਦੂਜਿਆਂ ਦੀਆਂ ਚੀਜ਼ਾਂ ਤੋਂ ਵੱਡੀ ਘ੍ਰਿਣਾ ਕਰਦਾ ਹੈ; ਇੱਥੋਂ ਤਕ ਕਿ ਕਿਸੇ ਓਪਰੀ ਤੀਵੀਂ ਦਾ ਦੁਧ ਵੀ ਵੱਡੇ ਜਤਨਾਂ ਨਾਲ ਹੀ ਪੀਂਦਾ ਹੈ। ਜੇ ਉਸ ਦੀ ਬੇਸੁਰਤੀ ਦੇ ਸਮੇਂ ਕੋਈ ਹੋਰ ਟਹਿਲਣ ਨੀਅਤ ਨਾ ਕੀਤੀ ਜਾਏ, ਤਾਂ ਸੁਰਤ ਦੇ ਸਮੇਂ ਉਸ ਨੂੰ ਦੂਜੇ ਦਾ ਦੁਧ ਪਿਆਉਣਾ ਅਤਿ ਕਠਨ ਹੋ ਜਾਂਦਾ ਹੈ। ਉਹ ਆਪਣੇ ਆਪ ਤੇ ਵੱਡਾ ਕਸ਼ਟ ਝਲਦਾ ਹੈ, ਤੇ ਇਹ ਵੀ ਸੰਭਵ ਹੈ ਕਿ ਉਸ ਕਸ਼ਟ ਨਾਲ ਉਹ ਮੌਤ ਦੇ ਨੇੜੇ ਹੀ ਪੁਜ ਜਾਏ, ਪਰ ਉਹ ਕਿਸੇ ਦੂਜੀ ਤੀਵੀਂ ਦਾ ਦੁਧ ਪੀਣ ਤੋਂ ਸੁਭਾਵਿਕ ਤੌਰ ਤੇ ਵੱਡਾ ਉਪਰਾਮ ਹੁੰਦਾ ਹੈ। ਇਸ ਘ੍ਰਿਣਾ ਵਿਚ ਕੀ ਭੇਦ ਹੈ? ਏਹੋ ਹੀ ਕਿ ਉਹ ਆਪਣੀ ਮਾਤਾ ਦਾ ਤਿਆਗ ਕਰਕੇ ਕਿਸੇ ਦੂਜੇ ਦੀ ਚੀਜ਼ ਵਲ ਧਿਆਨ ਦੇਣ ਤੋਂ ਸੁਭਾਵਿਕ ਤੌਰ ਤੇ ਘ੍ਰਿਣਾ ਕਰਦਾ ਹੈ। ਸੋ ਜਦ ਅਸੀਂ ਵੱਡੀ ਡੂੰਘੀ ਨਜ਼ਰ ਨਾਲ ਇਕ ਬਾਲਕ ਦੇ ਇਸ ਸੁਭਾਉ ਵਲ ਝਾਤ ਮਾਰਦੇ ਹਾਂ, ਤਾਂ ਸਾਨੂੰ ਸਾਫ਼ ਪਤਾ ਲਗਦਾ ਹੈ ਕਿ ਇਹ ਸੁਭਾਉ — ਜੋ ਦੂਜਿਆਂ ਦੀਆਂ ਚੀਜ਼ਾਂ ਤੋਂ ਇੰਨੀ ਘ੍ਰਿਣਾ ਕਰਦਾ ਹੈ ਕਿ ਆਪਣੇ ਉੱਤੇ ਮੁਸੀਬਤ ਵੀ ਪਾ ਲੈਂਦਾ ਹੈ — ਅਮਾਨਤ ਤੇ ਦਿਆਨਤ ਦਾ ਮੂਲ ਹੈ। ਸੋ ਦਿਆਨਤ ਦੇ ਆਚਰਣ ਵਿਚ ਕੋਈ ਵੀ ਪ੍ਰਾਣੀ ਉਦੋਂ ਤਕ ਸਚਿਆਰ ਨਹੀਂ ਹੋ ਸਕਦਾ, ਜਦੋਂ ਤਕ ਕਿ ਉਹ ਬਾਲਕ ਸਮਾਨ ਦੂਜਿਆਂ ਦੇ ਧਨ ਪਦਾਰਥ ਆਦਿ ਬਾਰੇ ਵੀ ਸੱਚੀ ਘ੍ਰਿਣਾ ਤੇ ਉਪਰਾਮਤਾ ਨੂੰ ਆਪਣੇ ਮਨ ਵਿਚ ਥਾਂ ਨਾ ਦੇਵੇ। ਪਰ ਬਾਲਕ ਆਪਣੇ ਇਸ ਸੁਭਾਉ ਤੇ ਠੀਕ ਸਮੇਂ ਅਤੇ ਯੋਗ ਅਸਥਾਨ ਤੇ ਵਰਤੋਂ ਨਹੀਂ ਕਰ ਸਕਦਾ ਅਤੇ ਆਪਣੇ

ਅਣਜਾਣ-ਪੁਣੇ ਵਿਚ ਵੱਡਾ ਕਸ਼ਟ ਝਲਦਾ ਹੈ। ਉਸ ਦਾ ਇਹ ਸੁਭਾਉ ਇਕ ਸੁਭਾਵਿਕ ਹਾਲਤ ਹੁੰਦਾ ਹੈ, ਜਿਸ਼ ਨੂੰ ਉਹ ਸੁਤੇਸਿਧ ਹੀ ਪਰਗਟ ਕਰਦਾ ਹੈ। ਇਸ ਲਈ ਉਸ ਦ ਇਹ ਕਰਤਵ ਆਚਰਣ ਨਹੀਂ ਕਹਾ ਸਕਦਾ; ਭਾਵੇਂ ਮਨੁੱਖੀ ਖ਼ਮੀਰ ਵਿਚ ਅਮਾਨਤ ਤੇ ਦਿਆਨਤ ਦੇ ਆਚਰਣ ਦੀ ਅਸਲ ਜੜ੍ਹ ਏਹੋ ਹੀ ਹੈ। ਸੋ ਜਿਵੇਂ ਇਕ ਬਾਲਕ ਇਸ ਗ਼ੈਰ ਮਾਕੂਲ ਹਰਕਤ ਸਦਕਾ ਦਿਆਨਤਦਾਰ ਤੇ ਅਮਾਨਤਦਾਰ ਨਹੀਂ ਕਹਾ ਸਕਦਾ, ਉਸੇ ਤਰ੍ਹਾਂ ਹੀ ਉਹ ਪ੍ਰਾਣੀ ਵੀ ਇਸ ਆਚਰਣ ਦਾ ਪਾਤਰ ਨਹੀਂ ਬਣ ਸਕਦਾ, ਜੋ ਇਸ ਸੁਭਾਵਕ ਹਾਲਤ ਤੇ ਠੀਕ ਸਮੇਂ ਸਿਰ ਅਤੇ ਯੋਗ ਅਸਥਾਨ ਤੇ ਵਰਤੋਂ ਨਹੀਂ ਕਰਦਾ। ਅਮਾਨਤਦਾਰ ਤੇ ਦਿਆਨਤਦਾਰ ਬਣਨਾ ਵੱਡਾ ਕਠਨ ਹੈ। ਜਦ ਤਕ ਇਕ ਪ੍ਰਾਣੀ ਇਸ ਦੇ ਸਾਰੇ ਪਖ ਪੂਰਣ ਨਾ ਕਰ ਲਏ, ਅਮਾਨਤਦਾਰ ਤੇ ਦਿਆਨਤਦਾਰ ਨਹੀਂ ਬਣ ਸਕਦਾ। ਇਸ ਬਾਰੇ ਪ੍ਰਭੂ ਨੇ ਨਮੂਨੇ ਦੇ ਤੌਰ ਤੇ ਹੇਠ ਲਿਖੀਆਂ ਆਇਤਾਂ ਵਿਚ ਅਮਾਨਤ-ਦਾਰੀ ਤੇ ਦਿਆਨਤਦਾਰੀ ਦਾ ਢੰਗ ਸਮਝਾਇਆ ਹੈ ਕਿ :—

وَلَا تُؤْتُوا السُّفَهَاءَ أَمْوَالَكُمُ الَّتِي جَعَلَ اللّٰهُ لَكُمْ قِيٰمًا وَّ ارْزُقُوْهُمْ
فِيْهَا وَاكْسُوْهُمْ وَقُوْلُوْا لَهُمْ قَوْلًا مَّعْرُوْفًا ۝ وَابْتَلُوا
الْيَتٰمٰى حَتّٰى إِذَا بَلَغُوا النِّكَاحَ فَإِنْ اٰنَسْتُمْ مِّنْهُمْ رُشْدًا فَادْفَعُوْا
إِلَيْهِمْ أَمْوَالَهُمْ وَلَا تَأْكُلُوْهَا إِسْرَافًا وَّبِدَارًا أَنْ يَّكْبَرُوْا
وَمَنْ كَانَ غَنِيًّا فَلْيَسْتَعْفِفْ وَمَنْ كَانَ فَقِيْرًا فَلْيَأْكُلْ
بِالْمَعْرُوْفِ فَإِذَا دَفَعْتُمْ إِلَيْهِمْ أَمْوَالَهُمْ فَأَشْهِدُوْا عَلَيْهِمْ
وَكَفٰى بِاللّٰهِ حَسِيْبًا ۝
وَلْيَخْشَ الَّذِيْنَ لَوْ تَرَكُوْا مِنْ خَلْفِهِمْ ذُرِّيَّةً ضِعٰفًا
خَافُوْا عَلَيْهِمْ فَلْيَتَّقُوا اللّٰهَ وَلْيَقُوْلُوْا قَوْلًا سَدِيْدًا ۝
إِنَّ الَّذِيْنَ يَأْكُلُوْنَ أَمْوَالَ الْيَتٰمٰى ظُلْمًا إِنَّمَا يَأْكُلُوْنَ فِيْ

بُطُوْنِهِمْ نَارًا ۗ وَسَيَصْلَوْنَ سَعِيْرًا ۝

ਅਰਥਾਤ - ਜੇ ਤੁਹਾਡੇ ਵਿਚੋਂ ਕੋਈ ਅਜੇਹਾ ਧਨਾਢ ਹੈ, ਜਿਸ ਦੀ ਮਤਿ ਠੀਕ ਨਹੀਂ, ਜਿਹਾ ਕਿ ਯਤੀਮ, ਜਾਂ ਨਾਬਾਲਗ ਅਤੇ ਇਹ ਤੌਖਲਾ ਹੋਵੇ ਕਿ ਉਹ ਆਪਣੇ ਅਣਜਾਣ-ਪੁਣੇ ਵਿਚ ਆਪਣਾ ਧਨ ਅਜਾਈਂ ਗੁਆ ਦੇਵੇਗਾ, ਤਾਂ ਤੁਸੀਂ (ਕੋਰਟ ਆਫ਼ ਵਾਰਡ ਵਾਂਗ) ਉਹ ਸਾਰਾ ਧਨ-ਪਦਾਰਥ – ਜਿਸ ਨਾਲ ਵਪਾਰ ਚਲ ਰਿਹਾ ਹੈ, ਜਾ ਨਿਰਬਾਹ ਹੋ ਰਿਹਾ ਹੈ — ਉਸ ਅਣਜਾਣ ਦੇ ਹਵਾਲੇ ਨਾ ਕਰੋ। ਉਸ ਧਨ-ਪਦਾਰਥ ਵਿਚੋਂ ਯਥਾਯੋਗ ਲੋੜ ਅਨੁਸਾਰ ਉਸ ਦੇ ਖਾਣ-ਪੀਣ ਤੇ ਪਹਿਨਣ ਆਦਿ ਲਈ ਦਿੰਦੇ ਰਹੋ। ਤੇ ਉਸ ਨੂੰ ਚੰਗੀਆਂ ਗੱਲਾਂ ਦਾ ਉਪਦੇਸ਼ ਕਰਦੇ ਰਹੋ। ਅਰਥਾਤ ਓਹਨਾਂ ਗੱਲਾਂ ਦਾ - ਜਿਨ੍ਹਾਂ ਰਾਹੀਂ ਉਸ ਦੀ ਮਤਿ ਤੇ ਸਮਝ ਵਿਚ ਵਾਧਾ ਹੋਵੇ ਅਤੇ ਇਕ ਢੰਗ ਨਾਲ ਯਥਾਯੋਗ ਪਾਲਣਾ ਹੋ ਜਾਏ ਤੇ ਓਹ ਉੱਕਾ ਹੀ ਅਣਜਾਣ ਤੇ ਨਾਤਜਰਬੇਕਾਰ ਨਾ ਰਹੇ। ਜੇ ਓਹ ਕਿਸੇ ਵਪਾਰੀ ਦਾ ਪੁੱਤਰ ਹੈ, ਤਾਂ ਉਸ ਨੂੰ ਵਪਾਰ ਦੇ ਢੰਗ ਸਿਖਾਏ ਜਾਣ। ਜੇ ਓਹ ਕੋਈ ਹੋਰ ਕੰਮ ਕਰਦੇ ਹੋਣ, ਤਾਂ ਉਸ ਕੰਮ ਅਨੁਸਾਰ ਉਸ ਨੂੰ ਪੱਕਿਆਂ ਕਰ ਦਿਓ। ਗੱਲ ਕੀ ਉਸ ਨੂੰ ਨਾਲੋ ਨਾਲ ਵਿਦਿਆ ਦਿੰਦੇ ਰਹੋ ਤੇ ਸਮੇਂ ਸਮੇਂ ਉਸ ਦੀ ਪ੍ਰੀਖਿਆ ਵੀ ਲੈਂਦੇ ਰਹੋ ਕਿ ਜੋ ਕੁਝ ਤੁਸੀਂ ਉਸਨੂੰ ਸਿਖਾ ਰਹੇ ਹੋ, ਉਸ ਵਿਚ ਓਹ ਨਿਪੁੰਨ ਵੀ ਹੋ ਰਿਹਾ ਹੈ ਕਿ ਨਹੀਂ ? ਫੇਰ ਜਦ ਉਹ ਵਿਵਾਹ ਦੇ ਯੋਗ ਹੋ ਜਾਏ, ਅਰਥਾਤ ਓਸ ਦੀ ਆਯੂ ੧੮ ਸਾਲ ਦੇ ਲਗਭਗ ਹੋ ਜਾਏ, ਤੇ ਤੁਸੀਂ ਇਹ ਵੇਖ ਲਓ ਕਿ ਉਸ ਨੂੰ ਆਪਣੇ ਧਨ-ਪਦਾਰਥ ਦੀ ਸੰਭਾਲ ਤੇ ਪ੍ਰਬੰਧ ਦੀ ਮਤਿ ਆ ਗਈ ਹੈ, ਤਾਂ ਉਸ ਦਾ ਸਾਰਾ ਧਨ-ਪਦਾਰਥ ਉਸ ਦੇ ਹਵਾਲੇ ਕਰ ਦਿਓ। ਫ਼ਜ਼ੂਲ ਖਰਚੀ ਦੇ ਤੌਰ ਤੇ ਉਸ ਦਾ ਧਨ (ਕਦੇ ਵੀ) ਖਰਚ ਨਾ ਕਰੋ। ਉਸ ਦੇ ਧਨ-ਪਦਾਰਥ ਨੂੰ ਇਸ ਖਿਆਲ ਨਾਲ ਕਿ ਉਹ ਵੱਡਾ ਹੋ ਕੇ ਆਪਣਾ ਧਨ-ਪਦਾਰਥ ਸੰਭਾਲ ਲਏਗਾ – ਛੇਤੀ ਛੇਤੀ ਹਾਣ ਨਾ ਪੁਚਾਓ। ਜੋ ਪ੍ਰਾਣੀ ਆਪ ਧਨਾਢ ਹੈ, ਉਸ ਲਈ ਇਹ ਯੋਗ ਨਹੀਂ ਕਿ ਉਸ ਦੇ ਧਨ ਵਿਚੋਂ ਸੇਵਾ-

ਸੰਭਾਲ ਦੇ ਵਟਾਂਦਰੇ ਵਿਚ ਕੁਝ ਲਏ, ਪਰ ਇਕ ਨਿਰਧਨ ਯੋਗ ਢੰਗ ਨਾਲ ਵਟਾਂਦਰਾ ਵੀ ਲੈ ਸਕਦਾ ਹੈ।

ਅਰਬ ਵਿਚ ਧਨ ਦੇ ਰਾਖਿਆਂ ਲਈ ਇਹ ਢੰਗ ਯੋਗ ਸੀ ਕਿ ਜੇ ਯਤੀਮਾਂ ਦੇ ਨਿਗਰਾਨ ਓਹਨਾਂ ਦੇ ਧਨ ਵਿਚੋਂ ਲੈਣਾ ਚਾਹੁੰਦੇ ਸਨ, ਤਾਂ ਵਸ ਲਗਦੇ ਇਹੋ ਰੀਤਿ ਸੀ ਕਿ ਯਤੀਮਾਂ ਦੇ ਧਨ ਵਿਚ ਵਪਾਰ ਰਾਹੀਂ ਜੋ ਲਾਭ ਹੁੰਦਾ ਸੀ, ਉਸ ਵਿਚੋਂ ਓਹ ਆਪ ਵੀ ਕੁਝ ਲੈ ਲੈਂਦੇ ਸਨ, ਪਰ ਅਸਲ ਪੂੰਜੀ ਨਸ਼ਟ ਨਹੀਂ ਕਰਦੇ ਸਨ। ਸੋ ਇਸ ਥਾਂ ਇਸੇ ਰੀਤਿ ਵਲ ਸੈਨਤ ਕੀਤੀ ਗਈ ਹੈ ਕਿ ਤੁਸੀਂ ਵੀ ਅਜੇਹਾ ਕਰ ਲਿਆ ਕਰੋ। ਇਸ ਦੇ ਨਾਲ ਹੀ ਇਹ ਵੀ ਫ਼ਰਮਾਇਆ ਹੈ ਕਿ ਜਦ ਤੁਸੀਂ ਯਤੀਮਾਂ ਦਾ ਧਨ-ਪਦਾਰਥ ਓਹਨਾਂ ਨੂੰ ਪਰਤਾਉਣ ਲੱਗੋ, ਤਾਂ ਗਵਾਹਾਂ ਦੇ ਸਾਹਮਣੇ ਪਰਤਾਇਆ ਕਰੋ। ਜੇ ਕੋਈ ਪ੍ਰਾਣੀ ਕਾਲ-ਵਸ ਹੋਣ ਲੱਗੇ ਤੇ ਉਸਦੇ ਬੱਚੇ ਇਆਣੇ ਤੇ ਛੋਟੇ ਹੋਣ, ਤਾਂ ਉਸ ਲਈ ਇਹ ਯੋਗ ਨਹੀਂ ਕਿ ਉਹ ਕੋਈ ਅਜੇਹੀ ਵਸੀਅਤ ਕਰੇ, ਜਿਸ ਨਾਲ ਓਹਨਾਂ ਬਾਲਕਾਂ ਦਾ ਹੱਕ ਮਾਰਿਆ ਜਾਏ। ਜੋ ਲੋਕ ਅਜੇਹੇ ਢੰਗਾਂ ਨਾਲ ਯਤੀਮਾਂ ਦਾ ਮਾਲ ਖਾਂਦੇ ਹਨ, ਜਿਸ ਨਾਲ ਯਤੀਮਾਂ ਤੇ ਜ਼ੁਲਮ ਹੋਵੇ, ਓਹ ਮਾਲ ਨਹੀਂ ਖਾਂਦੇ; ਸਗੋਂ ਅੱਗ ਨਾਲ ਆਪਣੇ ਢਿਡ ਭਰਦੇ ਹਨ। ਓਹਨਾਂ ਦਾ ਵਾਸਾ ਭਿਆਨਕ ਅਗਨਕੁੰਡ ਵਿਚ ਹੋਵੇਗਾ।

ਹੁਣ ਵੇਖੋ ਕਿ ਪ੍ਰਭੂ ਨੇ ਦਿਆਨਤਦਾਰੀ ਤੇ ਅਮਾਨਤਦਾਰੀ ਦੇ ਕਿੰਨੇ ਪਖ ਵਰਣਨ ਕਰ ਦਿਤੇ ਹਨ। ਸੋ ਅਸਲ ਦਿਆਨਤਦਾਰੀ ਤੇ ਅਮਾਨਤਦਾਰੀ ਉਹੋ ਹੈ, ਜੋ ਏਹਨਾਂ ਸਾਰੇ ਪੱਖਾਂ ਦੇ ਅਨੁਕੂਲ ਹੋਵੇ। ਸੋ ਜੇ ਪੂਰਣ ਅਕਲਮੰਦੀ ਅਨੁਸਾਰ ਅਮਾਨਤਦਾਰੀ ਦੇ ਸਾਰੇ ਪੱਖਾਂ ਦਾ ਲਿਹਾਜ਼ ਨਾ ਰੱਖਿਆ ਜਾਏ, ਤਾਂ ਅਜੇਹੀ ਦਿਆਨਤਦਾਰੀ ਤੇ ਅਮਾਨਤਦਾਰੀ ਕਈ ਢੰਗਾਂ ਨਾਲ ਲੁਕਵੀਆਂ ਖ਼ਿਆਨਤਾਂ ਵੀ ਆਪਣੇ ਨਾਲ ਰੱਖੇਗੀ। ਇਸੇ ਤਰ੍ਹਾਂ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :—

وَلَا تَأْكُلُوْٓا اَمْوَالَكُمْ بَيْنَكُمْ بِالْبَاطِلِ وَتُدْلُوْا بِهَآ

اِلَى الْحُكَّامِ لِتَاْكُلُوْا فَرِيْقًا مِّنْ اَمْوَالِ النَّاسِ

بِالْاِثْمِ وَاَنْتُمْ تَعْلَمُوْنَ ○

اِنَّ اللّٰهَ يَاْمُرُكُمْ اَنْ تُؤَدُّوا الْاَمٰنٰتِ اِلٰٓى اَهْلِهَا

اِنَّ اللّٰهَ لَا يُحِبُّ الْخَآئِنِيْنَ ○ وَاَوْفُوا الْكَيْلَ اِذَا كِلْتُمْ

وَزِنُوْا بِالْقِسْطَاسِ الْمُسْتَقِيْمِ وَلَا تَبْخَسُوا النَّاسَ

اَشْيَآءَهُمْ وَلَا تَعْثَوْا فِى الْاَرْضِ مُفْسِدِيْنَ ○

وَلَا تَتَبَدَّلُوا الْخَبِيْثَ بِالطَّيِّبِ

ਅਰਥਾਤ - ਤੁਸੀਂ ਆਪਸ ਵਿਚ ਇਕ ਦੂਜੇ ਦਾ ਧਨ ਅਯੋਗ ਢੰਗਾਂ ਨਾਲ ਖਾਣ ਦਾ ਜਤਨ ਨਾ ਕਰੋ ਅਤੇ ਨਾ ਆਪਣਾ ਧਨ ਵਢੀ ਦੇ ਤੌਰ ਤੇ ਹਾਕਮਾਂ ਤਕ ਪੁਚਾਇਆ ਕਰੋ; ਤਾਂ ਜੁ ਇਸ ਤਰ੍ਹਾਂ ਤੁਸੀਂ ਹਾਕਮਾਂ ਦੀ ਸ਼ਹਿ ਤੇ ਦੂਜਿਆਂ ਦਾ ਧਨ ਹੜੱਪ ਕਰ ਸਕੋ । ਸਾਰੀਆਂ ਹੀ ਅਮਾਨਤਾਂ ਓਹਨਾਂ ਦੇ ਅਧਿਕਾਰੀਆਂ ਵਲ ਮੋੜ ਦਿਆ ਕਰੋ । ਪ੍ਰਭੂ ਖਿਆਨਤ ਕਰਨ ਵਾਲਿਆਂ ਨਾਲ ਪਿਆਰ ਨਹੀਂ ਕਰ ਸਕਦਾ । ਜਦ ਤੁਸੀਂ ਨਾਪ ਕਰਨ ਲੱਗੋ, ਤਾਂ ਪੂਰਾ ਪੂਰਾ ਨਾਪਿਆ ਕਰੋ ਅਤੇ ਜਦ ਤੋਲ ਕਰਨ ਲੱਗੋ, ਤਾਂ ਸਾਵੀਂ ਡੰਡੀ ਨਾਲ ਤੋਲਿਆ ਕਰੋ । ਕਿਸੇ ਢੰਗ ਨਾਲ ਵੀ ਦੂਜਿਆਂ ਦੇ ਧਨ ਨੂੰ ਹਾਣ ਪੁਚਾਉਣ ਦਾ ਜਤਨ ਨਾ ਕਰੋ । ਫ਼ਸਾਦੀਆਂ ਵਾਂਗ ਧਰਤੀ ਤੇ ਨਾ ਫਿਰਿਆ ਕਰੋ । ਅਰਥਾਤ ਇਸ ਨੀਯਤ ਨਾਲ ਕਿ ਚੋਰੀਆਂ ਕਰ ਸਕੋ ਤੇ ਡਾਕੇ ਮਾਰ ਸਕੋ, ਜਾਂ ਕਿਸੇ ਦਾ ਖੀਸਾ ਕੱਟ ਸਕੋ ਤੇ ਜਾਂ ਕਿਸੇ ਹੋਰ ਅਯੋਗ ਢੰਗ ਨਾਲ ਪਰਾਇਆ ਧਨ ਹੜੱਪ ਕਰ ਸਕੋ । ਫੇਰ ਇਹ ਫ਼ਰਮਾਇਆ ਹੈ ਕਿ ਤੁਸੀਂ ਚੰਗੀਆਂ ਚੀਜ਼ਾਂ ਦੇ ਵਟਾਂਦਰੇ ਵਿਚ ਭੈੜੀਆਂ ਤੇ ਹੀਣੀਆਂ ਚੀਜ਼ਾਂ ਦੇਣ ਦਾ

ਜਤਨ ਨਾ ਕੀਤਾ ਕਰੋ । ਜਿਵੇਂ ਦੂਜਿਆਂ ਦਾ ਧਨ ਹੜਪ ਕਰ ਲੈਣਾ ਅਯੋਗ ਹੈ; ਤਿਵੇਂ ਭੈੜੀਆਂ ਤੇ ਗੰਦੀਆਂ ਚੀਜ਼ਾਂ ਵੇਚਣੀਆਂ ਜਾਂ ਚੰਗੀਆਂ ਚੀਜ਼ਾਂ ਦੇ ਵਟਾਂਦਰੇ ਵਿਚ ਭੈੜੀਆਂ ਚੀਜ਼ਾਂ ਦੇਣਾ ਵੀ ਠੀਕ ਨਹੀਂ । ਸੋ ਜਿਸ ਤਰ੍ਹਾਂ ਦੂਜਿਆਂ ਦਾ ਧਨ ਹੜਪ ਕਰ ਲੈਣਾ ਅਯੋਗ ਹੈ; ਉਸੇ ਤਰ੍ਹਾਂ ਭੈੜੀਆਂ ਚੀਜ਼ਾਂ ਵੇਚਣੀਆਂ ਤੇ ਚੰਗੀਆਂ ਚੀਜ਼ਾਂ ਦੇ ਵਟਾਂਦਰੇ ਵਿਚ ਭੈੜੀਆਂ ਚੀਜ਼ਾਂ ਦੇਣੀਆਂ ਵੀ ਅਯੋਗ ਹਨ ।

ਏਹਨਾਂ ਸਾਰੀਆਂ ਆਇਤਾਂ ਵਿਚ ਪ੍ਰਭੂ ਨੇ ਬਦਦਿਆਨਤੀ ਦੇ ਸਾਰੇ ਢੰਗ ਵਰਣਨ ਕਰ ਦਿਤੇ ਹਨ ਅਤੇ ਅੰਤਮ ਬਚਨ ਦੇ ਤੌਰ ਤੇ ਅਜੇਹਾ ਫ਼ਰਮਾਇਆ ਹੈ ਤਾਂ ਜੁ ਕਿਸੇ ਵੀ ਬਦਦਿਆਨਤੀ ਦਾ ਵਰਣਨ ਬਾਹਰ ਨਾ ਰਹਿ ਜਾਏ । ਕੇਵਲ ਏਹੋ ਹੀ ਨਹੀਂ ਕਿ ਚੋਰੀ ਨਾ ਕਰੋ, ਤਾਂ ਜੁ ਇਕ ਮੂਰਖ ਇਹ ਨਾ ਸਮਝ ਲਏ ਕਿ ਚੋਰੀ ਤਾਂ ਮੇਰੇ ਲਈ ਹਰਾਮ ਹੈ, ਪਰ ਦੂਜੇ ਹੋਰ ਸਾਰੇ ਅਯੋਗ ਢੰਗ ਯੋਗ ਹਨ । ਇਸ ਪੂਰਣ ਉਪਦੇਸ਼ ਰਾਹੀਂ ਸਾਰੇ ਹੀ ਅਯੋਗ ਢੰਗਾਂ ਨੂੰ ਹਰਾਮ ਪਰਗਟ ਕਰਨਾ, ਏਹੋ ਸਿਆਣਪ-ਭਰੀ ਸਿੱਖਿਆ ਹੈ । ਗੱਲ ਕੀ, ਜੇ ਕੋਈ ਪ੍ਰਾਣੀ ਇਸ ਚਾਨਣੇ ਵਿਚ ਵੀ ਦਿਆਨਤਦਾਰੀ ਤੇ ਅਮਾਨਤਦਾਰੀ ਦੇ ਆਚਰਣ ਤੋਂ ਸੱਖਣਾ ਹੈ, ਤੇ ਏਹਨਾਂ ਸਾਰੇ ਪਖਾਂ ਨੂੰ ਮੁਖ ਨਹੀਂ ਰਖਦਾ, ਤਾਂ ਜੇ ਉਹ ਕੁਝ ਗੱਲਾਂ ਵਿਚ ਅਮਾਨਤਦਾਰੀ ਤੇ ਦਿਆਨਤਦਾਰੀ ਦਾ ਪਰਗਟਾਅ ਵੀ ਕਰੇ, ਤਾਂ ਉਸ ਦਾ ਇਹ ਕਰਤਵ ਦਿਆਨਤਦਾਰੀ ਦਾ ਆਚਰਣ ਨਹੀਂ ਸਮਝਿਆ ਜਾਏਗਾ; ਸਗੋਂ ਉਸ ਦੀ ਇਹ ਅਵਸਥਾ ਇਕ ਸੁਭਾਵਿਕ ਹਾਲਤ ਹੀ ਕਹਾਏਗੀ, ਜੋ ਅਕਲ, ਸਮਝ ਤੇ ਗਿਆਨ ਤੋਂ ਕੋਰੀ ਹੈ ।

### ਬੁਰਾਈ ਦੇ ਤਿਆਗ ਦੀ ਤੀਜੀ ਕਿਸਮ

ਬੁਰਾਈ ਦੇ ਤਿਆਗ ਦੀ ਤੀਜੀ ਕਿਸਮ ਉਹ ਹੈ, ਜਿਸ ਨੂੰ ਅਰਬੀ ਭਾਸ਼ਾ ਵਿਚ 'ਹੁਦਨਾ' ਤੇ 'ਹੌਨ' ਕਹਿੰਦੇ ਹਨ, ਅਰਥਾਤ ਦੂਜੇ ਨੂੰ ਅਤਿਆਚਾਰਾਂ ਰਾਹੀਂ ਸਰੀਰਕ ਤਸੀਹੇ ਨਾ ਦੇਣਾ ਤੇ ਹਾਨੀਕਾਰਕ ਮਨੁੱਖ ਸਿਧ ਨਾ ਹੋਣਾ ਅਤੇ ਮੇਲ-ਜੋਲ ਰਾਹੀਂ ਜੀਵਨ ਬਤੀਤ ਕਰਨਾ । ਸੋ ਇਸ ਵਿਚ ਕੋਈ ਸੰਦੇਹ ਨਹੀਂ ਕਿ ਮੇਲ-ਜੋਲ ਨਾਲ ਜੀਵਨ ਬਿਤਾਉਣਾ ਇਕ

ਉੱਚੀ ਪਧਰ ਦਾ ਆਚਰਣ ਹੈ, ਅਤੇ ਮਨੁੱਖਤਾ ਲਈ ਵੱਡਾ ਜ਼ਰੂਰੀ ਤੇ ਲੁੜੀਂਦਾ ਹੈ। ਇਸ ਆਚਰਣ ਦੇ ਅਨੁਕੂਲ ਜਿਹੜੀ ਸੁਭਾਵਿਕ ਸ਼ਕਤੀ ਇਕ ਬਾਲਕ ਵਿਚ ਹੁੰਦੀ ਹੈ ਅਤੇ ਇਸ ਦੇ ਸੁਧਾਰ ਨਾਲ ਇਹ ਆਚਰਣ ਹੋਂਦ ਵਿਚ ਆਉਂਦਾ ਹੈ, 'ਉਲਫਤ' (ਪਿਆਰ) ਹੈ, ਅਰਥਾਤ ਪਿਆਰ ਦੀ ਆਦਤ ਪੈ ਜਾਣਾ ਹੈ। ਇਹ ਤਾਂ ਸਪਸ਼ਟ ਹੈ ਕਿ ਹਰੇਕ ਪ੍ਰਾਣੀ ਕੇਵਲ ਸੁਭਾਵਿਕ ਹਾਲਤ ਵਿਚ ਅਰਥਾਤ ਉਸ ਹਾਲਤ ਵਿਚ ਜਦ ਕਿ ਉਹ ਅਕਲ ਤੋਂ ਹੀਣਾ ਹੁੰਦਾ ਹੈ, ਪਿਆਰ ਦੇ ਭਾਵ ਨੂੰ ਸਮਝ ਹੀ ਨਹੀਂ ਸਕਦਾ, ਤੇ ਨਾ ਲੜਾਈ-ਝਗੜੇ ਦਾ ਭਾਵ ਹੀ ਜਾਣ ਸਕਦਾ ਹੈ। ਸੋ ਉਸ ਸਮੇਂ ਮੁਆਫ਼ਕਤ (ਮੇਲ-ਜੋਲ) ਦਾ ਜੋ ਸੁਭਾਉ ਉਸ ਵਿਚ ਵਿਦਮਾਨ ਹੁੰਦਾ ਹੈ, ਉਹੋ ਪ੍ਰੇਮ-ਪਿਆਰ ਦੇ ਸੁਭਾਉ ਦਾ ਮੂਲ ਹੈ, ਪਰ ਚੂੰਕਿ ਉਹ ਸੋਚ, ਸਮਝ ਤੇ ਨਿਰੋਲ ਇਰਾਦੇ ਨਾਲ ਧਾਰਨ ਨਹੀਂ ਕੀਤਾ ਜਾਂਦਾ; ਇਸ ਲਈ ਉਸ ਨੂੰ ਆਚਰਣ ਨਹੀਂ ਕਿਹਾ ਜਾ ਸਕਦਾ। ਉਸ ਨੂੰ ਆਚਰਣ ਉਦੋਂ ਕਿਹਾ ਜਾਏਗਾ, ਜਦ ਕਿ ਇਕ ਪ੍ਰਾਣੀ ਆਪਣੀ ਇੱਛਾ ਨਾਲ ਆਪਣੇ ਆਪ ਨੂੰ ਬੇਜ਼ਰ ਬਣਾ ਕੇ ਸ਼ਾਂਤਮਈ ਦੇ ਆਚਰਣ ਨੂੰ ਉਸ ਦੇ ਥਾਂ-ਟਿਕਾਣੇ ਤੇ ਵਰਤੋਂ ਵਿਚ ਲਿਆਵੇ ਅਤੇ ਕੁਥਾਂ ਵਰਤੋਂ ਵਿਚ ਲਿਆਉਣ ਤੋਂ ਸੰਕੋਚ ਕਰੇ। ਇਸ ਬਾਰੇ ਪ੍ਰਭੂ ਨੇ ਇਹ ਸਿਖਿਆ ਦਿੱਤੀ ਹੈ ਕਿ :—

وَأَصْلِحُوا ذَاتَ بَيْنِكُمْ    اَلصُّلْحُ خَيْرٌ    وَإِنْ جَنَحُوا
لِلسَّلْمِ فَاجْنَحْ لَهَا    وَعِبَادُ الرَّحْمٰنِ الَّذِيْنَ يَمْشُوْنَ عَلَى
الْأَرْضِ هَوْنًا    إِذَا مَرُّوا بِاللَّغْوِ مَرُّوا كِرَامًا ۝    اِدْفَعْ بِالَّتِيْ
هِيَ أَحْسَنُ فَإِذَا الَّذِيْ بَيْنَكَ وَبَيْنَهٗ عَدَاوَةٌ كَأَنَّهٗ وَلِيٌّ
حَمِيْمٌ ۝

ਅਰਥਾਤ—ਤੁਸੀਂ ਆਪਸ ਵਿਚ ਵੱਡਾ ਮੇਲ-ਜੋਲ ਰੱਖਿਆ ਕਰੋ। ਪਿਆਰ ਵਿਚ ਹੀ ਵੱਡੀ ਭਲਾਈ ਹੈ। ਜਦ ਓਹ (ਵੈਰੀ) ਪਿਆਰ ਵਲ ਝੁਕਣ,

ਤਾਂ ਤੁਸੀਂ ਵੀ ਝੁਕ ਜਾਓ। ਪ੍ਰਭੂ ਦੇ ਬੰਦੇ ਪ੍ਰੇਮ-ਪਿਆਰ ਨਾਲ ਜਗ ਤੇ ਵਿਚਰਦੇ ਹਨ। ਜੇ ਓਹ ਕੋਈ ਅਯੋਗ ਗੱਲ ਕਿਸੇ ਤੋਂ ਸੁਣਦੇ ਹਨ, ਜੋ ਜੰਗ ਦਾ ਮੂਲ ਤੇ ਲੜਾਈ ਦੀ ਪ੍ਰੇਰਕ ਹੋਵੇ, ਤਾਂ ਓਹ ਬਜ਼ੁਰਗਾਂ ਵਾਂਗ ਉਸ ਨੂੰ ਅਣਡਿਠ ਕਰ ਕੇ ਚਲੇ ਜਾਂਦੇ ਹਨ, ਅਰਥਾਤ ਛੋਟੀਆਂ ਛੋਟੀਆਂ ਗੱਲਾਂ ਤੇ ਲੜਨਾ ਸ਼ੁਰੂ ਨਹੀਂ ਕਰ ਦਿਦੇ। ਜਦ ਤਕ ਓਹਨਾਂ ਨੂੰ ਕੋਈ ਵੱਡਾ ਕਸ਼ਟ ਨਾ ਪੁੱਜੇ, ਓਹ ਦੰਗਾ-ਫ਼ਸਾਦ ਚੰਗਾ ਨਹੀਂ ਸਮਝਦੇ। ਤੇ ਪ੍ਰੇਮ-ਪਿਆਰ ਦੇ ਸਮੇਂ ਦੀ ਜਾਣਕਾਰੀ ਦਾ ਏਹੋ ਹੀ ਅਸੂਲ ਹੈ ਕਿ ਛੋਟੀਆਂ ਛੋਟੀਆਂ ਗੱਲਾਂ ਵਲ ਧਿਆਨ ਹੀ ਨਾ ਦਿੱਤਾ ਜਾਏ। ਸੋ ਵਿਦਤ ਹੋਵੇ ਕਿ ਅਰਬੀ ਭਾਸ਼ਾ ਵਿਚ 'ਲਗ਼ਵ' ਉਸ ਨਿਗੂਣੀ ਹਰਕਤ ਨੂੰ ਕਹਿੰਦੇ ਹਨ ਕਿ ਜਿਹਾ ਕਿ ਇਕ ਪ੍ਰਾਣੀ ਸ਼ਰਾਰਤ ਨਾਲ ਕੋਈ ਬਕਵਾਸ ਕਰੇ, ਜਾ ਦੂਜੇ ਨੂੰ ਕਸ਼ਟ ਦੇਣ ਲਈ ਉਸ ਤੋਂ ਕੋਈ ਅਜੇਹਾ ਕਰਮ ਹੋਵੇ ਕਿ ਵਾਸਤਵ ਵਿਚ ਉਸ ਨਾਲ ਕੋਈ ਵੱਡਾ ਹਾਣ ਜਾਂ ਨੁਕਸਾਨ ਨਹੀਂ ਪੁਜਦਾ। ਸੋ ਮੇਲ-ਜੋਲ ਦੀ ਇਹ ਨਿਸ਼ਾਨੀ ਹੈ ਕਿ ਅਜੇਹੇ ਨਿਗੂਣੇ ਦੁਖ ਨੂੰ ਅੱਖੋਂ ਉਹਲੇ ਕਰ ਦਿੱਤਾ ਜਾਏ ਤੇ ਬਜ਼ੁਰਗਾਂ ਵਾਲੇ ਸੁਭਾਉ ਦਾ ਪ੍ਰਗਟਾਅ ਕੀਤਾ ਜਾਏ। ਪਰ ਜੇ ਉਹ ਦੁਖ ਨਿਗੂਣਾ ਨਾ ਹੋਵੇ; ਸਗੋਂ ਉਸ ਨਾਲ ਸੱਚ-ਮੁੱਚ ਤਨ, ਮਨ, ਧਨ ਤੇ ਇੱਜ਼ਤ ਨੂੰ ਖੇਦ ਪੁਜਦਾ ਹੋਵੇ, ਤਾਂ ਮੇਲ-ਜੋਲ ਦੇ ਆਚਰਣ ਦਾ ਇਸ ਨਾਲ ਕੋਈ ਵਾਸਤਾ ਨਹੀਂ ਹੋਵੇਗਾ। ਹਾਂ, ਜੇ ਅਜੇਹੇ ਦੋਸ਼ ਨੂੰ ਮਾਫ਼ ਕਰ ਦਿੱਤਾ ਜਾਏ, ਤਾਂ ਇਸ ਆਚਰਣ ਦਾ ਨਾਂ 'ਅਫ਼ਵ' (ਦਰਗੁਜ਼ਰ ਕਰਨਾ) ਕਿਹਾ ਜਾਏਗਾ। ਇਸ ਦਾ ਵਰਣਨ ਅਸੀਂ ਅੱਗੇ ਚਲ ਕੇ ਕਰਾਂਗੇ। ਫੇਰ ਇਹ ਫ਼ਰਮਾਇਆ ਹੈ ਕਿ ਜੋ ਪ੍ਰਾਣੀ ਸ਼ਰਾਰਤ ਨਾਲ ਕੁਝ ਊਟ ਪਟਾਂਗ ਗੱਲਾਂ ਕਰੇ, ਤਾਂ ਤੁਸੀਂ ਉਸ ਨੂੰ ਸੋਹਣੇ ਢੰਗ ਨਾਲ ਪ੍ਰੇਮ-ਪਿਆਰ ਦਾ ਉੱਤਰ ਦਿਓ। ਇਸ ਢੰਗ ਨਾਲ ਤੁਹਾਡਾ ਵੱਡਾ ਵੈਰੀ ਵੀ ਮਿੱਤਰ ਬਣ ਜਾਏਗਾ। ਗੱਲ ਕੀ, ਮੇਲ-ਜੋਲ ਦੇ ਢੰਗ ਨਾਲ ਵੇਖ ਕੇ ਅਣਡਿਠ ਕਰਨ ਦਾ ਸਮਾਂ ਤੇ ਟਿਕਾਣਾ ਕੇਵਲ ਇਸ ਦਰਜੇ ਦੀ ਬੁਰਾਈ ਹੈ ਕਿ ਜਿਸ ਨਾਲ ਸਚਮੁਚ ਹੀ ਕੋਈ ਹਾਣ ਨਾ ਪੁਜਦਾ ਹੋਵੇ; ਤੇ ਕੇਵਲ ਵੈਰੀ ਦੀ ਊਟ ਪਟਾਂਗ ਹੀ ਹੋਵੇ।

### ਬੁਰਾਈ ਦੇ ਤਿਆਗ ਦੀ ਚੌਥੀ ਕਿਸਮ

ਬੁਰਾਈ ਦੇ ਤਿਆਗ ਦੀ ਚੌਥੀ ਕਿਸਮ 'ਰਿਫ਼ਕ' (ਨਰਮੀ) ਤੇ 'ਕੌਲਿ ਹਸਨ' (ਸੋਹਣੇ ਤੇ ਮਿੱਠੇ ਬੋਲ) ਹਨ । ਇਹ ਆਚਰਣ ਜਿਸ ਸੁਭਾਵਿਕ ਹਾਲਤ ਤੋਂ ਉਤਪੰਨ ਹੁੰਦਾ ਹੈ, ਉਸ ਨੂੰ 'ਤਲਾਕਤ' (ਖਿੜਿਆ ਮੱਥਾ), ਅਰਥਾਤ ਹਸਮੁਖ ਹੋਣਾ ਆਖਦੇ ਹਨ । ਇਕ ਬਾਲਕ ਜਦ ਤਕ ਬਚਨ-ਬਿਲਾਸ ਕਰਨ ਤੋਂ ਅਸਮਰਥ ਹੁੰਦਾ ਹੈ, ਰਿਫ਼ਕ (ਨਰਮੀ) ਤੇ ਸੋਹਣੇ ਤੇ ਮਿੱਠੇ ਬੋਲਣ ਦੀ ਥਾਂ 'ਤਲਾਕਤ' (ਹਸਮੁਖ ਹੋਣ) ਦਾ ਪਰਗਟਾਅ ਹੀ ਕੀਤਾ ਕਰਦਾ ਹੈ । ਏਹੋ ਹੀ ਇਸ ਗੱਲ ਦੀ ਦਲੀਲ ਹੈ ਕਿ 'ਰਿਫ਼ਕ' ਦੀ ਜੜ੍ਹ — ਜਿੱਥੋਂ ਇਹ ਆਚਰਣ ਉਪਜਦਾ ਹੈ — 'ਤਲਾਕਤ' ਹੀ ਹੈ । 'ਤਲਾਕਤ' ਇਕ ਸ਼ਕਤੀ ਹੈ ਤੇ 'ਰਿਫ਼ਕ' ਇਕ ਆਚਰਣ, ਜੋ ਇਸ ਸ਼ਕਤੀ ਨੂੰ ਥਾਂ ਸਿਰ ਵਰਤੋਂ ਵਿਚ ਲਿਆਉਣ ਤੇ ਪੈਦਾ ਹੁੰਦਾ ਹੈ । ਇਸ ਬਾਰੇ ਪ੍ਰਭੂ ਨੇ ਇਹ ਸਿੱਖਿਆ ਦਿੱਤੀ ਹੈ ਕਿ :—

وَقُولُوا لِلنَّاسِ حُسْنًا

لَا يَسْخَرْ قَوْمٌ مِّن قَوْمٍ عَسَىٰ أَن يَكُونُوا خَيْرًا مِّنْهُمْ وَلَا نِسَاءٌ مِّن
نِّسَاءٍ عَسَىٰ أَن يَكُنَّ خَيْرًا مِّنْهُنَّ وَلَا تَلْمِزُوا أَنفُسَكُمْ وَلَا
تَنَابَزُوا بِالْأَلْقَابِ ۚ اجْتَنِبُوا كَثِيرًا مِّنَ الظَّنِّ إِنَّ بَعْضَ الظَّنِّ
إِثْمٌ وَلَا تَجَسَّسُوا وَلَا يَغْتَب بَّعْضُكُم بَعْضًا ۚ وَاتَّقُوا اللَّهَ إِنَّ اللَّهَ
تَوَّابٌ رَّحِيمٌ ○ وَلَا تَقْفُ مَا لَيْسَ لَكَ بِهِ عِلْمٌ إِنَّ السَّمْعَ
وَالْبَصَرَ وَالْفُؤَادَ كُلُّ أُولَٰئِكَ كَانَ عَنْهُ مَسْئُولًا ○

ਅਰਥਾਤ—ਲੋਕਾਂ ਨੂੰ ਓਹ ਗੱਲਾਂ ਕਹੋ, ਜੋ ਸਚਮੁਚ ਚੰਗੀਆਂ ਹੋਣ । ਇਕ ਜਾਤੀ ਦੂਜੀ ਜਾਤੀ ਦਾ ਮਖ਼ੌਲ ਨਾ ਉਡਾਵੇ । ਹੋ ਸਕਦਾ ਹੈ ਕਿ ਜਿਸ ਦਾ ਮਖ਼ੌਲ ਉਡਾਇਆ ਜਾ ਰਿਹਾ ਹੈ, ਉਹ ਚੰਗੀ ਹੀ ਹੋਵੇ । ਕੋਈ ਤੀਵੀਂ ਕਿਸੇ

ਤੀਵੀਂ ਨਾਲ ਹਾਸਾ-ਮਸਖ਼ਰੀ ਨਾ ਕਰੇ, ਹੋ ਸਕਦਾ ਹੈ ਕਿ ਜਿਸ ਨਾਲ ਹਾਸਾ-ਮਸਖ਼ਰੀ ਕੀਤੀ ਜਾ ਰਹੀ ਹੈ, ਉਹ ਚੰਗੀ ਹੀ ਹੋਵੇ। ਕਿਸੇ ਤੇ ਊਜਾਂ ਨਾ ਲਾਓ। ਆਪਣੇ ਲੋਕਾਂ ਦੇ ਭੈੜੇ ਤੇ ਕੋਝੇ ਨਾਂ ਨਾ ਰੱਖੋ। ਕਿਸੇ ਤੇ ਬਦਗੁਮਾਨੀ ਨਾ ਕਰੋ, ਨਾ ਹੀ ਕਿਸੇ ਦੇ ਔਗੁਣਾਂ ਨੂੰ ਖੁਰਚ ਖੁਰਚ ਕੇ ਬਾਹਰ ਲਿਆਓ। ਇਕ ਦੂਜੇ ਦੀਆਂ ਸ਼ਿਕਾਇਤਾਂ ਨਾ ਕੀਤਾ ਕਰੋ। ਕਿਸੇ ਵੀ ਪ੍ਰਾਣੀ ਤੇ ਕੋਈ ਅਜੇਹੀ ਊਜ ਨਾ ਲਾਓ, ਜਿਸ ਦਾ ਕਿ ਤੁਹਾਡੇ ਕੋਲ ਕੋਈ ਸਬੂਤ ਨਹੀਂ। ਚੇਤੇ ਰੱਖੋ ਕਿ ਹਰੇਕ ਅੰਗ ਤੋਂ ਪੁਛਗਿਛ ਕੀਤੀ ਜਾਏਗੀ। ਕੰਨਾਂ, ਅੱਖਾਂ ਤੇ ਦਿਲ ਆਦਿ ਹਰੇਕ ਤੋਂ (ਉਸ ਦੀ ਕਰਣੀ-ਕਮਾਈ ਦਾ) ਲੇਖਾ ਲਿਆ ਜਾਏਗਾ।

# ਭਲਾਈ ਗ੍ਰਹਿਣ ਦੀਆਂ ਕਿਸਮਾਂ

ਹੁਣ ਬੁਰਾਈ ਦੇ ਤਿਆਗ ਦੀਆਂ ਕਿਸਮਾਂ ਦਾ ਭੋਗ ਪੈ ਗਿਆ ਹੈ। ਹੁਣ ਅਸੀਂ ਭਲਾਈ ਦੇ ਗ੍ਰਹਿਣ ਦੀਆਂ ਕੁਝ ਕਿਸਮਾਂ ਵਰਣਨ ਕਰਦੇ ਹਾਂ। ਇਹ ਆਚਰਣ ਦਾ ਦੂਜਾ ਪਖ ਹੈ, ਜੋ ਭਲਾਈ ਦੇ ਗ੍ਰਹਿਣ ਨਾਲ ਸੰਬੰਧ ਰਖਦਾ ਹੈ।

ਏਹਨਾਂ ਵਿਚ ਪਹਿਲਾ ਆਚਰਣ 'ਅਫ਼ਵ' (ਵੇਖ ਕੇ ਅਣਡਿਠ ਕਰਨਾ) ਹੈ, ਅਰਥਾਤ ਕਿਸੇ ਦਾ ਦੋਸ਼ ਬਖ਼ਸ਼ ਦੇਣਾ ਹੈ। ਇਸ ਵਿਚ ਭਲਾਈ ਦਾ ਗ੍ਰਹਿਣ ਇਹ ਹੈ ਕਿ ਜੋ ਪ੍ਰਾਣੀ ਪਾਪ ਕਮਾਉਂਦਾ ਹੈ, ਉਹ ਦੂਜੇ ਨੂੰ ਹਾਣ ਪੁਚਾਉਂਦਾ ਹੈ ਤੇ ਇਸ ਯੋਗ ਹੁੰਦਾ ਹੈ ਕਿ ਉਸ ਨੂੰ ਵੀ ਹਾਣ ਪੁਚਾਇਆ ਜਾਏ, ਅਰਥਾਤ ਦੰਡ ਦਿੱਤਾ ਜਾਏ, ਕੈਦ ਕਰਾਇਆ ਜਾਏ, ਜੁਰਮਾਨਾ ਕਰਾਇਆ ਜਾਏ, ਜਾਂ ਆਪ ਹੀ ਉਸ ਤੇ ਹੱਥ ਚੁਕਿਆ ਜਾਏ। ਸੋ ਅਜੇਹੇ ਪ੍ਰਾਣੀ ਨੂੰ ਬਖਸ਼ ਦੇਣਾ, ਜੇ ਇਹ ਬਖ਼ਸ਼ਿਸ਼ ਯੋਗ ਹੋਵੇ, ਤਾਂ ਇਹ ਉਸ ਦੇ ਹੱਕ ਵਿਚ ਭਲਾਈ ਨੂੰ ਗ੍ਰਹਿਣ ਕਰਨਾ ਹੋਵੇਗਾ। ਇਸ ਬਾਰੇ ਕੁਰਾਨ ਸ਼ਰੀਫ਼ ਦੀ ਇਹ ਸੁੰਦਰ ਸਿੱਖਿਆ ਹੈ ਕਿ :—

وَالْكَاظِمِيْنَ الْغَيْظَ وَالْعَافِيْنَ عَنِ النَّاسِ
جَزٰٓؤُا سَيِّئَةٍ سَيِّئَةٌ مِّثْلُهَا فَمَنْ عَفَا
وَاَصْلَحَ فَاَجْرُهٗ عَلَى اللّٰهِ

ਅਰਥਾਤ—ਭਲੇ ਪੁਰਖ ਗੁੱਸਾ ਆਉਣ ਸਮੇਂ ਆਪਣਾ ਗੁੱਸਾ ਪੀ ਜਾਇਆ ਕਰਦੇ ਹਨ ਅਤੇ ਬਖਸ਼ਣ ਸਮੇਂ ਬਖਸ਼ ਦਿਆ ਕਰਦੇ ਹਨ। ਬੁਰਾਈ ਦਾ ਦੰਡ ਉਸ ਕੀਤੀ ਗਈ ਬੁਰਾਈ ਦੇ ਅਨੁਕੂਲ ਹੀ ਦਿੱਤਾ ਜਾਣਾ ਚਾਹੀਦਾ ਹੈ, ਪਰ ਜੋ ਪ੍ਰਾਣੀ ਕਿਸੇ ਅਪਰਾਧੀ ਦਾ ਅਪਰਾਧ ਮਾਫ਼ ਕਰ ਦੇਵੇ ਤੇ ਉਸ ਸਮੇਂ ਮਾਫ਼ ਕਰੇ ਜਦ ਕਿ ਸੁਧਾਰ ਹੋਣ ਦੀ ਆਸ ਹੋਵੇ, ਤੇ ਕਿਸੇ ਭੈੜ ਦੇ ਉਤਪੰਨ ਹੋਣ ਦੀ ਸੰਭਾਵਨਾ ਨਾ ਹੋਵੇ, ਅਰਥਾਤ ਵੇਖ ਕੇ ਅਣਡਿਠ ਕਰਨ ਦਾ ਸਮਾਂ ਹੋਵੇ, ਨਾ ਕਿ ਥਾਂ-ਕੁਥਾਂ। ਤਾਂ ਉਸ ਨੂੰ ਇਸ (ਮਾਫ਼ ਕਰਨ ਦਾ) ਵਟਾਂਦਰਾ (ਪ੍ਰਭੂ ਤੋਂ) ਮਿਲੇਗਾ।

ਇਸ ਆਇਤ ਤੋਂ ਵਿਦਤ ਹੈ ਕਿ ਕੁਰਾਨ ਸ਼ਰੀਫ਼ ਦੀ ਸਿੱਖਿਆ ਇਹ ਨਹੀਂ ਕਿ ਹਰੇਕ ਥਾਂ-ਕੁਥਾਂ ਸ਼ਰਾਰਤ ਦਾ ਟਾਕਰਾ ਨਾ ਕੀਤਾ ਜਾਏ ਅਤੇ ਜ਼ਾਲਮਾਂ ਤੇ ਸ਼ਰਾਰਤੀਆਂ ਨੂੰ ਕੋਈ ਦੰਡ ਮੂਲੋਂ ਹੀ ਨਾ ਦਿੱਤਾ ਜਾਏ; ਸਗੋਂ ਇਹ ਹੈ ਕਿ ਵੇਖਣਾ ਚਾਹੀਦਾ ਹੈ ਕਿ ਉਹ ਸਮਾਂ ਤੇ ਥਾਂ ਅਪਰਾਧ ਮਾਫ਼ ਕਰਨ ਦਾ ਹੈ, ਜਾਂ ਦੰਡ ਦੇਣ ਦਾ। ਬਸ ਕਿਸੇ ਅਪਰਾਧੀ ਦੇ ਹੱਕ ਵਿਚ ਤੇ ਆਮ ਜਨਤਾ ਦੇ ਹੱਕ ਵਿਚ ਜੋ ਗੱਲ ਵਾਸਤਵ ਵਿਚ ਚੰਗੀ ਹੈ, ਉਹ ਕੀਤੀ ਜਾਏ। ਕਿਸੇ ਸਮੇਂ ਇਕ ਅਪਰਾਧੀ ਆਪਣਾ ਅਪਰਾਧ ਬਖਸ਼ੇ ਜਾਣ ਤੇ ਪਸਚਾਤਾਪ ਕਰਦਾ ਹੈ ਤੇ ਅੱਗੇ ਤੋਂ ਅਪਰਾਧ ਕਰਨ ਤੋਂ ਸੰਕੋਚ ਕਰਦਾ ਹੈ, ਅਤੇ ਕਿਸੇ ਸਮੇਂ ਅਪਰਾਧੀ ਆਪਣਾ ਅਪਰਾਧ ਮਾਫ਼ ਹੋ ਜਾਣ ਤੇ (ਅਪਰਾਧ ਕਰਨ ਲਈ) ਹੋਰ ਦਲੇਰ ਹੋ ਜਾਂਦਾ ਹੈ। ਸੋ ਪ੍ਰਭੂ ਇਹ ਫ਼ਰਮਾਉਂਦਾ ਹੈ ਕਿ ਅੰਨ੍ਹਿਆਂ ਵਾਂਗ ਅਪਰਾਧ ਮਾਫ਼ ਕਰ ਦੇਣ ਦਾ ਸੁਭਾਉ ਨਾ ਬਣਾਓ; ਸਗੋਂ ਸੋਚ ਸਮਝ ਤੋਂ ਕੰਮ ਲਿਆ ਕਰੋ ਕਿ ਅਸਲ ਭਲਾਈ ਕਿਸ ਗੱਲ ਵਿਚ ਹੈ? ਮਾਫ਼ ਕਰਨ ਵਿਚ ਹੈ, ਜਾਂ ਦੰਡ ਦੇਣ ਵਿਚ। ਬਸ, ਜੋ ਗੱਲ ਥਾਂ ਤੇ ਸਮੇਂ ਅਨੁਸਾਰ ਹੋਵੇ, ਉਹੋ ਕੀਤੀ ਜਾਏ। ਮਨੁੱਖ ਜਾਤੀ ਵਲ ਝਾਤ

ਮਾਰਿਆਂ ਇਹ ਸਾਫ਼ ਪਤਾ ਲਗਦਾ ਹੈ ਕਿ ਕਈ ਪ੍ਰਾਣੀ ਤਾਂ ਬਦਲਾ ਲੈਣ ਤੇ ਵੱਡੇ ਉਤਾਵਲੇ ਹੁੰਦੇ ਹਨ, ਇੱਥੋਂ ਤਕ ਕਿ ਓਹ ਦਾਦਿਆਂ ਪੜਦਾਦਿਆਂ ਦੇ ਵੈਰ-ਵਿਰੋਧ ਨੂੰ ਵੀ ਯਾਦ ਰੱਖਦੇ ਹਨ। ਇਸੇ ਤਰ੍ਹਾਂ ਕਈ ਮਨੁੱਖ ਦਰਗੁਜ਼ਰ ਤੇ ਵੇਖ ਕੇ ਅਣਡਿਠ ਕਰਨ ਦੇ ਸੁਭਾਉ ਨੂੰ ਅੰਤ ਤਕ ਪੁਚਾ ਦਿੰਦੇ ਹਨ ਤੇ ਕਈ ਵਾਰ ਇਸ ਸੁਭਾਉ ਦੇ ਵਧ ਜਾਣ ਨਾਲ ਭੜੂਏ ਤਕ ਬਣ ਜਾਂਦੇ ਹਨ ਅਤੇ ਅਜੇਹੀ ਸ਼ਰਮਨਾਕ ਨਰਮੀ ਵੇਖ ਕੇ ਅਣਡਿਠ ਕਰਨ ਤੇ ਦਰਗੁਜ਼ਰ ਕਰਨ ਦੀਆਂ ਘਟਨਾਵਾਂ ਓਹਨਾਂ ਤੋਂ ਹੋਂਦ ਵਿਚ ਆਉਂਦੀਆਂ ਹਨ, ਜੋ ਅਣਖ, ਗ਼ੈਰਤ ਤੇ ਸੁਸ਼ੀਲਤਾ ਦੇ ਉੱਕਾ ਹੀ ਉਲਟ ਹੁੰਦੀਆਂ ਹਨ ਤੇ ਨੇਕ-ਚਲਣੀ ਨੂੰ ਵੀ ਦਾਗ ਲਾਉਂਦੀਆਂ ਹਨ। ਅਜੇਹੇ ਦਰਗੁਜ਼ਰ ਤੇ ਵੇਖ ਕੇ ਅਣਡਿਠ ਕਰਨ ਦਾ ਸਿੱਟਾ ਇਹ ਹੁੰਦਾ ਹੈ ਕਿ ਸਾਰੇ ਹੀ ਲੋਕ ਤ੍ਰਾਹ ਤ੍ਰਾਹ ਕਰ ਉਠਦੇ ਹਨ। ਏਹਨਾਂ ਖਰਾਬੀਆਂ ਦੇ ਅਧਾਰ ਤੇ ਹੀ ਕੁਰਾਨ ਸ਼ਰੀਫ਼ ਵਿਚ ਹਰੇਕ ਆਚਰਣ ਲਈ ਥਾਂ ਤੇ ਸਮੇਂ ਦਾ ਧਿਆਨ ਰੱਖਣਾ ਵੱਡਾ ਜ਼ਰੂਰੀ ਵਰਣਨ ਕੀਤਾ ਗਿਆ ਹੈ ਅਤੇ ਅਜੇਹੇ ਆਚਰਣ ਨੂੰ ਪਰਵਾਨ ਨਹੀਂ ਕੀਤਾ ਗਿਆ, ਜੋ ਸਮੇਂ ਤੇ ਥਾਂ ਦੇ ਅਨੁਕੂਲ ਨਾ ਹੋਵੇ।

ਵਿਦਤ ਹੋਵੇ ਕਿ ਨਿਰੇ ਦਰਗੁਜ਼ਰ ਨੂੰ ਆਚਰਣ ਨਹੀਂ ਕਿਹਾ ਜਾ ਸਕਦਾ। ਇਹ ਤਾਂ ਇਕ ਸੁਭਾਵਿਕ ਹਾਲਤ ਹੈ, ਜੋ ਇਕ ਬਾਲਕ ਵਿਚ ਵੀ ਵਿਦਮਾਨ ਹੈ। ਇਕ ਬਾਲਕ ਨੂੰ — ਜਿਸ ਦੇ ਹੱਥੋਂ ਕੋਈ ਸੱਟ-ਫੇਟ ਲਗ ਜਾਏ — ਭਾਵੇਂ ਉਹ ਸ਼ਰਾਰਤ ਨਾਲ ਹੀ ਲੱਗੀ ਹੋਵੇ। ਉਹ ਥੋੜ੍ਹੇ ਸਮੇਂ ਮਗਰੋਂ ਉੱਕਾ ਹੀ ਭੁਲਾ ਦਿੰਦਾ ਹੈ ਤੇ ਮੁੜ ਉਸ ਵਲ ਪਿਆਰ ਨਾਲ ਜਾਂਦਾ ਹੈ। ਜੇ ਉਸ ਪ੍ਰਾਣੀ ਨੇ ਉਸ ਨੂੰ ਮਾਰ-ਮੁਕਾਉਣ ਦੀ ਇੱਛਾ ਵੀ ਕੀਤੀ ਹੋਵੇ, ਤਾਂ ਵੀ ਉਹ ਕੇਵਲ ਉਸ ਦੀਆਂ ਮਿੱਠੀਆਂ ਮਿੱਠੀਆਂ ਗੱਲਾਂ ਤੇ ਰੀਝ ਜਾਂਦਾ ਹੈ। ਸੋ ਅਜੇਹਾ ਦਰਗੁਜ਼ਰ ਕਿਸੇ ਤਰ੍ਹਾਂ ਵੀ ਆਚਰਣ ਨਹੀ ਕਹਾ ਸਕਦਾ। ਆਚਰਣ ਉਸ ਸਮੇਂ ਹੀ ਸਮਝਿਆ ਜਾਏਗਾ, ਕਿ ਜਦ ਅਸੀਂ ਉਸ ਦੀ ਵਰਤੋਂ ਥਾਂ ਤੇ ਸਮੇਂ ਅਨੁਸਾਰ ਕਰਾਂਗੇ। ਨਹੀਂ ਤਾਂ ਕੇਵਲ ਇਕ ਸੁਭਾਵਿਕ ਸ਼ਕਤੀ ਹੀ ਹੋਵੇਗੀ। ਜਗ ਵਿਚ ਵਿਰਲੇ ਹੀ ਲੋਕ ਹਨ, ਜੋ ਸ਼ਕਤੀ ਤੇ ਆਚਰਣ ਦੀ ਭੇਦਤਾ ਸਮਝ ਸਕਦੇ

ਹਨ । ਅਸੀਂ ਇਹ ਗੱਲ ਕਈ ਵਾਰ ਪਰਗਟ ਕਰ ਚੁਕੇ ਹਾਂ ਕਿ ਅਸਲ ਆਚਰਣ ਤੇ ਸੁਭਾਵਿਕ ਹਾਲਤਾਂ ਵਿਚ ਇਹ ਭੇਦ ਹੈ ਕਿ ਆਚਰਣ ਸਦਾ ਹੀ ਥਾਂ ਤੇ ਸਮੇਂ ਦੀ ਪਾਬੰਦੀ ਆਪਣੇ ਨਾਲ ਰਖਦਾ ਹੈ ਤੇ ਸੁਭਾਵਿਕ ਸ਼ਕਤੀ ਕੁਥਾਂ ਤੇ ਬੇਮੌਕਾ ਵੀ ਪਰਗਟ ਹੋ ਜਾਂਦੀ ਹੈ। ਉਂਜ ਤਾਂ ਪਸ਼ੂਆਂ ਵਿਚ ਗਊ ਵੀ ਵੱਡੀ ਭੋਲੀ ਹੈ ਤੇ ਬਕਰੀ ਵੀ ਦਿਲ ਦੀ ਨਿਮਾਣੀ ਹੈ, ਪਰ ਅਸੀਂ ਓਹਨਾਂ ਨੂੰ ਇਸੇ ਅਧਾਰ ਤੇ ਏਹਨਾਂ ਆਚਰਣਾਂ ਦੀਆਂ ਧਾਰਨੀ ਨਹੀਂ ਆਖ ਸਕਦੇ; ਕਿਉਂ ਜੁ ਓਹਨਾਂ ਨੂੰ ਥਾਂ ਤੇ ਸਮੇਂ ਦਾ ਗਿਆਨ ਨਹੀਂ ਹੈ। ਪ੍ਰਭੂ ਦੀ ਉਕਤੀ ਭਰਪੂਰ, ਸੱਚੀ ਤੇ ਪੂਰਣ ਪੁਸਤਕ (ਕੁਰਾਨ ਸ਼ਰੀਫ਼) ਨੇ ਹਰੇਕ ਆਚਰਣ ਨਾਲ ਥਾਂ ਤੇ ਸਮੇਂ ਦੀ ਸ਼ਰਤ ਲਾ ਦਿਤੀ ਹੋਈ ਹੈ।

### ਭਲਾਈ ਗ੍ਰਹਿਣ ਕਰਨ ਦੀ ਦੂਜੀ ਕਿਸਮ

ਦੂਜਾ ਆਚਰਣ ਭਲਾਈ ਗ੍ਰਹਿਣ ਵਿਚ ਨਿਆਂਇ ਤੇ ਤੀਜਾ ਉਪਕਾਰ ਅਤੇ ਚੌਥਾ ਸਾਕ-ਸੰਬੰਧੀਆਂ ਨਾਲ ਭਲਾਈ ਹੈ; ਜਿਹਾ ਕਿ ਪ੍ਰਭੂ ਦਾ ਫ਼ਰਮਾਨ ਹੈ ਕਿ :—

إِنَّ اللهَ يَأْمُرُ بِالْعَدْلِ وَالْإِحْسَانِ وَإِيتَاءِ ذِي الْقُرْبَىٰ
وَيَنْهَىٰ عَنِ الْفَحْشَاءِ وَالْمُنكَرِ وَالْبَغْيِ

ਅਰਥਾਤ—ਪ੍ਰਭੂ ਦਾ ਇਹ ਹੁਕਮ ਹੈ ਕਿ ਭਲਾਈ ਦਾ ਵਟਾਂਦਰਾ ਭਲਾਈ ਹੀ ਦਿਆ ਕਰੋ ਅਤੇ ਜੇ ਨਿਆਂਇ ਤੋਂ ਵਧ ਕੇ ਉਪਕਾਰ ਦਾ ਸਮਾਂ ਤੇ ਥਾਂ ਹੋਇਆ ਕਰੇ, ਤਾਂ ਉਪਕਾਰ ਕੀਤਾ ਕਰੋ। ਜੇ ਉਪਕਾਰ ਤੋਂ ਵਧੀਕ ਸਾਕ-ਸੰਬੰਧੀਆਂ ਵਾਂਗ ਸੁਭਾਵਿਕ ਜੋਸ਼ ਨਾਲ ਭਲਾਈ ਕਰਨ ਦਾ ਸਮਾਂ ਹੋਵੇ, ਤਾਂ ਸੁਭਾਵਿਕ ਹਮਦਰਦੀ ਨਾਲ ਭਲਾ ਕਰਨ ਤੋਂ ਸੰਕੋਚ ਨਾ ਕੀਤਾ ਕਰੋ। ਹਾਂ, ਪ੍ਰਭੂ ਇਸ ਤੋਂ ਰੋਕਦਾ ਹੈ ਕਿ ਤੁਸੀਂ ਵਿਚਕਾਰਲੀ ਹੱਦ ਤੋਂ ਅੱਗੇ ਵਧ ਜਾਓ, ਜਾਂ ਉਪਕਾਰ ਦੇ ਸੰਬੰਧ ਵਿਚ ਬੁਰਾਈ ਵਾਲੀ ਹਾਲਤ ਵਰਤੋਂ ਵਿਚ ਲਿਆਓ, ਜਿਸ ਤੋਂ ਬੁਧੀ ਨਾਂਹ ਕਰ ਦੇਵੇ,

ਅਰਥਾਤ ਤੁਸੀਂ ਥਾਂ-ਕੁਥਾਂ ਉਪਕਾਰ ਕਰੋ, ਜਾਂ ਸਮੇਂ ਸਿਰ ਉਪਕਾਰ ਕਰਨ ਤੋਂ ਸੰਕੋਚ ਕਰੋ। ਜਾਂ ਇਹ ਕਿ ਤੁਸੀਂ ਸਮੇਂ ਸਿਰ ਸਾਕ-ਸੰਬੰਧੀਆਂ ਨਾਲ ਭਲਾਈ ਕਰਨ ਦੇ ਆਚਰਣ ਵਿਚ ਕੋਈ ਘਾਟ ਕਰੋ, ਜਾਂ ਹੱਦ ਤੋਂ ਵਧ ਰਹਿਮ ਦੀ ਵਰਖਾ ਕਰੋ। ਇਸ ਪਵਿੱਤਰ ਆਇਤ ਵਿਚ ਭਲਾਈ ਧਾਰਨ ਕਰਨ ਦੇ ਤਿੰਨ ਦਰਜਿਆਂ ਦਾ ਵਰਣਨ ਕੀਤਾ ਗਿਆ ਹੈ। ਪਹਿਲਾ ਇਹ ਕਿ ਭਲਾਈ ਦਾ ਵਟਾਂਦਰਾ ਭਲਾਈ ਵਿਚ ਹੀ ਦਿੱਤਾ ਜਾਏ। ਇਹ ਤਾਂ ਛੋਟਾ ਦਰਜਾ ਹੈ ਤੇ ਇਕ ਸਾਧਾਰਨ ਪ੍ਰਾਣੀ ਵੀ ਇਸ ਆਚਰਣ ਨੂੰ ਪ੍ਰਾਪਤ ਹੋ ਸਕਦਾ ਹੈ ਕਿ ਉਹ ਭਲਾਈ ਕਰਨ ਵਾਲਿਆਂ ਨਾਲ ਭਲਾਈ ਕਰਦਾ ਰਹੇ।

ਦੂਜਾ ਦਰਜਾ ਇਸ ਤੋਂ ਕੁਝ ਔਖਾ ਹੈ ਤੇ ਉਹ ਇਹ ਹੈ ਕਿ ਭਲਾਈ ਕਰਨ ਵਿਚ ਆਪ ਹੀ ਪਹਿਲ ਕਰਨਾ ਅਤੇ ਬਿਨਾ ਕਿਸੇ ਦੇ ਹੱਕ ਦੇ ਉਪਕਾਰ ਵਜੋਂ ਦੂਜੇ ਨੂੰ ਲਾਭ ਪੁਚਾਉਣਾ। ਇਹ ਆਚਰਣ ਵਿਚਕਾਰਲੇ ਦਰਜੇ ਦਾ ਹੈ। ਵਧੇਰੇ ਲੋਕ ਗਰੀਬਾਂ ਤੇ ਉਪਕਾਰ ਕਰਦੇ ਹਨ ਤੇ ਉਪਕਾਰ ਵਿਚ ਇਹ ਲੁਕਵਾਂ ਭੇੜ ਹੈ ਕਿ ਇਕ ਉਪਕਾਰੀ ਇਹ ਖਿਆਲ ਕਰਦਾ ਹੈ ਕਿ ਉਸ ਨੇ ਉਪਕਾਰ ਕੀਤਾ ਹੈ। ਘੱਟੋ ਘੱਟ ਉਹ ਆਪਣੇ ਉਪਕਾਰ ਦੇ ਵਟਾਂਦਰੇ ਵਿਚ ਧੰਨਵਾਦ ਜਾਂ ਅਰਦਾਸ ਕਰਾਉਣ ਦਾ ਚਾਹਵਾਨ ਹੁੰਦਾ ਹੈ ਅਤੇ ਜੇ ਕੋਈ ਕ੍ਰਿਤਗਜ ਉਸ ਦਾ ਵਿਰੋਧ ਕਰੇ, ਤਾਂ ਉਹ ਉਸ ਦਾ ਨਾਂ ਅਕ੍ਰਿਤਘਣ ਰਖਦਾ ਹੈ। ਕਈ ਵਾਰ ਉਹ ਆਪਣੇ ਉਪਕਾਰ ਦੇ ਅਧਾਰ ਤੇ ਉਸ ਦੀ ਤਾਕਤ ਤੋਂ ਵੀ ਵਧੀਕ ਉਸ ਤੇ ਭਾਰ ਪਾ ਦਿੰਦਾ ਹੈ ਅਤੇ ਆਪਣਾ ਉਪਕਾਰ ਉਸ ਨੂੰ ਚੇਤੇ ਕਰਾਉਂਦਾ ਹੈ; ਜਿਹਾ ਕਿ ਪਰਉਪਕਾਰੀਆਂ ਨੂੰ ਪ੍ਰਭੂ ਨੇ ਇਹ ਤਾੜਨਾ ਕੀਤੀ ਹੈ ਕਿ :—

لَا تُبْطِلُوْا صَدَقٰتِكُمْ بِالْمَنِّ وَالْاَذٰى

ਅਰਥਾਤ—ਹੇ ਪਰਉਪਕਾਰੀਓ ! ਆਪਣਾ ਦਾਨ-ਪੁੰਨ, ਜਿਸ ਦਾ ਸਿਦਕ ਤੇ ਨਿਰਭਰ ਹੋਣਾ ਜ਼ਰੂਰੀ ਹੈ, ਉਪਕਾਰ ਜਤਾ ਕੇ ਜਾਂ ਦੁਖ ਦੇ ਕੇ ਨਸ਼ਟ ਨਾ ਕਰੋ। ਯਾਦ ਰਹੇ ਕਿ 'ਸਦਕਾ' ਪਦ ਸਿਦਕ ਧਾਤੂ ਤੋਂ ਬਣਿਆ ਹੈ। ਸੋ ਜੇ

ਮਨ ਵਿਚ 'ਸਿਦਕ' ਤੇ 'ਇਖ਼ਲਾਸ' ਨਾ ਰਹੇ, ਤਾਂ ਉਹ 'ਸਦਕਾ' ਸਦਕਾ ਨਹੀਂ ਰਹਿੰਦਾ; ਸਗੋਂ ਇਕ ਦਿਖਾਵੇ ਦਾ ਕਰਤਵ ਹੀ ਰਹਿ ਜਾਂਦਾ ਹੈ। ਗੱਲ ਕੀ, ਇਕ ਉਪਕਾਰੀ ਵਿਚ ਇਹ ਘਾਟ ਹੁੰਦੀ ਹੈ ਕਿ ਉਹ ਕਈ ਵਾਰ ਉਪਕਾਰ ਵੀ ਜਤਾ ਦਿੰਦਾ ਹੈ; ਇਸੇ ਕਰਕੇ ਪ੍ਰਭੂ ਨੇ ਉਪਕਾਰੀਆਂ ਨੂੰ ਇਹ ਤਾੜਨਾ ਕੀਤੀ ਹੈ।

### ਭਲਾਈ ਗ੍ਰਹਿਣ ਕਰਨ ਦੀ ਤੀਜੀ ਕਿਸਮ

ਭਲਾਈ ਗ੍ਰਹਿਣ ਕਰਨ ਦੀ ਤੀਜੀ ਕਿਸਮ ਪ੍ਰਭੂ ਨੇ ਇਹ ਵਰਣਨ ਕੀਤੀ ਹੈ ਕਿ ਉਪਕਾਰ ਦਾ ਉੱਕਾ ਹੀ ਖਿਆਲ ਨਾ ਹੋਵੇ ਤੇ ਨਾ ਧੰਨਵਾਦ ਤੇ ਹੀ ਨਜ਼ਰ ਹੋਵੇ; ਸਗੋਂ, ਇਕ ਅਜੇਹੀ ਹਮਦਰਦੀ ਦੇ ਜੋਸ਼ ਵਿਚ ਭਲਾ ਕੀਤਾ ਜਾਏ ਕਿ ਜਿਵੇਂ ਕਿਸੇ ਅਤਿ ਨੇੜੇ ਦੇ ਸਾਕ-ਸੰਬੰਧੀ — ਜਿਹਾ ਕਿ ਮਾਤਾ ਕੇਵਲ ਹਮਦਰਦੀ ਦੇ ਜੋਸ਼ ਵਿਚ ਹੀ ਆਪਣੇ ਪੁੱਤਰ ਦਾ ਭਲਾ ਕਰਦੀ ਹੈ। ਇਹ ਭਲਾਈ ਦਾ ਅੰਤਮ ਦਰਜਾ ਹੈ। ਇਸ ਤੋਂ ਅੱਗੇ ਤਰੱਕੀ ਕਰਨਾ ਸੰਭਵ ਹੀ ਨਹੀਂ, ਪਰ ਪ੍ਰਭੂ ਨੇ ਏਹਨਾਂ ਸਾਰੀਆਂ ਹੀ ਭਲਾਈਆਂ ਦੀਆਂ ਕਿਸਮਾਂ ਨੂੰ ਥਾਂ ਤੇ ਸਮੇਂ ਨਾਲ ਜੋੜ ਦਿੱਤਾ ਹੈ ਅਤੇ ਉਕਤ ਪਵਿੱਤਰ ਆਇਤ ਵਿਚ ਇਹ ਸਪਸ਼ਟ ਅੱਖਰਾਂ ਦੁਆਰਾ ਦਸ ਦਿੱਤਾ ਹੈ ਕਿ ਜੇ ਇਹ ਭਲਾਈਆਂ ਆਪੋ ਆਪਣੇ ਸਮੇਂ ਸਿਰ ਨਹੀਂ ਕੀਤੀਆਂ ਜਾਣਗੀਆਂ, ਤਾਂ ਏਹ ਬੁਰਾਈਆਂ ਬਣ ਜਾਣਗੀਆਂ। ਨਿਆਂਇ 'ਫ਼ਹਸ਼ਾ' (ਭੈੜੇ ਕਰਮ) ਦਾ ਰੂਪ ਧਾਰਨ ਕਰ ਜਾਏਗਾ, ਅਰਥਾਤ ਹੱਦ ਤੋਂ ਇੰਨਾ ਅੱਗੇ ਵਧ ਜਾਏਗਾ ਕਿ ਉਸ ਦਾ ਅਪਵਿੱਤਰ ਰੂਪ ਬਣ ਜਾਏਗਾ। ਇਸੇ ਤਰ੍ਹਾਂ ਉਪਕਾਰ ਬੁਰਾਈ ਦੀ ਸੂਰਤ ਧਾਰਨ ਕਰ ਜਾਏਗਾ, ਅਰਥਾਤ ਉਹ ਰੂਪ ਜਿਸ ਤੋਂ ਮਨੁੱਖੀ ਅਕਲ ਤੇ ਸੂਝ-ਬੂਝ ਨਾਂਹ ਕਰਦੀ ਹੈ। ਸਾਕ-ਸੰਬੰਧੀਆਂ ਨਾਲ ਭਲਾਈ 'ਬਗ਼ਯਾ' (ਨਾਫ਼ਰਮਾਨੀ) ਦਾ ਰੂਪ ਵਟਾ ਲਏਗੀ, ਅਰਥਾਤ ਉਹ ਕੁਥਾਂ ਹਮਦਰਦੀ ਦਾ ਜੋਸ਼ ਇਕ ਭੈੜੀ ਸ਼ਕਲ ਧਾਰਨ ਕਰ ਲਏਗਾ। ਅਸਲ ਵਿਚ 'ਬਗ਼ਯਾ' ਉਸ ਵਰਖਾ ਨੂੰ ਕਹਿੰਦੇ ਹਨ, ਜੋ ਹੱਦ ਤੋਂ ਵਧ ਜਾਏ ਤੇ ਖੇਤਾਂ ਵਿੱਚ ਉਜਾੜਾ ਪਾ ਦੇਵੇ, ਜਾਂ ਲੁੜੀਂਦੀ ਹੱਦ ਤੋਂ ਮੂੰਹ ਮੋੜ ਲੈਣਾ ਵੀ 'ਬਗ਼ਯਾ' ਕਹਾਉਂਦਾ ਹੈ। ਗੱਲ ਕੀ ਏਹਨਾਂ ਭਲਾਈਆਂ ਵਿਚੋਂ ਜੋ ਵੀ

ਥਾਂ ਸਿਰ ਨਹੀਂ ਹੋਵੇਗੀ, ਉਹੋ ਬੁਰਾਈ ਬਣ ਜਾਏਗੀ; ਇਸ ਲਈ ਏਹਨਾਂ ਤਿੰਨਾਂ ਦੇ ਨਾਲ ਸਮੇਂ ਤੇ ਥਾਂ ਦੀ ਸ਼ਰਤ ਲਾ ਦਿੱਤੀ ਗਈ ਹੈ। ਏਥੇ ਇਹ ਵੀ ਚੇਤੇ ਰਹੇ ਕਿ ਨਿਰਾ ਇਨਸਾਫ਼, ਉਪਕਾਰ ਜਾਂ ਨੇੜੇ ਦੇ ਸਾਕ-ਸੰਬੰਧੀਆਂ ਦੀ ਹਮਦਰਦੀ ਨੂੰ ਆਚਰਣ ਨਹੀਂ ਕਿਹਾ ਜਾ ਸਕਦਾ; ਸਗੋਂ ਮਨੁੱਖ ਜਾਤੀ ਵਿਚ ਏਹ ਸਾਰੀਆਂ ਸੁਭਾਵਿਕ ਹਾਲਤਾਂ ਤੇ ਸੁਭਾਵਿਕ ਸ਼ਕਤੀਆਂ ਹਨ, ਜੋ ਸਾਰੇ ਬਾਲਕਾਂ ਵਿਚ ਵੀ — ਸੂਝ-ਬੂਝ ਤੇ ਅਕਲ ਦੇ ਆਉਣ ਤੋਂ ਪਹਿਲਾਂ ਵਿਦਮਾਨ ਹੁੰਦੀਆਂ ਹਨ — ਪਰ ਆਚਰਣ ਵਾਸਤੇ ਅਕਲ ਦੀ ਸ਼ਰਤ ਹੈ ਤੇ ਇਸ ਦੇ ਨਾਲ ਹੀ ਇਹ ਵੀ ਸ਼ਰਤ ਹੈ ਕਿ ਹਰੇਕ ਸੁਭਾਵਿਕ ਸ਼ਕਤੀ ਨੂੰ ਥਾਂ ਤੇ ਸਮੇਂ ਸਿਰ ਵਰਤੋਂ ਵਿਚ ਲਿਆਂਦਾ ਜਾਏ।

ਉਪਕਾਰ ਬਾਰੇ ਕੁਰਾਨ ਸ਼ਰੀਫ਼ ਵਿਚ ਹੋਰ ਵੀ ਜ਼ਰੂਰੀ ਸਿੱਖਿਆ ਦਿੱਤੀ ਗਈ ਹੈ; ਤੇ ਉਸ ਸਾਰੀ ਸਿੱਖਿਆ ਨੂੰ 'ਅਲਫ਼' ਤੇ 'ਲਾਮ' ਨਾਲ — ਜੋ ਖ਼ਾਸ ਵਿਸ਼ੇਸ਼ਤਾ ਤੇ ਮਹੱਤਤਾ ਦੇਣ ਲਈ ਵਰਤਿਆ ਜਾਂਦਾ ਹੈ — ਵਰਣਨ ਕਰਕੇ ਥਾਂ ਤੇ ਸਮੇਂ ਵਲ ਧਿਆਨ ਦੇਣ ਦੀ ਸੈਣਤ ਕੀਤੀ ਗਈ ਹੈ; ਜਿਹਾ ਕਿ ਫ਼ਰਮਾਇਆ ਹੈ ਕਿ :—

يَا أَيُّهَا الَّذِينَ آمَنُوا أَنفِقُوا مِن طَيِّبَاتِ مَا كَسَبْتُمْ وَلَا
تَيَمَّمُوا الْخَبِيثَ مِنْهُ لَا تُبْطِلُوا صَدَقَاتِكُم بِالْمَنِّ
وَالْأَذَىٰ كَالَّذِي يُنفِقُ مَالَهُ رِئَاءَ النَّاسِ
أَحْسِنُوا إِنَّ اللَّهَ يُحِبُّ الْمُحْسِنِينَ ۝
إِنَّ الْأَبْرَارَ يَشْرَبُونَ مِن كَأْسٍ كَانَ مِزَاجُهَا كَافُورًا ۝
عَيْنًا يَشْرَبُ بِهَا عِبَادُ اللَّهِ يُفَجِّرُونَهَا تَفْجِيرًا ۝
وَيُطْعِمُونَ الطَّعَامَ عَلَىٰ حُبِّهِ مِسْكِينًا وَيَتِيمًا وَأَسِيرًا ۝ إِنَّمَا
نُطْعِمُكُمْ لِوَجْهِ اللَّهِ لَا نُرِيدُ مِنكُمْ جَزَاءً وَلَا شُكُورًا ۝

وَاٰتَى الْمَالَ عَلٰى حُبِّهٖ ذَوِى الْقُرْبٰى وَالْيَتٰمٰى وَالْمَسٰكِيْنَ
وَابْنَ السَّبِيْلِ وَالسَّآئِلِيْنَ وَفِى الرِّقَابِ    اِذَآ اَنْفَقُوْا
لَمْ يُسْرِفُوْا وَلَمْ يَقْتُرُوْا وَكَانَ بَيْنَ ذٰلِكَ قَوَامًا ۝
وَالَّذِيْنَ يَصِلُوْنَ مَآ اَمَرَ اللّٰهُ بِهٖٓ اَنْ يُّوْصَلَ وَيَخْشَوْنَ رَبَّهُمْ وَ
يَخَافُوْنَ سُوْٓءَ الْحِسَابِ ۝    وَفِيْٓ اَمْوَالِهِمْ حَقٌّ لِّلسَّآئِلِ
وَالْمَحْرُوْمِ ۝    اَلَّذِيْنَ يُنْفِقُوْنَ فِى السَّرَّآءِ وَالضَّرَّآءِ
وَ اَنْفَقُوْا مِمَّا رَزَقْنٰهُمْ سِرًّا وَّ عَلَانِيَةً    اِنَّمَا الصَّدَقٰتُ
لِلْفُقَرَآءِ وَالْمَسٰكِيْنِ وَالْعٰمِلِيْنَ عَلَيْهَا وَالْمُؤَلَّفَةِ قُلُوْبُهُمْ
وَفِى الرِّقَابِ وَالْغٰرِمِيْنَ وَفِىْ سَبِيْلِ اللّٰهِ وَابْنِ السَّبِيْلِ
فَرِيْضَةً مِّنَ اللّٰهِ وَاللّٰهُ عَلِيْمٌ حَكِيْمٌ ۝    لَنْ تَنَالُوا الْبِرَّ
حَتّٰى تُنْفِقُوْا مِمَّا تُحِبُّوْنَ ۝    وَاٰتِ ذَا الْقُرْبٰى حَقَّهٗ
وَالْمِسْكِيْنَ وَابْنَ السَّبِيْلِ وَلَا تُبَذِّرْ تَبْذِيْرًا ۝    وَبِالْوَالِدَيْنِ
اِحْسَانًا وَّبِذِى الْقُرْبٰى وَالْيَتٰمٰى وَالْمَسٰكِيْنِ وَالْجَارِ ذِى
الْقُرْبٰى وَالْجَارِ الْجُنُبِ وَالصَّاحِبِ بِالْجَنْۢبِ وَابْنِ السَّبِيْلِ
وَمَا مَلَكَتْ اَيْمَانُكُمْ اِنَّ اللّٰهَ لَا يُحِبُّ مَنْ كَانَ مُخْتَالًا
فَخُوْرًا ۝

اِلَّذِيْنَ يَبْخَلُوْنَ وَيَاْمُرُوْنَ النَّاسَ بِالْبُخْلِ وَيَكْتُمُوْنَ مَآ

اٰتٰهُمُ اللّٰهُ مِنْ فَضْلِهٖ

ਅਰਥਾਤ—ਹੇ ਸ਼ਰਧਾਲੂਓ ! ਤੁਸੀਂ ਆਪਣੀ ਪਵਿੱਤਰ ਕਮਾਈ ਦੇ ਧਨ ਵਿਚੋਂ ਦਾਨ-ਪੁੰਨ, ਉਪਕਾਰ ਜਾਂ ਖ਼ੈਰਾਤ ਵਜੋਂ ਲੋਕਾਂ ਨੂੰ ਜ਼ਰੂਰ ਦਿੰਦੇ ਰਿਹਾ

ਕਰੋ। ਜਿਸ ਧਨ ਵਿਚ ਚੋਰੀ, ਰਿਸ਼ਵਤਖ਼ੋਰੀ, ਬਦਦਿਆਨਤੀ ਜਾਂ ਗ਼ਬਨ ਆਦਿ ਦਾ ਧਨ ਜਾਂ ਜ਼ੁਲਮ ਨਾਲ ਪ੍ਰਾਪਤ ਕੀਤਾ ਰੁਪਈਆ ਮਿਲਿਆ ਹੋਇਆ ਨਹੀਂ ਹੈ। ਇਹ ਵਿਚਾਰ ਸਦਾ ਹੀ ਤੁਹਾਡੇ ਮਨ ਤੋਂ ਦੂਰ ਰਹਿਣਾ ਚਾਹੀਦਾ ਹੈ ਕਿ ਅਪਵਿੱਤਰ ਧਨ ਲੋਕਾਂ ਨੂੰ ਦਿਓ। ਦੂਜੀ ਗੱਲ ਇਹ ਵੀ ਮੁਖ ਰੱਖੋ ਕਿ ਤੁਸੀਂ ਕਦੇ ਵੀ ਆਪਣਾ ਦਾਨ-ਪੁੰਨ ਜਾਂ ਉਪਕਾਰ ਜਤਾ ਕੇ ਜਾਂ ਕਸ਼ਟ ਦੇ ਕੇ ਨਸ਼ਟ ਕਰੋ । ਆਪਣੇ ਕ੍ਰਿਤਗਯ ਨੂੰ ਇਹ ਕਦੇ ਵੀ ਨਾ ਜਤਾਓ ਕਿ ਤੁਸੀਂ ਉਸ ਤੇ ਕੋਈ ਉਪਕਾਰ ਕੀਤਾ ਸੀ ਤੇ ਨਾ ਉਸ ਨੂੰ ਕੋਈ ਕਸ਼ਟ ਹੀ ਦਿਓ। ਇਸ ਤਰ੍ਹਾਂ ਤੁਹਾਡੀ ਕੀਤੀ-ਕਤਰੀ ਅਜਾਈਂ ਜਾਏਗੀ। ਇਹ ਢੰਗ ਵੀ ਨਾ ਅਪਣਾਓ ਕਿ ਤੁਸੀਂ ਆਪਣਾ ਧਨ ਪਦਾਰਥ ਕੇਵਲ ਲੋਕ-ਵਿਖਾਵੇ ਲਈ ਖਰਚ ਕਰੋ। ਤੁਸੀਂ ਪ੍ਰਭੂ ਦੀ ਰਚਨਾ ਤੇ ਸਦਾ ਉਪਕਾਰ ਕਰਦੇ ਰਹੋ; ਪ੍ਰਭੂ ਪਰਉਪਕਾਰੀਆਂ ਨਾਲ ਹੀ ਪਿਆਰ ਕਰਦਾ ਹੈ। ਜੋ ਪ੍ਰਾਣੀ ਸੱਚੀ ਨੇਕੀ ਕਰਦੇ ਹਨ, ਓਹਨਾਂ ਨੂੰ ਓਹ ਅੰਮ੍ਰਿਤ ਪਿਆਇਆ ਜਾਏਗਾ, ਜਿਸ ਵਿਚ 'ਕਾਫ਼ੂਰ' ਮਿਲਿਆ ਹੋਵੇਗਾ, ਅਰਥਾਤ ਸੰਸਾਰ ਦੇ ਸਾਰੇ ਦੁਖ, ਦਲਿਦਰ ਤੇ ਅਪਵਿੱਤਰ ਵਾਸ਼ਨਾਵਾਂ ਓਹਨਾਂ ਦੇ ਮਨਾਂ ਤੋਂ ਦੂਰ ਕਰ ਦਿੱਤੀਆਂ ਜਾਣਗੀਆਂ। 'ਕਾਫ਼ੂਰ' ਪਦ 'ਕਫ਼ਰ' ਧਾਤੂ ਤੋਂ ਬਣਿਆ ਹੈ ਤੇ ਅਰਬੀ ਭਾਸ਼ਾ ਦੇ ਕੋਸ਼ਾਂ ਵਿਚ 'ਕਫ਼ਰ' 'ਦਬਾਉਣ' ਤੇ 'ਢੱਕਣ' ਨੂੰ ਆਖਦੇ ਹਨ। ਭਾਵ ਇਹ ਕਿ ਓਹਨਾਂ ਦੀਆਂ ਸਾਰੀਆਂ ਹੀ ਅਪਵਿੱਤਰ ਵਾਸ਼ਨਾਵਾਂ ਦਬਾ ਦਿੱਤੀਆਂ ਜਾਣਗੀਆਂ ਤੇ ਓਹਨਾਂ ਦਾ ਅਦਰਲਾ ਉੱਕਾ ਹੀ ਪਵਿੱਤਰ ਹੋ ਜਾਏਗਾ। ਇਸ ਦੇ ਨਾਲ ਹੀ ਗਿਆਨ ਦੀ ਸੀਤਲਤਾ ਵੀ ਓਹਨਾਂ ਨੂੰ ਪ੍ਰਾਪਤ ਹੋ ਜਾਏਗੀ।

ਫੇਰ ਇਹ ਵੀ ਫ਼ਰਮਾਇਆ ਹੈ ਕਿ ਓਹ ਲੋਕ ਕਿਆਮਤ ਦੇ ਦਿਹਾੜੇ ਉਸ ਸੋਮੇ ਤੋਂ ਪੀਣਗੇ, ਜਿਸ ਨੂੰ ਅੱਜ ਓਹ ਆਪਣੇ ਹੱਥੀਂ ਜਾਰੀ ਕਰ ਰਹੇ ਹਨ। ਇਸ ਥਾਂ ਸਵਰਗ ਦੀ ਫ਼ਲਾਸਫ਼ੀ ਦਾ ਇਕ ਵੱਡਾ ਭੇਤ ਵਰਣਨ ਕੀਤਾ ਗਿਆ ਹੈ। ਜਿਹੜਾ ਪ੍ਰਾਣੀ ਇਸ ਨੂੰ ਸਮਝਣਾ ਚਾਹੇ, ਸਮਝ ਸਕਦਾ ਹੈ। ਇਸ ਤੋਂ ਛੁੱਟ ਇਹ ਵੀ ਫ਼ਰਮਾਇਆ ਹੈ ਕਿ ਸੱਚੀ ਨੇਕੀ ਕਰਨ ਵਾਲਿਆਂ ਦਾ ਇਹ ਸੁਭਾਉ ਹੈ ਕਿ ਓਹ ਕੇਵਲ ਪ੍ਰਭੂ ਦੇ ਪਿਆਰ ਲਈ — ਜੋ ਭੋਜਨ ਓਹ ਆਪ ਪਸੰਦ ਕਰਦੇ

ਹਨ — ਨਿਰਧਨਾਂ, ਯਤੀਮਾਂ ਤੇ ਕੈਦੀਆਂ ਨੂੰ ਵੀ ਛਕਾਉਂਦੇ ਹਨ ਅਤੇ ਇਹ ਕਹਿੰਦੇ ਹਨ ਕਿ ਅਸੀਂ ਤੁਹਾਡੇ ਤੇ ਕੋਈ ਉਪਕਾਰ ਨਹੀਂ ਕੀਤਾ; ਸਗੋਂ ਇਹ ਕਰਤਵ ਇਸ ਲਈ ਕੀਤਾ ਹੈ ਕਿ ਸਾਡਾ ਪ੍ਰਭੂ ਸਾਡੇ ਤੇ ਪ੍ਰਸੰਨ ਹੋ ਜਾਏ। ਅਸੀਂ ਉਸੇ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਇਹ ਤੁਛ ਸੇਵਾ ਕਰਦੇ ਹਾਂ। ਅਸੀਂ ਤੁਹਾਥੋਂ ਇਸ ਦਾ ਕੋਈ ਵਟਾਂਦਰਾ ਨਹੀਂ ਮੰਗਦੇ ਤੇ ਨਾ ਏਹੋ ਇੱਛਾ ਕਰਦੇ ਹਾਂ ਕਿ ਤੁਸੀਂ ਸਾਡਾ ਧੰਨਵਾਦ ਕਰਦੇ ਰਹੋ। ਇਹ ਸੈਣਤ ਇਸ ਗੱਲ ਵਲ ਕੀਤੀ ਗਈ ਹੈ ਕਿ ਭਲਾਈ-ਗ੍ਰਹਿਣ ਕਰਨ ਦੀ ਇਹ ਤੀਜੀ ਕਿਸਮ ਕੇਵਲ ਹਮਦਰਦੀ ਦੇ ਜੋਸ਼ ਨਾਲ ਸੰਬੰਧਤ ਹੈ। ਭਲੇ ਪੁਰਸ਼ਾਂ ਤੇ ਸਚਿਆਰਾਂ ਦਾ ਇਹ ਕਰਤਵ ਹੁੰਦਾ ਹੈ ਕਿ ਉਹ ਕੇਵਲ ਪ੍ਰਭੂ ਦੀ ਪ੍ਰਸੰਨਤਾ ਲਈ ਹੀ ਆਪਣੇ ਧਨ ਨਾਲ ਨੇੜੇ ਦੇ ਸਾਕ-ਸੰਬੰਧੀਆਂ ਦੀ ਸਹਾਇਤਾ ਕਰਦੇ ਹਨ ਅਤੇ ਇਸ ਦੇ ਨਾਲ ਯਤੀਮਾਂ ਦੀ ਪਾਲਣਾ ਤੇ ਵਿਦਿਆ ਆਦਿ ਤੇ ਵੀ ਆਪਣਾ ਧਨ ਖਰਚ ਕਰਦੇ ਹਨ। ਨਿਰਧਨਾਂ ਤੇ ਕੰਗਾਲਾਂ ਨੂੰ ਭੁਖ ਨੰਗ ਤੋਂ ਬਚਾਉਂਦੇ ਹਨ। ਮੁਸਾਫ਼ਰਾਂ ਤੇ ਮੰਗਤਿਆਂ ਦੀਆਂ ਲੋੜਾਂ ਪੂਰੀਆਂ ਕਰਦੇ ਹਨ। ਗੁਲਾਮਾਂ ਨੂੰ ਆਜ਼ਾਦ ਕਰਾਉਣ ਤੇ ਕਰਜ਼ਦਾਰਾਂ ਨੂੰ ਸੁਰਖਰੂ ਕਰਨ ਲਈ ਵੀ ਆਪਣਾ ਧਨ ਅਰਪਣ ਕਰਦੇ ਹਨ। ਇਸੇ ਤਰ੍ਹਾਂ ਆਪਣੇ ਨਿਜੀ ਖਰਚਾਂ ਸਮੇਂ ਨਾ ਤਾਂ ਫ਼ਜ਼ੂਲ-ਖਰਚੀ ਕਰਦੇ ਹਨ ਤੇ ਨਾ ਹੀ ਕੰਜੂਸੀ ਕਰਦੇ ਹਨ; ਸਗੋਂ ਵਿਚਕਾਰਲਾ ਰਾਹ ਧਾਰਨ ਕਰਦੇ ਹਨ। ਪਿਓਂਦ ਕਰਨ ਸਮੇਂ ਪਿਓਂਦ ਕਰਦੇ ਹਨ ਤੇ ਪ੍ਰਭੂ ਤੋਂ ਡਰਦੇ ਹਨ। ਓਹਨਾਂ ਦੇ ਧਨ ਵਿਚ ਮੰਗਤਿਆਂ ਤੇ ਬੇਜ਼ਬਾਨ ਜੀਵਾਂ—ਭਾਵ ਕੁੱਤਿਆਂ, ਬਿੱਲੀਆਂ, ਚਿੜੀਆਂ, ਬੈਲਾਂ, ਖੋਤਿਆਂ ਤੇ ਬਕਰੀਆਂ ਆਦਿ — ਦਾ ਵੀ ਹੱਕ ਹੈ। ਓਹ ਔਕੁੜਾਂ ਵੇਲੇ, ਘਟ ਆਮਦਨੀ ਸਮੇਂ, ਤੇ ਕਾਲ ਪੈਣ ਤੇ ਦਾਨ-ਪੁੰਨ ਕਰਨ ਤੋਂ ਤੰਗਦਿਲ ਨਹੀਂ ਹੁੰਦੇ; ਸਗੋਂ ਤੰਗੀ ਦੇ ਸਮੇਂ ਵੀ ਆਪਣੇ ਵਿਤ ਅਨੁਸਾਰ ਦਾਨ-ਪੁੰਨ ਕਰਦੇ ਰਹਿੰਦੇ ਹਨ। ਓਹ ਕਦੇ ਗੁਪਤ ਦਾਨ ਕਰਦੇ ਹਨ ਅਤੇ ਕਦੇ ਐਲਾਨੀਆ। ਗੁਪਤ ਦਾਨ ਇਸ ਲਈ ਕਿ ਲੋਕ-ਵਿਖਾਵੇ ਤੋਂ ਬਚ ਸਕਣ ਤੇ ਐਲਾਨੀਆ ਇਸ ਲਈ ਕਿ ਦੂਜਿਆਂ ਨੂੰ ਵੀ ਇਸ ਤੋਂ ਪ੍ਰੇਰਨਾ ਮਿਲ ਸਕੇ। ਖ਼ੈਰਾਤ ਤੇ ਦਾਨ-ਪੁੰਨ ਆਦਿ ਲਈ ਜੋ ਧਨ ਦਿੱਤਾ ਜਾਏ, ਉਸ ਵਿਚ ਇਹ ਮੁਖ ਰਖਣਾ ਚਾਹੀਦਾ ਹੈ ਕਿ ਪਹਿਲਾਂ ਲੋੜਵੰਦਾਂ ਨੂੰ

ਦਿੱਤਾ ਜਾਏ। ਹਾਂ, ਜੋ ਦਾਨ-ਪੁੰਨ ਦਾ ਧਨ ਇਕੱਤਰ ਕਰਦੇ ਹਨ, ਜਾਂ ਉਸ ਦਾ ਪ੍ਰਬੰਧ ਕਰਦੇ ਹਨ, ਓਹਨਾਂ ਨੂੰ ਵੀ ਦਾਨ-ਪੁੰਨ ਦੇ ਧਨ ਵਿਚੋਂ (ਨਿਰਬਾਹ ਕਰਨ ਲਈ) ਕੁਝ ਦਿੱਤਾ ਜਾ ਸਕਦਾ ਹੈ। ਇਸੇ ਤਰ੍ਹਾਂ ਹੀ ਉਹ ਧਨ ਗੁਲਾਮਾਂ ਨੂੰ ਆਜ਼ਾਦ ਕਰਾਉਣ ਵਾਸਤੇ, ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ, ਕਰਜ਼ਦਾਰਾਂ ਤੇ ਮੁਸੀਬਤ ਦੇ ਮਾਰਿਆਂ ਲੋਕਾਂ ਦੀ ਸਹਾਇਤਾ ਵਾਸਤੇ ਅਤੇ ਹੋਰ ਦੂਜੇ ਸਾਧਨਾਂ ਤੇ — ਜੋ ਕੇਵਲ ਪ੍ਰਭੂ ਪ੍ਰਸੰਨਤਾ ਲਈ ਹੋਣ — ਖ਼ਰਚ ਕੀਤਾ ਜਾ ਸਕੇਗਾ। ਤੁਸੀਂ ਸੱਚੀ ਭਲਾਈ ਨੂੰ ਕਦੇ ਵੀ ਪ੍ਰਾਪਤ ਨਹੀਂ ਕਰ ਸਕਦੇ, ਜਦ ਤਕ ਕਿ ਮਨੁੱਖ ਜਾਤੀ ਦੀ ਹਮਦਰਦੀ ਵਿਚ ਆਪਣਾ ਪਿਆਰਾ ਧਨ ਨਾ ਖਰਚ ਕਰੋ। ਗਰੀਬਾਂ ਦਾ ਹੱਕ ਦੇ ਦਿਓ। ਮਸਕੀਨਾਂ ਤੇ ਮੁਸਾਫਰਾਂ ਦੀ ਸੇਵਾ ਲਈ ਤਤਪਰ ਰਹੋ ਅਤੇ ਫ਼ਜ਼ੂਲ ਖਰਚੀਆਂ ਤੋਂ ਆਪਣੇ ਆਪ ਨੂੰ ਸਦਾ ਹੀ ਬਚਾਉਂਦੇ ਰਹੋ, ਅਰਥਾਤ ਵਿਵਾਹ-ਸ਼ਾਦੀਆਂ, ਭਿੰਨ ਭਿੰਨ ਅੱਯਾਸ਼ੀਆਂ ਦੀਆਂ ਥਾਵਾਂ, ਪੁੱਤਰਾਂ ਦੇ ਜਨਮ ਸਮੇਂ ਦੀਆਂ ਰੀਤਾਂ ਰਸਮਾਂ ਆਦਿ ਸਮੇਂ ਜੋ ਵਾਧੂ ਖਰਚ ਕੀਤਾ ਜਾਂਦਾ ਹੈ, ਉਸ ਤੋਂ ਆਪਣੇ ਆਪ ਨੂੰ ਬਚਾਓ। ਤੁਸੀਂ ਆਪਣੇ ਮਾਪਿਆਂ ਨਾਲ ਭਲਾਈ ਹੀ ਕਰਦੇ ਰਹੋ। ਇਸੇ ਤਰ੍ਹਾਂ ਨੇੜੇ ਦੇ ਸਾਕ ਸੰਬੰਧੀਆਂ, ਯਤੀਮਾਂ, ਮਸਕੀਨਾਂ, ਹਮਸਾਇਆਂ - ਭਾਵੇਂ ਓਹ ਤੁਹਾਡੇ ਸਾਕ-ਸੰਬੰਧੀ ਹੋਣ ਤੇ ਭਾਵੇਂ ਓਪਰੇ — ਮੁਸਾਫਰਾਂ, ਨੌਕਰਾਂ, ਗੁਲਾਮਾਂ ਅਤੇ ਘੋੜਿਆਂ, ਬਕਰੀਆਂ, ਬੈਲਾਂ, ਗਊਆਂ ਤੇ ਹੋਰ ਸਾਰੇ ਜੀਆ ਜੰਤ ਨਾਲ, ਜੋ ਤੁਹਾਡੇ ਅਧਿਕਾਰ ਵਿਚ ਹਨ, ਭਲਾਈ ਹੀ ਕੀਤਾ ਕਰੋ; ਕਿਉਂ ਜੁ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੂੰ — ਜੋ ਤੁਹਾਡਾ ਪ੍ਰਭੂ ਹੈ, ਏਹੋ ਆਦਤਾਂ ਪਸੰਦ ਹਨ। ਓਹ ਬੇਪਰਵਾਹ ਤੇ ਖ਼ੁਦਗਰਜ਼ ਲੋਕਾਂ ਨਾਲ ਪਿਆਰ ਨਹੀਂ ਕਰਦਾ, ਅਰਥਾਤ ਅਜੇਹੇ ਲੋਕਾਂ ਨੂੰ ਪਸੰਦ ਨਹੀਂ ਕਰਦਾ, ਜੋ ਆਪ ਵੀ ਕੰਜੂਸ ਹਨ ਤੇ ਦੂਜਿਆਂ ਨੂੰ ਵੀ ਕੰਜੂਸੀ ਦੀ ਪ੍ਰੇਰਨਾ ਦਿੰਦੇ ਹਨ। ਅਤੇ ਆਪਣੇ ਧਨ ਨੂੰ ਲੁਕਾਉਣ ਦਾ ਜਤਨ ਕਰਦੇ ਹਨ, ਅਰਥਾਤ ਲੋੜਵੰਦਾਂ ਨੂੰ ਇਹ ਕਹਿੰਦੇ ਹਨ ਕਿ ਸਾਡੇ ਕੋਲ ਕੁਝ ਵੀ ਨਹੀਂ ਹੈ।

# ਸੱਚੀ ਬੀਰਤਾ

ਮਨੁੱਖ ਜਾਤੀ ਦੀਆਂ ਸੁਭਾਵਿਕ ਹਾਲਤਾਂ ਵਿਚੋਂ ਹੀ ਇਕ ਹਾਲਤ ਬੀਰਤਾ ਤੇ ਦਲੇਰੀ ਨਾਲ ਮਿਲਦੀ ਜੁਲਦੀ ਹੈ। ਇਕ ਦੁਧ-ਪੀਂਦਾ ਬਾਲਕ ਵੀ ਇਸੇ ਸ਼ਕਤੀ ਸਦਕਾ ਕਿਸੇ ਸਮੇਂ ਅੱਗ ਵਿਚ ਹੱਥ ਪਾਉਣ ਲਗ ਪੈਂਦਾ ਹੈ; ਕਿਉਂਕਿ ਮਨੁੱਖ ਦਾ ਬੱਚਾ ਆਪਣੇ ਸੁਭਾਵਿਕ ਜੌਹਰ, ਮਨੁੱਖਤਾ ਦੀ ਪ੍ਰਬਲਤਾ ਸਦਕਾ ਡਰਾਉਣ ਵਾਲੇ ਨਮੂਨਿਆਂ ਤੋਂ ਪਹਿਲਾਂ ਕਿਸੇ ਚੀਜ਼ ਤੋਂ ਵੀ ਨਹੀਂ ਡਰਦਾ। ਇਸ ਹਾਲਤ ਵਿਚ ਮਨੁੱਖ ਵੱਡੀ ਦਲੇਰੀ ਤੇ ਨਿਡਰਤਾ ਨਾਲ ਸ਼ੇਰਾਂ ਤੇ ਦੂਜਿਆਂ ਜੰਗਲੀ ਪਾੜੂ ਜਾਨਵਰਾਂ ਦਾ ਵੀ ਟਾਕਰਾ ਕਰਨ ਲਈ ਤਿਆਰ ਹੋ ਜਾਂਦਾ ਹੈ ਅਤੇ ਕੱਲਮ ਕੱਲਾ ਹੀ ਕਈ ਬੰਦਿਆਂ ਨਾਲ ਲੜਨ ਤੋਂ ਸੰਕੋਚ ਨਹੀਂ ਕਰਦਾ। ਦੂਜੇ ਲੋਕ ਇਹ ਸਮਝਦੇ ਹਨ ਕਿ ਉਹ ਵੱਡਾ ਸੂਰਮਾ ਤੇ ਦਲੇਰ ਹੈ। ਪਰ ਇਹ ਕੇਵਲ ਸੁਭਾਵਿਕ ਹਾਲਤ ਹੈ ਜੋ ਦੂਜੇ ਪਾੜੂ ਜਾਨਵਰਾਂ ਵਿਚ ਪਾਈ ਜਾਂਦੀ ਹੈ; ਸਗੋਂ ਕੁੱਤਿਆਂ ਆਦਿ ਵਿਚ ਵੀ ਵਿਦਮਾਨ ਹੁੰਦੀ ਹੈ ਅਤੇ ਸੱਚੀ ਬੀਰਤਾ ਤੇ ਸੂਰਮਗਤੀ — ਜੋ ਸਮੇਂ ਤੇ ਅਸਥਾਨ ਨਾਲ ਸੰਬੰਧਤ ਹੈ, ਅਰਥਾਤ ਜੋ ਸ਼ੁਭ ਆਚਰਣਾਂ ਵਿਚੋਂ ਇਕ ਆਚਰਣ ਹੈ, ਓਹਨਾਂ ਸਮਿਆਂ ਤੇ ਥਾਵਾਂ ਨਾਲ ਸੰਬੰਧਤ ਹੈ, ਜਿਨ੍ਹਾਂ ਦਾ ਨਾਂ ਪ੍ਰਭੂ ਦੀ ਪੁਸਤਕ ਵਿਚ ਇਉਂ ਵਰਣਨ ਕੀਤਾ ਗਿਆ ਹੈ ਕਿ :—

وَالصّٰبِرِيْنَ فِي الْبَاْسَآءِ وَالضَّرَّآءِ وَحِيْنَ الْبَاْسِ

وَالَّذِيْنَ صَبَرُوا ابْتِغَآءَ وَجْهِ رَبِّهِمْ

اَلَّذِيْنَ قَالَ لَهُمُ النَّاسُ اِنَّ النَّاسَ قَدْ جَمَعُوْا لَكُمْ فَاخْشَوْهُمْ

فَزَادَهُمْ اِيْمَانًا ۖ وَّقَالُوْا حَسْبُنَا اللّٰهُ وَنِعْمَ الْوَكِيْلُ ۝

وَلَا تَكُونُوا كَالَّذِينَ خَرَجُوا مِن دِيَارِهِم بَطَرًا وَرِئَاءَ النَّاسِ

ਅਰਥਾਤ—ਅਸਲ ਸੂਰਬੀਰ ਤੇ ਬਹਾਦੁਰ ਓਹ ਹਨ, ਜੋ ਲੜਾਈ ਸਮੇਂ ਜਾਂ ਕਿਸੇ ਬਿਪਤਾ ਸਮੇਂ ਨੱਸਣ ਦਾ ਜਤਨ ਨਹੀਂ ਕਰਦੇ। ਓਹਨਾਂ ਦਾ ਸਬਰ ਲੜਾਈ ਤੇ ਬਿਪਤਾ ਸਮੇਂ ਕੇਵਲ ਪ੍ਰਭੂ ਦੀ ਪ੍ਰਸੰਨਤਾ ਲਈ ਹੀ ਹੁੰਦਾ ਹੈ। ਓਹ ਆਪਣੇ ਪ੍ਰਭੂ ਦੇ ਦਰਸ਼ਨਾਂ ਦੇ ਹੀ ਚਾਹਵਾਨ ਹੁੰਦੇ ਹਨ ; ਓਹ ਆਪਣੀ ਬਹਾਦੁਰੀ ਦਾ ਵਿਖਾਵਾ ਨਹੀਂ ਕਰਦੇ। ਓਹਨਾਂ ਨੂੰ ਇਹ ਡਰਾਵਾ ਵੀ ਦਿੱਤਾ ਜਾਂਦਾ ਹੈ ਕਿ ਲੋਕਾਂ ਨੇ ਤੁਹਾਨੂੰ ਮਾਰ ਮੁਕਾਉਣ ਲਈ ਏਕਾ ਕਰ ਲਿਆ ਹੈ, ਸੋ ਤੁਸੀਂ ਲੋਕਾਂ ਤੋਂ ਡਰੋ। ਪਰ ਲੋਕਾਂ ਦਾ ਓਹਨਾਂ ਨੂੰ ਇਸ ਤਰ੍ਹਾਂ ਡਰਾਉਣਾ, ਓਹਨਾਂ ਦੀ ਸ਼ਰਧਾ ਭਗਤੀ ਵਿਚ ਵਾਧਾ ਕਰਨ ਦਾ ਹੀ ਕਾਰਨ ਬਣਦਾ ਹੈ। ਓਹ ਇਹ ਗਜ ਵਜ ਕੇ ਆਖਦੇ ਹਨ ਕਿ ਸਾਡੇ ਲਈ ਸਾਡਾ ਪ੍ਰਭੂ ਹੀ ਚੋਖਾ ਹੈ। ਓਹਨਾਂ ਦੀ ਬੀਰਤਾ ਤੇ ਸੂਰਮਤਾਈ ਕੁੱਤਿਆਂ ਤੇ ਦੂਜੇ ਪਾੜੂ ਜਾਨਵਰਾਂ ਆਦਿ ਵਾਂਗ ਨਹੀਂ ਹੁੰਦੀ; ਜਿਸ ਦਾ ਅਧਾਰ ਕੇਵਲ ਸੁਭਾਵਿਕ ਜੋਸ਼ ਤੇ ਹੀ ਹੁੰਦਾ ਹੈ, ਅਰਥਾਤ ਜਿਸ ਦਾ ਇੱਕੋ ਹੀ ਪਖ ਹੁੰਦਾ ਹੈ। ਓਹਨਾਂ ਦੀ ਬੀਰਤਾ ਦੋ ਪਖੀ ਹੁੰਦੀ ਹੈ। ਕਦੇ ਤਾਂ ਓਹ ਆਪਣੀ ਨਿਜੀ ਬੀਰਤਾ ਨਾਲ ਆਪਣੀਆਂ ਮਨੋਕਾਮਨਾਵਾਂ ਦਾ ਟਾਕਰਾ ਕਰਦੇ ਹਨ ਤੇ ਓਹਨਾਂ ਤੇ ਭਾਰੂ ਹੁੰਦੇ ਹਨ। ਜਦ ਇਹ ਵੇਖਦੇ ਹਨ ਕਿ ਵੈਰੀ ਦਾ ਟਾਕਰਾ ਕਰਨਾ ਜ਼ਰੂਰੀ ਹੈ, ਤਾਂ ਨਾ ਕੇਵਲ ਨਿਰੇ ਆਪਣੇ ਮਨ ਦੇ ਜੋਸ਼ ਨਾਲ ਹੀ, ਸਗੋਂ ਸੱਚਾਈ ਦੀ ਸਹਾਇਤਾ ਨਾਲ ਵੈਰੀ ਦਾ ਡਟ ਕੇ ਟਾਕਰਾ ਕਰਦੇ ਹਨ, ਪਰ ਕੇਵਲ ਆਪਣੇ ਆਪ ਤੇ ਭਰੋਸਾ ਕਰ ਕੇ ਹੀ ਨਹੀਂ; ਸਗੋਂ ਆਪਣੇ ਪ੍ਰਭੂ ਤੇ ਵਿਸ਼ਵਾਸ ਧਾਰ ਕੇ ਬੀਰਤਾ ਦਾ ਪਰਗਟਾਅ ਕਰਦੇ ਹਨ। ਓਹਨਾਂ ਦੀ ਇਸ ਬੀਰਤਾ ਵਿਚ ਆਪਣੀ ਵਡਿਆਈ, ਲੋਕ-ਵਿਖਾਵਾ, ਜਾਂ ਘੁਮੰਡ ਨਹੀਂ ਹੁੰਦਾ ਤੇ ਨਾ ਓਹ ਆਪਣੇ ਮਨ ਦੇ ਪਿੱਛੇ ਹੀ ਲਗਦੇ ਹਨ। ਹਰੇਕ ਪਖ ਤੋਂ ਓਹ ਪ੍ਰਭੂ ਦੀ ਰਜ਼ਾ ਹੀ ਮੁਖ ਰਖਦੇ ਹਨ।

ਏਹਨਾਂ ਆਇਤਾਂ ਵਿਚ ਇਹ ਦੱਸਿਆ ਗਿਆ ਹੈ ਕਿ ਸੱਚੀ ਬੀਰਤਾ ਦੀ ਜੜ੍ਹ ਸਬਰ ਤੇ ਦ੍ਰਿੜ੍ਹਤਾ ਹੈ, ਅਰਥਾਤ ਹਰੇਕ ਮੰਦ-ਵਾਸ਼ਨਾ ਜਾਂ ਬੁਰਾਈ ਦੇ —

ਜੋ ਵੈਰੀ ਵਾਂਗ ਹੱਲਾ ਬੋਲਦੀ ਹੈ — ਟਾਕਰੇ ਤੇ ਤਤਪਰ ਰਹਿਣਾ ਤੇ ਕਾਇਰ ਹੋ ਕੇ ਨੱਸ ਨਾ ਜਾਣਾ ਹੀ ਵਾਸਤਵ ਵਿਚ ਬੀਰਤਾ ਹੈ । ਸੋ ਮਨੁੱਖ ਤੇ ਪਾੜੂ-ਜਾਨਵਰਾਂ ਦੀ ਬੀਰਤਾ ਵਿਚ ਵੱਡਾ ਫ਼ਰਕ ਹੈ । ਪਾੜੂ-ਜਾਨਵਰ ਇੱਕੋ ਪਖ ਤੇ ਹੀ ਜੋਸ਼ ਤੇ ਜ਼ੋਰ ਤੋਂ ਕੰਮ ਲੈਂਦੇ ਹਨ, ਪਰ ਮਨੁੱਖ — ਜੋ ਸੱਚੀ ਬੀਰਤਾ ਦਾ ਧਾਰਨੀ ਹੁੰਦਾ ਹੈ — ਉਹ ਟਾਕਰਾ ਕਰਨ ਜਾਂ ਨਾ ਕਰਨ ਵਿਚ ਯਥਾਯੋਗ ਤੇ ਯਥਾ ਸ਼ਕਤੀ ਵਰਤੋਂ ਕਰਦਾ ਹੈ ।

## ਸੱਚਾਈ

ਮਨੁੱਖ ਦੀਆਂ ਸੁਭਾਵਿਕ ਹਾਲਤਾਂ ਵਿਚੋਂ, ਜੋ ਉਸ ਦੇ ਸੁਭਾ ਦਾ ਗੁਣ ਹਨ, ਸੱਚਾਈ ਵੀ ਹੈ । ਕੋਈ ਵੀ ਮਨੁੱਖ, ਜਦ ਤਕ ਕਿ ਉਸ ਨੂੰ ਕੋਈ ਸੁਆਰਥ ਸਿਧੀ ਪ੍ਰੇਰਕ ਨਾ ਹੋਵੇ, ਝੂਠ ਬੋਲਣਾ ਪਸੰਦ ਨਹੀਂ ਕਰਦਾ ਤੇ ਝੂਠ ਬੋਲਣ ਤੋਂ ਘ੍ਰਿਣਾ ਕਰਦਾ ਹੈ ਅਤੇ ਆਪਣੇ ਮਨ ਵਿਚ ਇਕ ਤੰਗੀ ਅਨੁਭਵ ਕਰਦਾ ਹੈ । ਏਹੋ ਕਾਰਨ ਹੈ ਕਿ ਜਿਸ ਪ੍ਰਾਣੀ ਦਾ ਝੂਠ ਬੋਲਣਾ ਸਿਧ ਹੋ ਜਾਏ, ਉਸ ਤੇ ਅਪ੍ਰਸੰਨ ਹੁੰਦਾ ਹੈ, ਅਰਥਾਤ ਉਸ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਦਾ ਹੈ, ਪਰ ਕੇਵਲ ਏਹੋ ਸੁਭਾਵਿਕ ਹਾਲਤ ਸਦਾਚਾਰ ਦਾ ਅੰਗ ਨਹੀਂ ਬਣ ਸਕਦੀ । ਬਾਲਕ ਤੇ ਸ਼ੁਦਾਈ ਵੀ ਇਸਦੇ ਧਾਰਨੀ ਹੋ ਸਕਦੇ ਹਨ । ਅਸਲ ਸੱਚਾਈ ਇਹ ਹੈ ਕਿ ਜਦ ਤਕ ਮਨੁੱਖ ਓਹਨਾਂ ਸਾਰੀਆਂ ਸੁਆਰਥ ਸਿਧੀਆਂ ਤੋਂ ਅੱਡ ਨਾ ਰਹੇ, ਜੋ ਸਚਿਆਰ ਬਣਨ ਵਿਚ ਵਿਘਨ ਪਾਉਂਦੀਆਂ ਹਨ, ਉਹ ਸਚਿਆਰ ਨਹੀਂ ਬਣ ਸਕਦਾ । ਜੇ ਮਨੁੱਖ ਕੇਵਲ ਅਜੇਹੀਆਂ ਗੱਲਾਂ ਵਿਚ ਹੀ ਸਚ ਬੋਲਦਾ ਹੈ, ਜਿਨ੍ਹਾਂ ਵਿਚ ਉਸ ਦਾ ਕੋਈ ਹਾਣ ਨਹੀਂ ਅਤੇ ਆਪਣੀ ਇੱਜ਼ਤ, ਤਨ, ਮਨ ਤੇ ਧਨ ਨੂੰ ਹਾਣ ਪੁਜਣ ਸਮੇਂ ਝੂਠ ਬੋਲਣ ਤੋਂ ਸੰਕੋਚ ਨਹੀਂ ਕਰਦਾ ਤੇ ਸੱਚ ਨਹੀਂ ਬੋਲਦਾ, ਤਾਂ ਉਸ ਨੂੰ ਬਾਲਕਾਂ ਤੇ ਸ਼ੁਦਾਈਆਂ ਤੇ ਕੋਈ ਵਿਸ਼ੇਸ਼ਤਾ ਪ੍ਰਾਪਤ ਨਹੀਂ ਹੋ ਸਕਦੀ । ਕੀ ਬਾਲਕ ਤੇ ਸ਼ੁਦਾਈ ਵੀ ਅਜੇਹਾ ਸੱਚ ਨਹੀਂ ਬੋਲਦੇ ? ਜਗ ਵਿਚ ਕੋਈ ਵੀ ਪ੍ਰਾਣੀ

ਅਜੇਹਾ ਨਹੀਂ, ਜੋ ਬਿਨਾਂ ਕਿਸੇ ਪ੍ਰੇਰਨਾ ਦੇ ਐਵੇਂ ਹੀ ਕੂੜ ਮਾਰਦਾ ਹੋਵੇ। ਸੋ ਅਜੇਹਾ ਸੱਚ — ਜੋ ਕਿਸੇ ਹਾਣ ਸਮੇਂ ਤਿਆਗ ਦਿੱਤਾ ਜਾਏ — ਉੱਚੇ ਸਦਾਚਾਰ ਦਾ ਅੰਗ ਨਹੀਂ ਹੋ ਸਕਦਾ। ਸੱਚ ਬੋਲਣ ਦਾ ਖਾਸ ਸਮਾਂ ਤੇ ਅਸਥਾਨ ਉਹੋ ਹੀ ਹੈ, ਜਦ ਕਿ ਆਪਣੇ ਤਨ, ਮਨ, ਧਨ ਤੇ ਇੱਜ਼ਤ ਨੂੰ ਖ਼ਤਰਾ ਭਾਸੇ। ਇਸ ਬਾਰੇ ਪ੍ਰਭੂ ਦੀ ਇਹ ਸਿਖਿਆ ਹੈ ਕਿ :—

فَاجْتَنِبُوا الرِّجْسَ مِنَ الْأَوْثَانِ وَاجْتَنِبُوا قَوْلَ الزُّورِ ○
وَلَا يَأْبَ الشُّهَدَاءُ إِذَا مَا دُعُوا ۚ وَلَا تَكْتُمُوا الشَّهَادَةَ ۚ وَمَنْ يَكْتُمْهَا
فَإِنَّهُ آثِمٌ قَلْبُهُ ۗ وَإِذَا قُلْتُمْ فَاعْدِلُوا وَلَوْ كَانَ ذَا قُرْبَىٰ
كُونُوا قَوَّامِينَ بِالْقِسْطِ شُهَدَاءَ لِلَّهِ وَلَوْ عَلَىٰ أَنْفُسِكُمْ أَوِ الْوَالِدَيْنِ
وَالْأَقْرَبِينَ ۚ وَلَا يَجْرِمَنَّكُمْ شَنَآنُ قَوْمٍ عَلَىٰ أَلَّا تَعْدِلُوا ۚ
وَالصَّادِقِينَ وَالصَّادِقَاتِ وَتَوَاصَوْا بِالْحَقِّ وَتَوَاصَوْا بِالصَّبْرِ ○
لَا يَشْهَدُونَ الزُّورَ

ਅਰਥਾਤ — ਤੁਸੀਂ ਬੁਤ ਪੂਜਾ ਤੇ ਝੂਠ ਬੋਲਣ ਤੋਂ ਸਦਾ ਸੰਕੋਚ ਕਰਦੇ ਰਹੋ। ਝੂਠ ਵੀ ਇਕ ਬੁਤ ਹੀ ਹੈ, ਜਿਸ ਤੇ ਭਰੋਸਾ ਕਰਨ ਵਾਲਾ ਪ੍ਰਭੂ ਤੇ ਭਰੋਸਾ ਕਰਨਾ ਤਿਆਗ ਦਿੰਦਾ ਹੈ। ਸੋ ਝੂਠ ਬੋਲਿਆਂ ਪ੍ਰਭੂ ਵੀ ਹੱਥੋਂ ਜਾਂਦਾ ਰਹਿੰਦਾ ਹੈ। ਜਦ ਤਹਾਨੂੰ ਕਿਸੇ ਸੱਚੀ ਗਵਾਹੀ ਲਈ ਸੱਦਿਆ ਜਾਏ, ਤਾਂ ਜਾਣ ਤੋਂ ਨਾਂਹ ਨਾ ਕੀਤਾ ਕਰੋ। ਸੱਚੀ ਗਵਾਹੀ ਲੁਕਾਉਣ ਦਾ ਕਦੇ ਵੀ ਜਤਨ ਨਾ ਕਰੋ। ਜੋ ਸੱਚੀ ਗਵਾਹੀ ਲੁਕਾਏਗਾ, ਉਸ ਦਾ ਮਨ ਪਾਪੀ ਹੋ ਜਾਏਗਾ। ਜਦ ਤੁਸੀਂ ਬੋਲਣ ਲੱਗੋ, ਤਾਂ ਉਹੋ ਗੱਲ ਮੂੰਹੋਂ ਕਢੋ, ਜੋ ਉੱਕੀ ਹੀ ਸੱਚੀ ਤੇ ਨਿਆਂਇ ਪੂਰਬਕ ਹੋਵੇ। ਜੇ ਤੁਸੀਂ ਆਪਣੇ ਕਿਸੇ ਸਾਕ-ਸੰਬੰਧੀ ਬਾਰੇ ਕੋਈ ਗਵਾਹੀ ਦਿਓ, ਤਾਂ ਇਨਸਾਫ਼ ਨੂੰ ਸਦਾ ਹੀ ਮੁਖ ਰੱਖੋ। ਹਹਾਡੀ ਹਰੇਕ ਗਵਾਹੀ ਕੇਵਲ ਪ੍ਰਭੂ ਵਾਸਤੇ ਹੀ ਹੋਣੀ ਚਾਹੀਦੀ ਹੈ। ਕਦੇ ਵੀ ਝੂਠ ਨਾ ਬੋਲੋ। ਭਾਵੇਂ ਸੱਚ ਬੋਲਿਆਂ

ਤੁਹਾਡੀਆਂ ਆਪਣੀਆਂ ਜਾਨਾਂ ਨੂੰ ਹੀ ਕੋਈ ਖੇਦ ਕਿਉਂ ਨਾ ਪੁੱਜੇ। ਜਾ ਤੁਹਾਡੇ ਧਨ-ਪਦਾਰਥ ਨੂੰ ਹੀ ਕੋਈ ਹਾਣ ਕਿਉਂ ਨਾ ਪੁਜਦਾ ਹੋਵੇ। ਜਾਂ ਹੋਰ ਸਾਕ-ਸੰਬੰਧੀਆਂ ਜਾਂ ਧੀਆਂ-ਪੁੱਤਰਾਂ ਆਦਿ ਨੂੰ। ਕਿਸੇ ਵੀ ਜਾਤੀ ਦਾ ਵੈਰ ਤੁਹਾਨੂੰ ਸੱਚੀ ਗਵਾਹੀ ਦੇਣੋਂ ਕਦੇ ਨਾ ਰੋਕੇ। ਸਚਿਆਰ ਮਰਦ ਤੇ ਸਚਿਆਰ ਤੀਵੀਆਂ ਨੂੰ ਪ੍ਰਭੂ ਦੇ ਦਰਬਾਰ ਵਿਚ ਵੱਡਾ ਫਲ ਮਿਲੇਗਾ। ਓਹਨਾਂ ਦਾ ਏਹੋ ਸੁਭਾਉ ਹੈ ਕਿ ਓਹ ਆਪ ਵੀ ਸਚ ਬੋਲਦੇ ਹਨ ਤੇ ਦੂਜਿਆਂ ਨੂੰ ਵੀ ਸੱਚ ਬੋਲਣ ਦੀ ਪ੍ਰੇਰਨਾ ਦਿੰਦੇ ਹਨ ਅਤੇ ਕੂੜਿਆਰਾਂ ਦੀ ਕੁਸੰਗਤ ਵਿਚ ਵੀ ਨਹੀਂ ਬੈਠਦੇ।

## ਸਬਰ ਤੇ ਸੰਤੋਖ

ਮਨੁੱਖ ਜਾਤੀ ਦੇ ਸਮੁੱਚੇ ਸੁਭਾਵਾਂ ਵਿਚ ਸਬਰ ਵੀ ਹੈ, ਜਿਸ ਦਾ ਪਰਗਟਾਅ ਮੁਸੀਬਤਾਂ, ਬੀਮਾਰੀਆਂ ਤੇ ਹੋਰ ਦੁਖਾਂ ਆਦਿ ਸਮੇਂ ਕਰਨਾ ਪੈਂਦਾ ਹੈ, ਜੋ ਇਸ ਤੇ ਸਦਾ ਹੀ ਆਉਂਦੇ ਰਹਿੰਦੇ ਹਨ। ਮਨੁੱਖ ਬਹੁਤ ਸਾਰੇ ਸਿਆਪਿਆਂ ਤੇ ਰੋਣ-ਧੋਣ ਮਗਰੋਂ ਸਬਰ ਧਾਰਨ ਕਰਦਾ ਹੈ। ਸੋ ਵਿਦਤ ਹੋਵੇ ਕਿ ਪ੍ਰਭੂ ਦੀ ਪਵਿੱਤਰ ਪੁਸਤਕ ਅਨੁਸਾਰ ਉਹ ਸਬਰ ਤੇ ਸੰਤੋਖ ਸਦਾਚਾਰ ਦਾ ਅੰਗ ਨਹੀਂ ਹੈ; ਇਹ ਤਾਂ ਇਕ ਅਵਸਥਾ ਹੈ, ਜੋ ਥਕ ਜਾਣ ਤੇ ਆਪਣੇ ਆਪ ਹੀ ਪਰਗਟ ਹੋ ਜਾਂਦੀ ਹੈ। ਇਹ ਤਾਂ ਮਨੁੱਖ ਦੀਆਂ ਸੁਭਾਵਿਕ ਹਾਲਤਾਂ ਵਿਚੋਂ ਇਕ ਹਾਲਤ ਹੈ ਕਿ ਉਹ ਬਿਪਤਾ ਸਮੇਂ ਪਹਿਲਾਂ ਰੋਂਦਾ-ਧੋਂਦਾ ਹੈ, ਟੱਕਰਾਂ ਮਾਰਦਾ ਹੈ ਤੇ ਫੇਰ ਦਿਲ ਦਾ ਗੁਬਾਰ ਨਿਕਲ ਕੇ ਜੋਸ਼ ਠੰਡਾ ਪੈ ਜਾਂਦਾ ਹੈ। ਅਰਥਾਤ ਅੰਤਲੇ ਦਰਜੇ ਤੇ ਪੁਜ ਕੇ ਪਿੱਛੇ ਮੋੜਾ ਖਾਂਦਾ ਹੈ। ਸੋ ਏਹ ਦੋਵੇਂ ਹਰਕਤਾਂ ਸੁਭਾਵਿਕ ਹਾਲਤਾਂ ਹੀ ਹਨ। ਏਹਨਾਂ ਨੂੰ ਸਦਾਚਾਰ ਨਾਲ ਕੋਈ ਵਾਸਤਾ ਨਹੀਂ ਹੈ। ਇਸ ਬਾਰੇ ਆਚਰਣ ਇਹ ਹੈ ਕਿ ਜਦ ਕੋਈ ਚੀਜ਼ ਉਸ ਦੇ ਹੱਥੋਂ ਜਾਂਦੀ ਰਹੇ, ਤਾਂ ਉਸ ਨੂੰ ਪ੍ਰਭੂ ਦੀ ਅਮਾਨਤ ਸਮਝ ਕੇ ਕੋਈ ਸ਼ਕਾਇਤ ਮੂੰਹ ਤੇ ਨਾ ਲਿਆਵੇ ਅਤੇ ਏਹੋ ਹੀ ਕਹੇ ਕਿ ਇਹ ਪ੍ਰਭੂ ਦਾ ਹੀ ਸੀ ਤੇ ਉਸੇ ਨੇ ਲੈ ਲਿਆ ਹੈ। ਅਸੀਂ ਉਸ

ਦੇ ਭਾਣੇ ਤੇ ਰਾਜ਼ੀ ਹਾਂ। ਇਸ ਆਚਰਣ ਬਾਰੇ ਪ੍ਰਭੂ ਦੀ ਪਵਿੱਤਰ ਬਾਣੀ — ਕੁਰਾਨ ਸ਼ਰੀਫ਼ — ਵਿਚ ਇਹ ਸਿੱਖਿਆ ਦਿਤੀ ਗਈ ਹੈ ਕਿ :—

وَلَنَبْلُوَنَّكُمْ بِشَيْءٍ مِّنَ الْخَوْفِ وَالْجُوعِ وَنَقْصٍ مِّنَ
الْأَمْوَالِ وَالْأَنفُسِ وَالثَّمَرَاتِ ۗ وَبَشِّرِ الصَّابِرِينَ ○ الَّذِينَ إِذَا
أَصَابَتْهُم مُّصِيبَةٌ قَالُوا إِنَّا لِلَّهِ وَإِنَّا إِلَيْهِ رَاجِعُونَ ○
أُولَٰئِكَ عَلَيْهِمْ صَلَوَاتٌ مِّن رَّبِّهِمْ وَرَحْمَةٌ ۖ وَأُولَٰئِكَ هُمُ الْمُهْتَدُونَ ○

ਅਰਥਾਤ—ਹੇ ਸ਼ਰਧਾਲੂਓ ! ਅਸੀਂ ਤੁਹਾਡੀ ਪਰਖ ਇਉਂ ਕਰਦੇ ਰਹਾਂਗੇ ਕਿ ਕਦੇ ਤੁਹਾਡੇ ਤੇ ਕੋਈ ਭਿਆਨਕ ਅਵਸਥਾ ਆਵੇਗੀ। ਕਦੇ ਤੁਹਾਡੇ ਤੇ ਭੁਖ-ਨੰਗ ਵਰਤੇਗੀ। ਕਦੇ ਤੁਹਾਨੂੰ ਧਨ ਦਾ ਹਾਣ ਪੁਜੇਗਾ ਤੇ ਕਦੇ ਤੁਹਾਡੀਆਂ ਜਾਨਾਂ ਤੇ ਬਿਪਤਾ ਆਵੇਗੀ। ਕਦੇ ਤੁਹਾਡੀਆਂ ਕਮਾਈਆਂ ਨਿਸਫਲ ਜਾਣਗੀਆਂ। ਕਦੇ ਤੁਹਾਡੇ ਜਤਨਾਂ ਨੂੰ ਮਨ-ਇੱਛਤ ਫਲ ਨਹੀਂ ਲਗਣਗੇ। ਕਦੇ ਤੁਹਾਡੀ ਪਿਆਰੀ ਸੰਤਾਨ ਕਾਲ-ਵਸ ਹੋ ਜਾਏਗੀ। ਪਰ ਓਹ ਲੋਕ ਧੰਨਤਾ ਦੇ ਯੋਗ ਹਨ, ਜਿਨ੍ਹਾਂ ਤੇ ਕਦੇ ਕੋਈ ਬਿਪਤਾ ਆਉਂਦੀ ਹੈ, ਤਾਂ ਓਹ ਇਹ ਕਹਿੰਦੇ ਹਨ ਕਿ ਅਸੀਂ ਸਾਰੇ ਹੀ ਪ੍ਰਭੂ ਦੀਆਂ ਚੀਜ਼ਾਂ ਤੇ ਅਮਾਨਤਾਂ ਹਾਂ; ਅਰਥਾਤ ਉਸੇ ਦੀ ਮਲਕੀਅਤ ਹਾਂ। ਸੋ ਏਹੋ ਹੀ ਯੋਗ ਹੈ ਕਿ ਜਿਸ ਦੀ ਅਮਾਨਤ ਹੈ, ਉਸੇ ਵਲ (ਖਿੜੇ ਮੱਥੇ) ਪਰਤਾਈ ਜਾਏ। ਬਸ, ਅਜੇਹੇ ਲੋਕਾਂ ਤੇ ਪ੍ਰਭੂ ਦੀਆਂ ਮਿਹਰਾਂ ਹੋਣਗੀਆਂ ਤੇ ਏਹੋ ਹੀ ਸੁਮਾਰਗ ਨੂੰ ਪ੍ਰਾਪਤ ਹੋਣਗੇ।

ਗੱਲ ਕੀ, ਇਸ ਆਚਰਣ ਦਾ ਨਾਂ 'ਸਬਰ' ਤੇ ਪ੍ਰਭੂ ਦੇ ਭਾਣੇ ਤੇ ਰਾਜ਼ੀ ਰਹਿਣਾ ਹੈ। ਇਕ ਢੰਗ ਨਾਲ ਇਸ ਆਚਰਣ ਦਾ ਨਾਂ ਨਿਆਂ ਵੀ ਹੈ; ਕਿਉਂਕਿ ਜਦ ਪ੍ਰਭੂ ਮਨੁੱਖ ਦੇ ਸਾਰੇ ਜੀਵਨ ਵਿਚ ਉਸ ਦੀ ਇੱਛਾ ਅਨੁਸਾਰ ਵਰਤਦਾ ਹੈ ਤੇ ਹਜ਼ਾਰਾਂ ਗੱਲਾਂ ਉਸ ਦੀ ਮਰਜ਼ੀ ਅਨੁਸਾਰ ਹੋਂਦ ਵਿਚ ਲਿਆਉਂਦਾ ਹੈ, ਅਰਥਾਤ ਮਨੁੱਖ ਦੀ ਇੱਛਾ ਅਨੁਸਾਰ ਇੰਨੇ ਪਦਾਰਥ ਉਸ ਨੂੰ ਦਿੰਦਾ ਹੈ ਕਿ ਮਨੁੱਖ ਓਹਨਾਂ ਦੀ ਗਿਣਤੀ ਕਰਨ ਤੋਂ ਵੀ ਅਸਮਰਥ ਹੈ, ਤਾਂ ਫਿਰ ਕੀ ਇਹ

ਇਨਸਾਫ਼ ਦੀ ਮੰਗ ਹੈ ਕਿ ਜੇ ਕਦੇ ਉਹ ਆਪਣੀ ਮਰਜ਼ੀ ਮਨਵਾਉਣਾ ਚਾਹੇ ਤਾਂ ਮਨੁੱਖ ਉਸ ਤੋਂ ਉੱਕਾ ਹੀ ਬੇਮੁਖ ਹੋ ਜਾਏ ਤੇ ਉਸ ਦੇ ਭਾਣੇ ਨੂੰ ਮਿੱਠਾ ਨਾ ਮੰਨੇ, ਅਰਥਾਤ ਹੀਲ-ਹੁੱਜਤ ਕਰਕੇ ਅਧਰਮੀ ਤੇ ਕੁਰਾਹੀਆ ਬਣ ਜਾਏ।

## ਲੋਕ-ਭਲਾਈ

ਮਨੁੱਖ ਦੀਆਂ ਸੁਭਾਵਿਕ ਗੱਲਾਂ ਵਿਚੋਂ ਜੋ ਉਸ ਦੇ ਸੁਭਾ ਨਾਲ ਸੰਬੰਧਤ ਹਨ — ਲੋਕ ਭਲਾਈ ਦਾ ਇਕ ਜੋਸ਼ ਵੀ ਹੈ। ਕੌਮੀ-ਸੇਵਾ ਦਾ ਜੋਸ਼ ਸੁਭਾਵਿਕ ਤੌਰ ਤੇ ਜਗ ਦੇ ਹਰੇਕ ਧਰਮ ਦੇ ਲੋਕਾਂ ਵਿਚ ਵਿਦਮਾਨ ਹੈ। ਵਧੇਰੇ ਲੋਕ ਆਪਣੇ ਸੁਭਾਵਿਕ ਜੋਸ਼ ਦੇ ਅਧੀਨ ਆਪਣੀ ਜਾਤੀ ਦੀ ਹਮਦਰਦੀ ਲਈ ਪਰਾਇਆਂ ਤੇ ਜ਼ੁਲਮ ਕਰਨ ਤੋਂ ਵੀ ਸੰਕੋਚ ਨਹੀਂ ਕਰਦੇ। ਜਾਣੋ, ਓਹ ਓਹਨਾਂ ਨੂੰ ਮਨੁੱਖ ਹੀ ਨਹੀਂ ਸਮਝਦੇ। ਇਸ ਹਾਲਤ ਨੂੰ ਸਦਾਚਾਰ ਨਹੀਂ ਕਿਹਾ ਜਾ ਸਕਦਾ। ਇਹ ਤਾਂ ਕੇਵਲ ਇਕ ਸੁਭਾਵਿਕ ਜੋਸ਼ ਹੈ। ਜੇ ਗਹੁ ਨਾਲ ਵੇਖਿਆ ਜਾਏ, ਤਾਂ ਇਹ ਸੁਭਾਵਿਕ ਜੋਸ਼ ਕਾਵਾਂ ਆਦਿ ਪੰਛੀਆਂ ਵਿਚ ਵਿਦਮਾਨ ਹੈ। ਇਕ ਕਾਂ ਦੇ ਮਰਨ ਤੇ ਹਜ਼ਾਰਾਂ ਕਾਂ ਇਕੱਤਰ ਹੋ ਜਾਂਦੇ ਹਨ। ਇਹ ਸੁਭਾਉ ਉਸ ਸਮੇਂ ਮਨੁੱਖੀ ਸੁਭਾਉ ਦਾ ਅੰਗ ਬਣਦਾ ਹੈ, ਜਦ ਕਿ ਇਸ ਦਾ ਪਰਗਟਾਅ ਹਮਦਰਦੀ, ਇਨਸਾਫ਼ ਤੇ ਨਿਆਂਇ ਪੂਰਬਕ ਹੋਵੇ ਅਤੇ ਥਾਂ ਸਿਰ ਤੇ ਸਮੇਂ ਅਨੁਸਾਰ ਹੋਵੇ। ਉਦੋਂ ਇਹ ਇਕ ਮਹਾਨ ਆਚਰਣ ਹੋਵੇਗਾ। ਇਸ ਨੂੰ ਅਰਬੀ ਭਾਸ਼ਾ ਵਿਚ 'ਮਵਾਸਾਤ' ਤੇ ਫ਼ਾਰਸੀ ਵਿਚ 'ਹਮਦਰਦੀ' ਕਹਿੰਦੇ ਹਨ। ਪ੍ਰਭੂ ਨੇ ਕੁਰਾਨ ਸ਼ਰੀਫ਼ ਵਿਚ ਇਸ ਬਾਰੇ ਸਾਡੀ ਇਉਂ ਅਗਵਾਈ ਕੀਤੀ ਹੈ ਕਿ :—

تَعَاوَنُوا عَلَى الْبِرِّ وَالتَّقْوٰى وَلَا تَعَاوَنُوا عَلَى الْإِثْمِ وَالْعُدْوَانِ

وَلَا تَهِنُوا فِي ابْتِغَاءِ الْقَوْمِ وَلَا تَكُنْ لِلْخَائِنِينَ خَصِيمًا

وَلَا تُجَادِلْ عَنِ الَّذِينَ يَخْتَانُونَ أَنْفُسَهُمْ إِنَّ اللّٰهَ لَا يُحِبُّ مَنْ

كَانَ خَوَّانًا أَثِيمًا

ਅਰਥਾਤ—ਆਪਣੀ ਜਾਤੀ ਦੀ ਹਮਦਰਦੀ ਤੇ ਸਹਾਇਤਾ ਕੇਵਲ ਭਲੇ ਕੰਮਾਂ ਵਿਚ ਹੀ ਕਰਨੀ ਚਾਹੀਦੀ ਹੈ। ਜ਼ੁਲਮ ਤੇ ਅਤਿਆਚਾਰ ਦੇ ਕੰਮਾਂ ਵਿਚ ਕਦੇ ਵੀ ਕਿਸੇ ਦੀ ਹਮਦਰਦੀ ਨਾ ਕਰੋ। ਆਪਣੀ ਜਾਤੀ ਦੀ ਹਮਦਰਦੀ ਵਿਚ ਸਦਾ ਤਤਪਰ ਰਹੋ, ਕਦੇ ਥਕਾਵਟ ਅਨੁਭਵ ਨਾ ਕਰੋ। ਓਹਨਾਂ ਖਿਆਨਤ ਕਰਨ ਵਾਲਿਆਂ ਦੀ ਹਮਾਇਤ ਵਿਚ ਕਦੇ ਵੀ ਝਗੜਾ ਨਾ ਕਰੋ, ਜੋ ਖਿਆਨਤ ਕਰਨ ਤੋਂ ਕਦੇ ਵੀ ਨਹੀਂ ਟਲਦੇ। ਪ੍ਰਭੂ ਖਿਆਨਤ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ।

# ਇਕ ਉੱਚੀ ਹਸਤੀ ਦੀ ਭਾਲ

ਮਨੁੱਖ ਦੀਆਂ ਸਾਰੀਆਂ ਸੁਭਾਵਿਕ ਹਾਲਤਾਂ ਵਿਚੋਂ — ਜੋ ਉਸ ਦੇ ਸੁਭਾਉ ਦਾ ਅੰਗ ਹਨ — ਇਕ ਉੱਚੀ ਹਸਤੀ ਦੀ ਭਾਲ ਵੀ ਹੈ। ਇਸ ਬਾਰੇ ਪ੍ਰਾਣੀ ਮਾਤਰ ਦੇ ਅੰਦਰ ਹੀ ਅੰਦਰ ਇਕ ਖਿਚ ਵਿਦਮਾਨ ਹੈ। ਇਸ ਢੂੰਡ ਦਾ ਅਸਰ ਉਸੇ ਸਮੇਂ ਤੋਂ ਹੀ ਅਨੁਭਵ ਹੋਣ ਲਗ ਪੈਂਦਾ ਹੈ, ਜਦ ਕਿ ਇਕ ਬਾਲਕ ਆਪਣੀ ਮਾਤਾ ਦੇ ਗਰਭ ਤੋਂ ਬਾਹਰ ਆਉਂਦਾ ਹੈ, ਕਿਉਂਕਿ ਹਰੇਕ ਬਾਲਕ ਜਨਮ ਲੈਂਦਿਆਂ ਹੀ ਆਪਣੀ ਪਹਿਲੀ ਰੂਹਾਨੀ ਖਾਸੀਅਤ ਏਹੋ ਦਸਦਾ ਹੈ ਕਿ ਆਪਣੀ ਮਾਤਾ ਵਲ ਝੁਕਾਉ ਰਖਦਾ ਹੈ ਤੇ ਸੁਭਾਵਿਕ ਤੌਰ ਤੇ ਆਪਣੇ ਮਨ ਵਿਚ ਮਾਤਾ ਲਈ ਪਿਆਰ ਰਖਦਾ ਹੈ। ਫੇਰ ਜਿਉਂ ਜਿਉਂ ਉਸਦੀ ਸੁਰਤ ਉੱਨਤੀ ਕਰਦੀ ਹੈ ਤੇ ਉਸ ਦੇ ਸੁਵਾਉ ਦਾ ਫੁਲ ਖਿੜਦਾ ਹੈ, ਪਿਆਰ ਦੀ ਇਹ ਖਿਚ—ਜੋ ਉਸ ਦੇ ਅੰਦਰ ਲੁਪਤ ਹੁੰਦੀ ਹੈ — ਆਪਣਾ ਰੰਗ-ਰੂਪ ਪਰਗਟ ਤੌਰ ਤੇ ਦਸਦੀ ਚਲੀ ਜਾਂਦੀ ਹੈ। ਫੇਰ ਤਾਂ ਇਹ ਹੁੰਦਾ ਹੈ ਕਿ ਉਹ ਆਪਣੀ ਮਾਤਾ ਦੀ ਗੋਦ ਤੋਂ ਛੁੱਟ ਕਿਸੇ ਥਾਂ ਵੀ ਸੁਖ ਨਹੀਂ ਪਾਉਂਦਾ। ਉਸ ਦਾ ਸਾਰਾ ਸੁਖ ਤੇ ਅਨੰਦ ਆਪਣੀ ਮਾਤਾ ਦੇ ਪਿਆਰ ਨਾਲ ਹੀ ਸੰਬੰਧਤ ਹੁੰਦਾ ਹੈ। ਜੇ ਉਸ ਨੂੰ ਉਸ ਦੀ ਮਾਤਾ ਤੋਂ ਅੱਡ ਕਰਕੇ ਕਿਤੇ ਦੁਰੇਡੇ ਕਰ ਦਿੱਤਾ ਜਾਏ ਤਾਂ ਉਸ ਦਾ ਸਾਰਾ ਸੁਖ-

ਅਨੰਦ ਸਮਾਪਤ ਹੋ ਜਾਂਦਾ ਹੈ । ਜੇ ਉਸ ਸਮੇਂ ਉਸ ਦੇ ਅੱਗੇ ਸੋਹਣੇ ਸੋਹਣੇ ਪਦਾ-ਰਥਾਂ ਦਾ ਢੇਰ ਵੀ ਲਾ ਦਿੱਤਾ ਜਾਏ, ਤਾਂ ਵੀ ਉਹ ਆਪਣੀ ਸੱਚੀ ਖੁਸ਼ੀ ਤੇ ਪ੍ਰਸੰਨਤਾ ਆਪਣੀ ਮਾਤਾ ਦੀ ਗੋਦ ਵਿਚ ਹੀ ਵੇਖਦਾ ਹੈ । ਇਸ ਤੋਂ ਛੁੱਟ ਹੋਰ ਕਿਸੇ ਤਰ੍ਹਾਂ ਵੀ ਅਨੰਦ ਪ੍ਰਾਪਤ ਨਹੀਂ ਕਰਦਾ । ਸੋ ਇਹ ਪਿਆਰ ਦੀ ਖਿਚ — ਜੋ ਉਸ ਨੂੰ ਆਪਣੀ ਮਾਤਾ ਵਲੋਂ ਉਤਪੰਨ ਹੁੰਦੀ ਹੈ — ਇਹ ਕੀ ਚੀਜ਼ ਹੈ ? ਅਸਲ ਵਿਚ ਇਹ ਉਹੋ ਖਿਚ ਹੈ, ਜੋ ਸੱਚੇ ਇਸ਼ਟ (ਪ੍ਰਭੂ) ਬਾਰੇ ਬਾਲਕ ਦੇ ਸੁਭਾਉ ਵਿਚ ਰੱਖੀ ਗਈ ਹੈ; ਸਗੋਂ ਹਰੇਕ ਥਾਂ ਪ੍ਰਾਣੀ ਜੋ ਪਿਆਰ ਦਾ ਸੰਬੰਧ ਪੈਦਾ ਕਰਦਾ ਹੈ, ਉਥੇ ਵਾਸਤਵ ਵਿਚ ਏਹੋ ਖਿਚ ਕੰਮ ਕਰਦੀ ਹੈ, ਅਰਥਾਤ ਹਰੇਕ ਥਾਂ ਜੋ ਇਹ ਆਸ਼-ਕਾਨਾ ਜੋਸ਼ ਪਰਗਟ ਕਰਦਾ ਹੈ, ਉਹ ਵਾਸਤਵ ਵਿਚ ਇਸੇ ਹੀ ਪਿਆਰ ਦਾ ਇਕ ਪ੍ਰਤਾਉ ਹੈ । ਜਾਣੋ, ਉਹ ਦੂਜੀਆਂ ਚੀਜ਼ਾਂ ਨੂੰ ਚੁਕ ਚੁਕ ਕੇ ਇਕ ਗੁਆਚੀ ਹੋਈ ਚੀਜ਼ ਦੀ ਭਾਲ ਕਰ ਰਿਹਾ ਹੈ, ਜਿਸ ਦਾ ਨਾਂ ਉਸ ਨੂੰ ਹੁਣ ਭੁਲ ਗਿਆ ਹੈ । ਸੋ ਹਰੇਕ ਪ੍ਰਾਣੀ ਦਾ ਧਨ, ਸੰਤਾਨ ਜਾਂ ਪਤਨੀ ਨਾਲ ਪਿਆਰ ਕਰਨਾ ਜਾਂ ਕਿਸੇ ਸੁਰੀਲੀ ਆਵਾਜ਼ ਦੇ ਗੀਤ ਵਲ ਉਸ ਦੀ ਆਤਮਾ ਦਾ ਖਿੱਚਿਆ ਜਾਣਾ, ਅਸਲ ਵਿਚ ਉਸੇ ਗੁਆਚੇ ਹੋਏ ਪ੍ਰੀਤਮ ਦੀ ਢੂੰਡ ਹੈ । ਮਨੁੱਖ ਇਸ ਸੂਖਮ ਤੋਂ ਸੂਖਮ ਹਸਤੀ ਨੂੰ — ਜੋ ਅਗ ਸਮਾਨ ਹਰੇਕ ਵਿਚ ਲੁਪਤ ਹੈ ਤੇ ਸਭ ਤੋਂ ਉਹਲੇ ਹੈ, ਆਪਣੀਆਂ ਸਰੀਰਕ ਅੱਖਾਂ ਨਾਲ ਵੇਖਣ ਤੋਂ ਅਸਮਰਥ ਹੈ ਤੇ ਨਾ ਹੀ ਆਪਣੀ ਅਲਪ ਬੁਧੀ ਦੁਆਰਾ ਉਸ ਨੂੰ ਪ੍ਰਾਪਤ ਕਰ ਸਕਦਾ ਹੈ; ਇਸ ਲਈ ਉਸ ਦੇ ਗਿਆਨ ਬਾਰੇ ਮਨੁੱਖ ਨੂੰ ਕਈ ਵੱਡੇ ਵੱਡੇ ਟਪਲੇ ਵੀ ਲੱਗੇ ਹਨ ਤੇ ਭੁਲਾਂ ਨਾਲ ਉਸ ਦਾ ਹੱਕ ਦੂਜਿਆਂ ਨੂੰ ਦੇ ਦਿੱਤਾ ਗਿਆ ਹੈ । ਪ੍ਰਭੂ ਨੇ ਕੁਰਾਨ ਸ਼ਰੀਫ਼ ਵਿਚ ਇਹ ਉਦਾਹਰਣ ਦਿੱਤੀ ਹੈ ਕਿ ਇਹ ਸੰਸਾਰ ਇਕ ਅਜੇਹੇ ਸ਼ੀਸ਼-ਮਹੱਲ ਵਾਂਗ ਹੈ, ਜਿਸ ਦਾ ਫ਼ਰਸ਼ ਵੱਡੇ ਸਾਫ਼ ਸ਼ੀਸ਼ਿਆਂ ਦਾ ਬਣਾਇਆਂ ਗਿਆ ਹੈ ਤੇ ਓਹਨਾਂ ਸ਼ੀਸ਼ਿਆਂ ਦੇ ਹੇਠਾਂ ਪਾਣੀ ਛੱਡਿਆ ਗਿਆ ਹੈ, ਜੋ ਵੱਡੀ ਤੇਜ਼ੀ ਨਾਲ ਵਗ ਰਿਹਾ ਹੈ । ਹੁਣ ਹਰੇਕ ਦੀ ਨਜ਼ਰ ਜਦ ਏਹਨਾਂ ਸ਼ੀਸ਼ਿਆਂ ਤੇ ਪੈਂਦੀ ਹੈ, ਤਾਂ ਉਹ ਆਪਣੀ ਭੁੱਲ ਨਾਲ ਓਹਨਾਂ ਸ਼ੀਸ਼ਿਆਂ ਨੂੰ ਵੀ ਪਾਣੀ ਹੀ ਸਮਝ ਲੈਂਦਾ ਹੈ । ਫੇਰ ਪ੍ਰਾਣੀ ਓਹਨਾਂ ਸ਼ੀਸ਼ਿਆਂ ਤੇ ਤੁਰਨ ਤੋਂ ਉਸੇ ਤਰ੍ਹਾਂ ਡਰਦਾ ਹੈ, ਜਿਸ ਤਰ੍ਹਾਂ ਕਿ

ਪਾਣੀ ਤੋਂ ਡਰਨਾ ਚਾਹੀਦਾ ਹੈ; ਹਾਲਾਂਕਿ ਓਹ ਸਾਫ਼-ਸੁਥਰੇ ਸ਼ੀਸ਼ੇ ਹੁੰਦੇ ਹਨ। ਸੋ ਇਹ ਵੱਡੇ ਵੱਡੇ ਗ੍ਰਹਿ, ਜੋ ਨਜ਼ਰ ਆਉਂਦੇ ਹਨ; ਜਿਹਾ ਕਿ ਸੂਰਜ ਤੇ ਚੰਨ ਆਦਿ, ਏਹ ਉਹੋ ਸਾਫ਼ ਸ਼ੀਸ਼ੇ ਹਨ, ਜਿਨ੍ਹਾਂ ਦੀ ਭੁੱਲ ਨਾਲ ਪੂਜਾ ਕੀਤੀ ਗਈ ਹੈ। ਓਹਨਾਂ ਦੇ ਹੇਠਾਂ ਇਕ ਵੱਡੀ ਸ਼ਕਤੀ ਕੰਮ ਕਰ ਰਹੀ ਹੈ, ਜੋ ਏਹਨਾਂ ਸ਼ੀਸ਼ਿਆਂ ਦੇ ਪੜਦੇ ਵਿਚ ਵਗਦੇ ਪਾਣੀ ਵਾਂਗ ਵੱਡੀ ਤੇਜ਼ੀ ਨਾਲ ਚਲ ਰਹੀ ਹੈ। ਮਖਲੂਕ-ਪ੍ਰਸਤਾਂ ਦੀ ਨਜ਼ਰ ਦੀ ਇਹ ਭੁੱਲ ਹੈ ਕਿ ਓਹ ਏਹਨਾਂ ਸ਼ੀਸ਼ਿਆਂ ਦੇ ਮੱਥੇ ਓਹ ਕਰਤਵ ਮੜ੍ਹ ਰਹੇ ਹਨ, ਜੋ ਓਹਨਾਂ ਦੇ ਹੇਠਾਂ ਵਾਲੀ ਸ਼ਕਤੀ ਦਸ ਰਹੀ ਹੈ। ਏਹੋ ਹੀ ਇਸ ਆਇਤ ਦੀ ਵਿਆਖਿਆ ਹੈ ਕਿ :—

إِنَّهُ صَرْحٌ مُمَرَّدٌ مِنْ قَوَارِيرَ

ਗੱਲ ਕੀ, ਪ੍ਰਭੂ ਅਤਿ ਪ੍ਰਕਾਸ਼ਮਈ ਹੁੰਦਾ ਹੋਇਆ ਵੀ ਅਤਿ ਸੂਖਮ ਹੈ; ਇਸ ਲਈ ਉਸ ਦੀ ਪਛਾਣ ਵਾਸਤੇ ਕੇਵਲ ਇਹ ਬ੍ਰਹਿਮੰਡ, ਜੋ ਸਾਡੀਆਂ ਨਜ਼ਰਾਂ ਦੇ ਸਾਹਮਣੇ ਹੈ, ਚੋਖਾ ਨਹੀਂ ਸੀ। ਏਹੋ ਕਾਰਨ ਹੈ ਕਿ ਇਸ ਬ੍ਰਹਿਮੰਡ ਤੇ ਅਧਾਰ ਰੱਖਣ ਵਾਲੇ ਇਸ ਦੀ ਦ੍ਰਿੜ੍ਹ ਤੇ ਪੱਕੀ ਤਰਤੀਬ ਹੁੰਦਿਆਂ ਹੋਇਆਂ ਵੀ — ਜੋ ਸੈਂਕੜੇ ਚਮਤਕਾਰਾਂ ਨਾਲ ਭਰਪੂਰ ਹੈ — ਵੱਡੇ ਗਹੁ ਨਾਲ ਵੇਖਦੇ ਰਹੇ; ਸਗੋਂ ਓਹਨਾਂ ਨੇ ਹੈਅਤ, ਉਕਤੀਆਂ, ਤੇ ਫ਼ਲਸਫ਼ੇ ਆਦਿ ਵਿਚ ਓਹ ਮਹਾਰਤਾਂ ਪ੍ਰਾਪਤ ਕੀਤੀਆਂ ਕਿ ਜਾਣੋਂ ਓਹ ਅਕਾਸ਼ਾਂ ਤੇ ਪਾਤਾਲਾਂ ਵਿਚ ਧਸ ਗਏ ਹਨ, ਪਰ ਫੇਰ ਵੀ ਓਹ ਸ਼ੰਕਿਆਂ ਦੇ ਅੰਧਕਾਰ ਤੋਂ ਮੁਕਤ ਨਾ ਹੋ ਸਕੇ। ਓਹਨਾਂ ਵਿਚੋਂ ਵਧੇਰੇ ਲੋਕ ਕਈ ਤਰ੍ਹਾਂ ਦੀਆਂ ਭੁੱਲਾਂ ਵਿਚ ਫਸ ਗਏ ਤੇ ਨਿਕੰਮੇ ਭਰਮਾਂ ਵਿਚ ਪੈ ਕੇ ਕਿਤੇ ਦੇ ਕਿਤੇ ਪੁਜ ਗਏ। ਜੇ ਓਹਨਾਂ ਨੇ ਇਸ ਸਾਜਨਹਾਰ ਦੀ ਹੋਂਦ ਦਾ ਕੋਈ ਵਿਚਾਰ ਵੀ ਕੀਤਾ ਤਾਂ ਕੇਵਲ ਏਹੋ ਕਿ ਇਸ ਬ੍ਰਹਿਮੰਡ ਦੇ ਉੱਚੇ ਤੇ ਸੁੱਚੇ ਪ੍ਰਬੰਧ ਨੂੰ ਵੇਖ ਕੇ ਓਹਨਾਂ ਦੇ ਮਨ ਨੇ ਇਹ ਕਿਹਾ ਕਿ ਇਸ ਸ਼ਾਨਦਾਰ ਸਿਲਸਿਲੇ ਦਾ — ਜੋ ਵੱਡਾ ਸੋਹਣਾ ਪ੍ਰਬੰਧ ਆਪਣੇ ਨਾਲ ਰਖਦਾ ਹੈ — ਕੋਈ ਸਾਜਨਹਾਰ ਜ਼ਰੂਰ ਹੋਣਾ ਚਾਹੀਦਾ ਹੈ। ਪਰ ਇਹ ਸਪਸ਼ਟ ਹੈ ਕਿ ਇਹ ਖਿਆਲ ਅਧੂਰਾ ਤੇ

ਇਹ ਗਿਆਨ ਅਪੂਰਣ ਹੈ; ਕਿਉਂਕਿ ਇਹ ਆਖਣਾ ਕਿ ਇਸ ਬ੍ਰਹਿਮੰਡ ਵਾਸਤੇ ਇਕ ਪ੍ਰਭੂ ਦੀ ਲੋੜ ਹੈ। ਇਸ ਦੂਜੀ ਗੱਲ ਦੇ ਸਮਾਨ ਕਦੇ ਵੀ ਨਹੀਂ ਹੋ ਸਕਦਾ ਕਿ ਉਹ ਪ੍ਰਭੂ ਵਾਸਤਵ ਵਿਚ ਵੀ ਹੈ। ਗੱਲ ਕੀ ਇਹ ਕੇਵਲ ਓਹਨਾਂ ਦਾ ਅਨੁਭਵੀ ਗਿਆਨ ਸੀ, ਜੋ ਮਨ ਨੂੰ ਸ਼ਾਂਤ ਤੇ ਸੰਤੁਸ਼ਟ ਨਹੀਂ ਕਰ ਸਕਦਾ। ਤੇ ਨਾ ਹੀ ਇਸ ਦੇ ਨਾਲ ਸ਼ੰਕੇ ਪੂਰਣ ਤੌਰ ਤੇ ਨਵਿਰਤ ਹੋ ਸਕਦੇ ਹਨ, ਅਰਥਾਤ ਨਾ ਹੀ ਇਹ ਅਜੇਹਾ ਅੰਮ੍ਰਿਤ ਹੈ ਕਿ ਜਿਸ ਨਾਲ ਉਸ ਪੂਰਣ ਗਿਆਨ ਦੀ ਪਿਆਸ ਬੁਝ ਸਕਦੀ ਹੈ, ਜੋ ਪ੍ਰਾਣੀ ਮਾਤਰ ਦੇ ਸੁਭਾਉ ਨੂੰ ਲਾਈ ਗਈ ਹੈ; ਸਗੋਂ ਅਜੇਹਾ ਅਧੂਰਾ ਗਿਆਨ ਵੱਡਾ ਖਤਰਨਾਕ ਹੁੰਦਾ ਹੈ, ਕਿਉਂਕਿ ਵੱਡਾ ਰੌਲਾ ਪਾਉਣ ਮਗਰੋਂ ਵੀ ਕੋਈ ਸਿੱਟਾ ਨਹੀਂ ਨਿਕਲਦਾ।

ਗੱਲ ਕੀ, ਜਦ ਤਕ ਪ੍ਰਭੂ ਆਪ ਆਪਣੀ ਬਾਣੀ ਦੁਆਰਾ ਆਪਣੀ ਹੋਂਦ ਪਰਗਟ ਨਾ ਕਰੇ, ਜਿਹਾ ਕਿ ਉਸ ਨੇ ਆਪਣੀ ਅਕਾਸ਼ ਬਾਣੀ ਦੁਆਰਾ ਪਰਗਟ ਕੀਤੀ ਹੈ, ਤਦ ਤਕ ਕੇਵਲ ਕਰਤਵਾਂ ਦੀ ਵੇਖ ਭਾਲ ਤਸੱਲੀ ਬਖਸ਼ ਨਹੀਂ ਹੋ ਸਕਦੀ; ਜਿਹਾ ਕਿ ਜੇ ਅਸੀਂ ਇਕ ਅਜੇਹੀ ਕੋਠੜੀ ਵੇਖੀਏ ਕਿ ਜਿਸ ਵਿਚ ਇਹ ਅਜੀਬ ਗੱਲ ਹੋਵੇ ਕਿ ਉਸ ਨੂੰ ਅੰਦਰੋਂ ਕੁੰਡੇ ਮਾਰੇ ਗਏ ਹੋਣ, ਤਾਂ ਇਸ ਤੋਂ ਸਾਨੂੰ ਪਹਿਲਾ ਖਿਆਲ ਏਹੋ ਆਇਗਾ ਕਿ ਇਸ ਦੇ ਅੰਦਰ ਕੋਈ ਪ੍ਰਾਣੀ ਹੈ, ਜਿਸ ਨੇ ਅੰਦਰੋਂ ਕੁੰਡੇ ਮਾਰੇ ਹੋਏ ਹਨ; ਕਿਉਂਕਿ ਕਿਸੇ ਪ੍ਰਾਣੀ ਲਈ ਬਾਹਰੋਂ ਅੰਦਰਲੇ ਕੁੰਡੇ ਮਾਰਨਾ ਅਸੰਭਵ ਹੈ। ਪਰ ਜਦ ਚੋਖੇ ਲੰਮੇ ਸਮੇਂ, ਸਗੋਂ ਵਰ੍ਹਿਆਂ ਬਧੀ, ਮੁੜ ਮੁੜ ਆਵਾਜ਼ਾਂ ਮਾਰਨ ਤੇ ਵੀ ਅੰਦਰੋਂ ਕੋਈ ਆਵਾਜ਼ ਨਾ ਆਏ, ਤਾਂ ਓੜਕ ਸਾਡੀ ਇਹ ਰਾਇ, ਕਿ ਅੰਦਰ ਕੋਈ ਪ੍ਰਾਣੀ ਹੈ, ਬਦਲ ਜਾਏਗੀ। ਅਸੀਂ ਇਹ ਖਿਆਲ ਕਰਨ ਲਗ ਪਵਾਂਗੇ ਕਿ ਅੰਦਰ ਕੋਈ ਵੀ ਨਹੀਂ ਹੈ; ਸਗੋਂ ਕਿਸੇ ਢੰਗ ਨਾਲ ਅੰਦਰੋਂ ਕੁੰਡੇ ਮਾਰੇ ਗਏ ਹਨ। ਏਹੋ ਹਾਲ ਓਹਨਾਂ ਫ਼ਲਾਸਫ਼ਰਾਂ ਦਾ ਹੈ, ਜਿਨ੍ਹਾਂ ਨੇ ਕੇਵਲ ਕਰਤਵ ਵੇਖਣ ਤੇ ਹੀ ਆਪਣੇ ਗਿਆਨ ਦਾ ਅੰਤ ਕਰ ਦਿੱਤਾ ਹੈ। ਇਹ ਵੱਡੀ ਭੁੱਲ ਹੈ ਕਿ ਪ੍ਰਭੂ ਨੂੰ ਇਕ ਮਿਰਤਕ ਸਮਾਨ ਸਮਝਿਆ ਜਾਏ, ਜਿਸ ਨੂੰ ਕਬਰ ਵਿਚੋਂ ਕਢਣਾ ਮਨੁੱਖ ਦਾ ਕਰਤਵ ਹੈ। ਜੇ ਪ੍ਰਭੂ ਅਜੇਹਾ ਹੀ ਹੈ, ਕਿ ਜਿਸ ਦਾ ਪਤਾ ਕੇਵਲ ਮਨੁੱਖੀ ਜਤਨਾਂ ਨਾਲ ਹੀ ਲੱਗਾ ਹੈ, ਤਾਂ

ਅਜੇਹੇ ਪ੍ਰਭੂ ਬਾਰੇ ਸਾਡੀਆਂ ਸਾਰੀਆਂ ਹੀ ਆਸਾਂ ਨਿਰਮੂਲ ਹਨ । ਪ੍ਰਭੂ ਤਾਂ ਉਹੋ ਹੈ, ਜੋ ਆਦਿ ਜੁਗਾਦਿ ਤੋਂ ਅਰਥਾਤ ਅਨਾਦਿ ਕਾਲ ਤੋਂ ਆਪ 'ਅਨੱਲ ਮੌਜੂਦ' ਕਹਿਕੇ ਲੋਕਾਂ ਨੂੰ ਆਪਣੇ ਵਲ ਸਦਦਾ ਰਿਹਾ ਹੈ। ਇਹ ਵੱਡੀ ਗੁਸਤਾਖ਼ੀ ਹੋਵੇਗੀ ਕਿ ਅਸੀਂ ਇਹ ਖਿਆਲ ਕਰੀਏ ਕਿ ਉਸ ਦੇ ਗਿਆਨ ਵਿਚ ਮਨੁੱਖ ਦਾ ਉਸ ਤੇ ਉਪਕਾਰ ਹੈ। ਜੇ ਫ਼ਲਾਸਫ਼ਰ ਨਾ ਹੁੰਦੇ, ਤਾਂ ਉਹ ਗੁਆਚਿਆ ਹੋਇਆ ਹੀ ਰਹਿੰਦਾ। ਇਹ ਕਹਿਣਾ ਕਿ ਪ੍ਰਭੂ ਕਿਵੇਂ ਬੋਲ ਸਕਦਾ ਹੈ ? ਕੀ ਉਸ ਦੀ ਜ਼ਬਾਨ ਹੈ ? ਇਹ ਵੀ ਵੱਡਾ ਅਪਮਾਨ ਹੈ। ਕੀ ਉਸ ਨੇ ਸਰੀਰਕ ਹੱਥਾਂ ਤੋਂ ਬਿਨਾਂ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਸਾਜਨਾ ਨਹੀਂ ਕੀਤੀ ? ਕੀ ਉਹ ਸਰੀਰਕ ਨੇਤਰਾਂ ਤੋਂ ਬਿਨਾਂ ਸਾਰੇ ਬ੍ਰਹਿਮੰਡਾਂ ਨੂੰ ਨਹੀਂ ਵੇਖਦਾ ? ਕੀ ਉਹ ਸਰੀਰਕ ਕੰਨਾਂ ਤੋਂ ਬਿਨਾਂ ਸਾਡੀਆਂ ਆਵਾਜ਼ਾਂ ਨਹੀਂ ਸੁਣਦਾ ? ਸੋ ਕੀ ਇਹ ਜ਼ਰੂਰੀ ਨਹੀਂ ਸੀ ਕਿ ਉਹ ਇਸੇ ਤਰ੍ਹਾਂ ਬਾਣੀ ਵੀ ਉਚਾਰਨ ਕਰੇ ? ਇਹ ਗੱਲ ਕਦੇ ਵੀ ਠੀਕ ਨਹੀਂ ਕਿ ਪ੍ਰਭੂ ਦੀ ਬਾਣੀ ਅੱਗੇ ਲਈ ਨਹੀਂ ਹੈ; ਸਗੋਂ ਪਿੱਛੇ ਹੀ ਰਹਿ ਗਈ ਹੈ। ਅਸੀਂ ਉਸ ਦੀ ਬਾਣੀ ਅਤੇ ਬੋਲ-ਚਾਲ ਤੇ ਕਿਸੇ ਸਮੇਂ ਤਕ ਮੁਹਰ ਨਹੀਂ ਲਾਉਂਦੇ। ਬੇਸ਼ੱਕ ਉਹ ਅਜ ਵੀ ਢੂੰਡ ਕਰਨ ਵਾਲਿਆਂ ਨੂੰ ਅਕਾਸ਼ ਬਾਣੀ ਦੇ ਸੋਮੇ ਤੋਂ ਮਾਲਾ-ਮਾਲ ਕਰਨ ਲਈ ਤਿਆਰ ਹੈ, ਜਿਹਾ ਕਿ ਪਹਿਲੇ ਸੀ। ਹੁਣ ਵੀ ਉਸ ਦੀਆਂ ਮਿਹਰਾਂ ਦੇ ਬੂਹੇ ਖੁਲ੍ਹੇ ਹਨ; ਜਿਹਾ ਕਿ ਪਹਿਲਾਂ ਖੁਲ੍ਹੇ ਸਨ। ਹਾਂ, ਲੋੜਾਂ ਦੇ ਪੂਰਾ ਹੋ ਜਾਣ ਤੇ ਸ਼ਰੀਅਤਾਂ ਤੇ ਓਹਨਾਂ ਦੀਆਂ ਹੱਦਾਂ ਸੰਪੂਰਣ ਹੋ ਗਈਆਂ। ਸਾਰੀਆਂ ਰਸਾਲਤਾਂ ਤੇ ਨਬੁੱਵਤਾਂ ਆਪਣੇ ਅੰਤਲੇ ਨੁਕਤੇ ਤੇ ਪੁਜ ਕੇ — ਜੋ ਸਾਡੇ ਪਿਆਰੇ ਰਸੂਲ ਸੱਲਲਾਹੁ ਅਲੈਹਿਵਸੱਲਮ ਦਾ ਵਜੂਦ ਸੀ — ਪੂਰਣਤਾ ਨੂੰ ਪੁਜ ਗਈਆਂ।

# ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਅਰਬ ਵਿਚ ਪਰਗਟ ਹੋਣ ਦਾ ਕਾਰਨ

ਇਸ ਅੰਤਮ ਨੂਰ ਦਾ ਅਰਬ ਤੋਂ ਪਰਗਟ ਹੋਣਾ ਵੀ ਐਵੇਂ ਨਹੀਂ ਸੀ। ਅਰਬ ਬਨੀ ਇਸਮਾਈਲ ਦੀ ਉਹ ਜਾਤੀ ਸੀ, ਜੋ ਇਸਰਾਈਲੀਆਂ ਤੋਂ ਅੱਡ ਹੋ ਕੇ ਪ੍ਰਭੂ ਦੀ ਹਿਕਮਤ ਨਾਲ 'ਫ਼ਾਰਾਨ' ਦੇ ਜੰਗਲਾਂ ਵਿਚ ਸੁੱਟ ਦਿਤੀ ਗਈ ਸੀ। 'ਫ਼ਾਰਾਨ' ਦਾ ਅਰਥ ਹੈ ਦੋ 'ਫ਼ਰਾਰ' ਕਰਨ ਵਾਲੇ ਅਰਥਾਤ ਨੱਸਣ ਵਾਲੇ, ਜਿਨ੍ਹਾਂ ਨੂੰ ਹਜ਼ਰਤ ਇਬਰਾਹੀਮ ਜੀ ਨੇ ਆਪ ਬਨੀ ਇਸਰਾਈਲੀਆਂ ਤੋਂ ਅੱਡ ਕਰ ਦਿੱਤਾ ਸੀ। ਓਹਨਾਂ ਦਾ ਤੌਰੇਤ ਦੀ ਸ਼ਰੀਅਤ ਵਿਚ ਕੋਈ ਹਿੱਸਾ ਨਹੀਂ ਸੀ, ਜਿਹਾ ਕਿ ਲਿਖਿਆ ਹੈ ਕਿ ਓਹ ਇਸਹਾਕ ਦੇ ਨਾਲ ਹਿੱਸਾ ਪ੍ਰਾਪਤ ਨਹੀਂ ਕਰਨਗੇ। ਸੋ ਸੰਬੰਧ ਵਾਲਿਆਂ ਨੇ ਓਹਨਾਂ ਨੂੰ ਛੱਡ ਦਿੱਤਾ ਸੀ ਅਤੇ ਕਿਸੇ ਦੂਜੇ ਨਾਲ ਓਹਨਾਂ ਦਾ ਕੋਈ ਰਿਸ਼ਤਾ ਜਾਂ ਸੰਬੰਧ ਨਹੀਂ ਸੀ। ਹਾਂ, ਦੂਜੇ ਸਾਰੇ ਦੇਸਾਂ ਵਿਚ ਕੁਝ ਕੁਝ ਰਸਮਾਂ ਪੂਜਾ-ਪਾਠ ਤ ਹੁਕਮਾਂ ਦੀਆਂ ਮਿਲਦੀਆਂ ਸਨ, ਜਿਨ੍ਹਾਂ ਤੋਂ ਪਤਾ ਲਗਦਾ ਸੀ ਕਿ ਕਿਸੇ ਸਮੇਂ ਓਹਨਾਂ ਨੂੰ ਵੀ ਨਬੀਆਂ ਦੀ ਸਿੱਖਿਆ ਪ੍ਰਾਪਤ ਸੀ। ਪਰ ਕੇਵਲ ਅਰਬ ਦਾ ਦੇਸ ਹੀ ਇਕ ਅਜੇਹਾ ਦੇਸ ਸੀ, ਜੋ ਏਹਨਾਂ ਉਪਦੇਸ਼ਾਂ ਤੋਂ ਉੱਕਾ ਹੀ ਅਗਿਆਤ ਸੀ ਅਤੇ ਸਾਰੇ ਜਗ ਦੇ ਪਿੱਛੇ ਸੀ; ਇਸੇ ਵਾਸਤੇ ਓਹਨਾਂ ਦੀ ਵਾਰੀ ਅੰਤ ਤੇ ਆਈ ਤੇ ਓਹਨਾਂ ਦੀ ਨਬੁੱਵਤ ਆਮ ਠਹਿਰੀ; ਤਾਂ ਜੁ ਸਾਰੇ ਦੇਸਾਂ ਨੂੰ ਮੁੜ ਬਰਕਤਾਂ ਦਾ ਹਿੱਸਾ ਦਿੱਤਾ ਜਾਏ, ਅਰਥਾਤ ਜੋ ਟਪਲਾ ਲਗ ਗਿਆ ਸੀ, ਉਸ ਨੂੰ ਦੂਰ ਕਰ ਦਿੱਤਾ ਜਾਏ। ਸੋ ਅਜੇਹੀ ਪੂਰਣ ਪੁਸਤਕ ਮਗਰੋਂ ਹੋਰ ਕਿਸ ਕਿਤਾਬ ਦੀ ਉਡੀਕ ਕੀਤੀ ਜਾਏ, ਜਿਸ ਨੇ ਮਨੁੱਖੀ ਸੁਧਾਰ ਦਾ ਸਾਰਾ ਕੰਮ ਆਪਣੇ ਹੱਥ ਵਿਚ ਲੈ ਲਿਆ ਹੈ ਅਤੇ ਪਹਿਲੀਆਂ ਪੁਸਤਕਾਂ ਵਾਂਗ ਕੇਵਲ ਇਕ ਜਾਤੀ ਨਾਲ ਹੀ ਵਾਸਤਾ ਨਹੀਂ ਰਖਿਆ, ਸਗੋਂ ਸਾਰੀਆਂ ਜਾਤੀਆਂ ਦਾ ਸੁਧਾਰ ਚਾਹਿਆ ਹੈ, ਅਤੇ ਮਨੁੱਖੀ ਤਰਬੀਅਤ ਦੇ ਸਾਰੇ

ਪਖ ਵਰਣਨ ਕਰ ਦਿੱਤੇ ਹਨ। ਜਾਂਗਲੀਆਂ ਨੂੰ ਮਨੁੱਖਤਾ ਦਾ ਸਬਕ ਦਿੱਤਾ ਹੈ। ਫੇਰ ਮਨੁੱਖੀ ਸੂਰਤ ਬਣਾਉਣ ਮਗਰੋਂ ਸ਼ੁਭ ਆਚਰਣ ਦਾ ਉਪਦੇਸ਼ ਦਿੱਤਾ ਹੈ।

## ਕੁਰਾਨ ਸ਼ਰੀਫ ਦਾ ਜਗ ਤੇ ਉਪਕਾਰ

ਇਹ ਕੁਰਾਨ ਸ਼ਰੀਫ਼ ਨੇ ਹੀ ਜਗ ਤੇ ਉਪਕਾਰ ਕੀਤਾ ਹੈ ਕਿ ਸੁਭਾਵਿਕ ਹਾਲਤਾਂ ਤੇ ਉੱਚੇ ਆਚਰਣ ਦੀ ਭੇਦਤਾ ਪਰਗਟ ਕਰ ਦਿੱਤੀ ਹੈ ਅਤੇ ਮਨੁੱਖਾਂ ਨੂੰ ਸੁਭਾਵਿਕ ਹਾਲਤਾਂ ਤੋਂ ਕਢ ਕੇ ਸੁੱਚੇ ਆਚਰਣ ਦੇ ਉੱਚੇ ਮਹੱਲ ਤਕ ਪੁਚਾਇਆ, ਅਤੇ ਕੇਵਲ ਇਸੇ ਤੇ ਹੀ ਸੰਕੋਚ ਨਹੀਂ ਕੀਤਾ; ਸਗੋਂ ਹੋਰ ਘਾਟੀ ਜੋ ਬਾਕੀ ਸੀ, ਅਰਥਾਤ ਰੂਹਾਨੀ ਹਾਲਤਾਂ ਦਾ ਅਸਥਾਨ — ਉਸ ਤਕ ਪੁੱਜਣ ਲਈ ਪਵਿੱਤਰ ਗਿਆਨ ਦੇ ਬੂਹੇ ਖੋਲ੍ਹ ਦਿੱਤੇ; ਨਾ ਕੇਵਲ ਬੂਹੇ ਹੀ ਖੋਲ੍ਹ ਦਿੱਤੇ; ਸਗੋਂ ਲੱਖਾਂ ਮਨੁੱਖਾਂ ਨੂੰ ਉਥੋਂ ਤਕ ਪੁਚਾ ਵੀ ਦਿੱਤਾ। ਸੋ ਇਸ ਤਰ੍ਹਾਂ ਤਿੰਨਾਂ ਕਿਸਮਾਂ ਦੀ ਸਿੱਖਿਆ — ਜਿਸ ਦਾ ਮੈਂ ਪਹਿਲੇ ਵਰਣਨ ਕਰ ਚੁੱਕਾ ਹਾਂ — ਪੂਰਣ ਖ਼ੂਬੀ ਨਾਲ ਵਰਣਨ ਕਰ ਦਿੱਤੀ ਹੈ। ਚੂੰਕਿ ਓਹ ਸਾਰੇ ਉਪਦੇਸ਼ — ਜਿਨ੍ਹਾਂ ਤੇ ਦੀਨੀ ਤਰਬੀਅਤ ਦੀਆਂ ਲੋੜਾਂ ਦਾ ਨਿਰਭਰ ਹੈ, ਪੂਰਣ ਤੌਰ ਤੇ ਇਕੱਤਰ ਹਨ; ਇਸ ਲਈ ਉਸ ਨੇ ਇਹ ਦਾਅਵਾ ਕੀਤਾ ਕਿ ਮੈਂ ਧਾਰਮਿਕ ਉਪਦੇਸ਼ਾਂ ਦੇ ਦਾਇਰੇ ਨੂੰ ਪੂਰਣਤਾ ਤੇ ਪੁਚਾ ਦਿੱਤਾ ਹੈ; ਜਿਹਾ ਕਿ ਫਰਮਾਇਆ ਹੈ ਕਿ :—

اَلْيَوْمَ اَكْمَلْتُ لَكُمْ دِيْنَكُمْ وَاَتْمَمْتُ عَلَيْكُمْ نِعْمَتِيْ
وَرَضِيْتُ لَكُمُ الْاِسْلَامَ دِيْنًا

ਅਰਥਾਤ — ਅੱਜ ਮੈਂ ਤੁਹਾਡਾ ਦੀਨ ਪੂਰਣ ਕਰ ਦਿੱਤਾ ਹੈ ਤੇ ਆਪਣਾ ਇਨਾਮ ਵੀ ਪੂਰਾ ਕਰ ਦਿੱਤਾ ਹੈ। ਮੈਂ ਤੁਹਾਡਾ ਧਰਮ ਇਸਲਾਮ ਨੀਅਤ ਕਰ ਕੇ ਖ਼ੁਸ਼ ਹੋਇਆ ਹਾਂ, ਅਰਥਾਤ ਦੀਨ ਦਾ ਅੰਤਮ ਦਰਜਾ ਉਹ ਹੈ, ਜੋ ਇਸਲਾਮ ਦੇ ਭਾਵ ਵਿਚ ਵਿਦਮਾਨ ਹੈ। ਇਹ ਕਿ ਕੇਵਲ ਪ੍ਰਭੂ ਲਈ ਹੋ ਜਾਣਾ ਅਤੇ

ਆਪਣੀ ਮੁਕਤੀ ਆਪਣੇ ਆਪ ਨੂੰ ਨਿਛਾਵਰ ਕਰਨ ਵਿਚ ਸਮਝਣਾ; ਨਾ ਕਿ ਕਿਸੇ ਹੋਰ ਸਾਧਨ ਨਾਲ। ਇਸ ਨੀਅਤ ਤੇ ਇਸ ਇੱਛਾ ਨੂੰ ਆਪਣੀ ਕਰਣੀ ਦੁਆਰਾ ਪਰਗਟ ਕਰ ਦੇਣਾ। ਇਹ ਉਹ ਨੁਕਤਾ ਹੈ, ਜਿੱਥੇ ਸਾਰੀਆਂ ਪੂਰਣ-ਤਾਈਆਂ ਸਮਾਪਤ ਹੋ ਜਾਂਦੀਆਂ ਹਨ। ਸੋ ਜਿਸ ਪ੍ਰਭੂ ਨੂੰ ਫ਼ਲਾਸਫ਼ਰਾਂ ਨੇ ਨਾ ਪਛਾਣਿਆ, ਉਸ ਸੱਚੇ ਪ੍ਰਭੂ ਦਾ ਪਤਾ ਕੁਰਾਨ ਸ਼ਰੀਫ਼ ਨੇ ਸਹਿਜੇ ਹੀ ਦੇ ਦਿੱਤਾ ਹੈ। ਕੁਰਾਨ ਸ਼ਰੀਫ਼ ਨੇ ਪ੍ਰਭੂ ਦਾ ਗਿਆਨ ਪ੍ਰਾਪਤ ਕਰਨ ਲਈ ਦੋ ਢੰਗ ਵਰਣਨ ਕੀਤੇ ਹਨ — ਪਹਿਲਾ ਇਹ ਕਿ ਜਿਸ ਦੁਆਰਾ ਮਨੁੱਖੀ ਬੁਧੀ ਅਕਲੀ ਦਲੀਲਾਂ ਪੈਦਾ ਕਰਨ ਵਿਚ ਵੱਡੀ ਪੱਕੀ ਤੇ ਉਜਾਗਰ ਹੋ ਜਾਂਦੀ ਹੈ ਤੇ ਹਰੇਕ ਭੁਲ ਤੋਂ ਬਚ ਜਾਂਦੀ ਹੈ। ਇਹ ਦੂਜਾ ਆਤਮਿਕ ਢੰਗ ਹੈ, ਜਿਸ ਨੂੰ ਅਸੀਂ ਤੀਜੇ ਪ੍ਰਸ਼ਨ ਦੇ ਉੱਤਰ ਵਿਚ ਵਿਸਥਾਰ ਨਾਲ ਵਰਣਨ ਕਰਾਂਗੇ।

## ਪ੍ਰਭੂ ਦੀ ਹੋਂਦ ਦੀਆਂ ਦਲੀਲਾਂ

ਕੁਰਾਨ ਸ਼ਰੀਫ਼ ਵਿਚ ਪ੍ਰਭੂ ਦੀ ਹੋਂਦ ਬਾਰੇ ਕੇਹੀਆਂ ਸੋਹਣੀਆਂ ਤੇ ਬੇਮਿਸਾਲ ਦਲੀਲਾਂ ਦਿੱਤੀਆਂ ਗਈਆਂ ਹਨ; ਜਿਹਾ ਕਿ ਇਕ ਥਾਂ ਇਹ ਫ਼ਰਮਾਇਆ ਹੈ ਕਿ :—

رَبُّنَا الَّذِیْٓ اَعْطٰی کُلَّ شَیْءٍ خَلْقَهٗ ثُمَّ هَدٰی ۝

ਅਰਥਾਤ—ਸਾਜਨਹਾਰ ਪ੍ਰਭੂ ਉਹ ਹੈ, ਜਿਸ ਨੇ ਹਰੇਕ ਚੀਜ਼ ਨੂੰ ਯਥਾਯੋਗ ਸਾਜਿਆ ਹੈ। ਫੇਰ ਉਸ ਨੂੰ ਆਪਣੀ ਲੁੜੀਂਦੀ ਪੂਰਣਤਾ ਪ੍ਰਾਪਤ ਕਰਨ ਲਈ ਮਾਰਗ ਵੀ ਦੱਸਿਆ ਹੈ। ਜੇ ਕੁਰਾਨ ਸ਼ਰੀਫ਼ ਦੀ ਇਸ ਆਇਤ ਦੇ ਭਾਵ ਨੂੰ ਮੁਖ ਰਖ ਕੇ ਮਨੁੱਖਾਂ ਤੋਂ ਲੈ ਕੇ ਸਾਰੇ ਜਲਾਂ ਤੇ ਥਲਾਂ ਦੇ ਜੀਅ-ਜੰਤ ਦੀ ਬਣਾਵਟ ਵਲ ਝਾਤ ਮਾਰੀ ਜਾਏ, ਤਾਂ ਕਾਦਰ ਦੀ ਕੁਦਰਤ ਯਾਦ ਆਉਂਦੀ ਹੈ। ਹਰੇਕ ਚੀਜ਼ ਦੀ ਬਣਾਵਟ ਉਸ ਦੇ ਯਥਾਯੋਗ ਮਲੂੰਮ ਹੁੰਦੀ ਹੈ। ਪਾਠਕ

ਆਪ ਹੀ ਸੋਚ-ਵਿਚਾਰ ਕਰ ਲੈਣ; ਇਹ ਮਜ਼ਮੂਨ ਤਾਂ ਬਹੁਤ ਵਿਸਥਾਰ ਵਾਲਾ ਹੈ।

ਦੂਜੀ ਦਲੀਲ ਪ੍ਰਭੂ ਦੀ ਹੋਂਦ ਬਾਰੇ ਕੁਰਾਨ ਸ਼ਰੀਫ਼ ਨੇ ਪ੍ਰਭੂ ਦਾ ਸਭ ਕਾਰਨਾਂ ਦਾ ਮੂਲ ਹੋਣਾ ਕਰਾਰ ਦਿੱਤਾ ਹੈ; ਜਿਹਾ ਕਿ ਫ਼ਰਮਾਇਆ ਹੈ ਕਿ :—

وَاَنَّ اِلٰى رَبِّكَ الْمُنْتَهٰى

ਅਰਥਾਤ—ਸਾਰੇ ਕਾਰਨਾਂ ਦੀ ਜਾਣਕਾਰੀ ਦਾ ਸਾਰਾ ਸਿਲਸਲਾ ਤੇਰੇ ਪ੍ਰਭੂ ਤੇ ਮੁਕ ਜਾਂਦਾ ਹੈ। ਇਸ ਦਲੀਲ ਦੀ ਵਿਆਖਿਆ ਇਹ ਹੈ ਕਿ ਗਹੁ ਨਾਲ ਵੇਖਿਆਂ ਪਤਾ ਲੱਗੇਗਾ ਕਿ ਇਹ ਸਾਰਾ ਦਿਸਦਾ ਜਗਤ ਸਾਰੇ ਕਾਰਨਾਂ ਦੀ ਜਾਣਕਾਰੀ ਦੇ ਸਿਲਸਿਲੇ ਨਾਲ ਬੱਝਾ ਹੋਇਆ ਹੈ। ਇਸੇ ਕਰਕੇ ਇਸ ਜਗਤ ਵਿਚ ਭਿੰਨ ਭਿੰਨ ਇਲਮ ਪੈਦਾ ਹੋ ਗਏ ਹਨ; ਕਿਉਂਕਿ ਰਚਨਾ ਦਾ ਕੋਈ ਹਿੱਸਾ ਬ੍ਰਹਿਮੰਡ ਦੇ ਨਿਜ਼ਾਮ ਤੋਂ ਬਾਹਰ ਨਹੀਂ ਹੈ। ਕੋਈ ਕਿਸੇ ਲਈ ਅਸੂਲ ਵਜੋਂ ਹੈ ਤੇ ਕੋਈ ਸ਼ਾਖਾਂ ਵਜੋਂ ਹੈ। ਇਹ ਤਾਂ ਸਪਸ਼ਟ ਹੈ ਕਿ ਇੱਲਤ ਜਾਂ ਤਾਂ ਆਪਣੇ ਆਪ ਤੋਂ ਕਾਇਮ ਹੋਵੇਗੀ ਜਾਂ ਉਸ ਦੀ ਹੋਂਦ ਕਿਸੇ ਦੂਜੀ ਇੱਲਤ ਤੇ ਨਿਰਭਰ ਹੋਵੇਗੀ। ਫੇਰ ਇਹ ਦੂਜੀ ਇੱਲਤ ਕਿਸੇ ਹੋਰ ਇੱਤਲ ਤੇ। ਗੱਲ ਕੀ, ਇਹ ਤਾਂ ਯੋਗ ਨਹੀਂ ਕਿ ਇਸ ਮਹਿਦੂਦ ਜਗਤ ਵਿਚ ਕਾਰਨਾਂ ਦੀ ਜਾਣਕਾਰੀ ਦਾ ਸਿਲਸਿਲਾ ਕਿਤੇ ਪੁਜ ਕੇ ਖਤਮ ਨਾ ਹੋਵੇ ਤੇ ਅਮੁੱਕ ਹੋਵੇ, ਸੋ ਇਹ ਜ਼ਰੂਰ ਮੰਨਣਾ ਪਵੇਗਾ ਕਿ ਇਹ ਸਿਲਸਿਲਾ ਜ਼ਰੂਰ ਕਿਸੇ ਅੰਤਮ ਇੱਲਤ ਤੇ ਪੁਜ ਕੇ ਮੁੱਕ ਜਾਂਦਾ ਹੈ। ਸੋ ਜਿਸ ਤੇ ਇਸ ਸਭ ਕੁਝ ਦਾ ਅੰਤ ਹੈ, ਉਹੋ ਹੀ ਪ੍ਰਭੂ ਹੈ। ਹੁਣ ਗਹੁ ਨਾਲ ਵੇਖ ਲਓ ਕਿ

وَاَنَّ اِلٰى رَبِّكَ الْمُنْتَهٰى

ਵਾਲੀ ਆਇਤ ਆਪਣੇ ਸੰਖੇਪ ਅੱਖਰਾਂ ਦੁਆਰਾ ਕਿਸ ਤਰ੍ਹਾਂ ਇਸ ਉਕਤ ਦਲੀਲ ਦਾ ਵਰਣਨ ਕਰ ਰਹੀ ਹੈ ਜਿਸ ਦਾ ਇਹ ਅਰਥ ਹੈ ਕਿ ਸਾਰਾ ਸਿਲਸਿਲਾ ਤੇਰੇ ਸਾਜਨਹਾਰ ਤੇ ਪਾਲਨਹਾਰ ਪ੍ਰਭੂ ਤਕ ਹੀ ਪੁਜਦਾ ਹੈ।

ਪ੍ਰਭੂ ਨੇ ਇਕ ਹੋਰ ਦਲੀਲ ਆਪਣੀ ਹੋਂਦ ਬਾਰੇ ਇਹ ਦਿੱਤੀ ਹੈ ਕਿ :—

لَا الشَّمْسُ يَنْبَغِي لَهَا أَنْ تُدْرِكَ الْقَمَرَ وَلَا اللَّيْلُ سَابِقُ النَّهَارِ وَكُلٌّ فِي فَلَكٍ يَسْبَحُونَ ۝

ਅਰਥਾਤ—ਸੂਰਜ ਚੰਨ ਨੂੰ ਫੜ ਨਹੀਂ ਸਕਦਾ। ਨਾ ਰਾਤ — ਜੋ ਚੰਨ ਦਾ ਪ੍ਰਤਾਓ ਹੈ — ਦਿਨ ਤੇ, ਜੋ ਸੂਰਜ ਦਾ ਪ੍ਰਤਾਉ ਹੈ, ਕੁਝ ਅਧਿਕਾਰ ਜਮਾ ਸਕਦੀ ਹੈ, ਅਰਥਾਤ ਕੋਈ ਵੀ ਏਹਨਾਂ ਵਿਚੋਂ ਆਪਣੀਆਂ ਨੀਅਤ ਹੱਦਾਂ ਤੋਂ ਬਾਹਰ ਨਹੀਂ ਜਾ ਸਕਦਾ। ਜੇ ਪੜਦੇ ਪਿੱਛੇ ਏਹਨਾਂ ਤੇ ਕੋਈ ਨਿਗਰਾਨ ਨਾ ਹੋਵੇ, ਤਾਂ ਇਹ ਸਾਰਾ ਸਿਲਸਿਲਾ ਨਸ਼ਟ ਹੋ ਜਾਏ। ਇਹ ਦਲੀਲ ਸ੍ਰਿਸ਼ਟੀ ਰਚਨਾ ਤੇ ਵਿਚਾਰ ਕਰਨ ਵਾਲਿਆਂ ਲਈ ਵੱਡੀ ਲਾਭਦਾਇਕ ਹੈ; ਕਿਉਂਕਿ ਅਕਾਸ਼ ਵਿਚ ਇੱਨੇ ਵੱਡੇ ਤੇ ਸ਼ਾਨਦਾਰ ਗ੍ਰਹਿ ਹਨ ਕਿ ਜਿਨ੍ਹਾਂ ਦੇ ਥੋੜ੍ਹੇ ਜੇਹੇ ਵਿਗਾੜ ਨਾਲ ਸਾਰਾ ਬ੍ਰਹਿਮੰਡ ਨਸ਼ਟ ਹੋ ਸਕਦਾ ਹੈ। ਇਹ ਕੇਹੀ ਸੱਚੀ ਕੁਦਰਤ ਹੈ ਕਿ ਨਾ ਤਾਂ ਓਹ ਆਪਸ ਵਿਚ ਟਕਰਾਉਂਦੇ ਹਨ ਤੇ ਨਾ ਹੀ ਵਾਲ ਜਿੰਨੀ ਚਾਲ ਬਦਲਦੇ ਹਨ। ਇਸ ਦੇ ਨਾਲ ਹੀ ਓਹ ਵੱਡੇ ਲੰਮੇ ਸਮੇਂ ਤੋਂ ਕੰਮ ਕਰਦੇ ਵੀ ਕੁਝ ਘਸੇ ਨਹੀਂ ਹਨ। ਓਹਨਾਂ ਦੇ ਕਲ ਪੁਰਜ਼ਿਆਂ ਵਿਚ ਵੀ ਕੋਈ ਵਿਘਨ ਨਹੀਂ ਪਿਆ। ਜੇ ਸਿਰ ਤੇ ਕੋਈ ਨਿਗਰਾਨ ਨਹੀਂ ਤਾਂ ਇੰਨਾ ਵੱਡਾ ਕਾਰਖਾਨਾ ਚੋਖੇ ਲੰਮੇ ਸਮੇਂ ਤੋਂ ਆਪਣੇ ਆਪ ਕਿਵੇਂ ਚਲ ਰਿਹਾ ਹੈ ? ਇਸੇ ਗਲ ਵਲ ਸੈਣਤ ਕਰਦਿਆਂ ਹੋਇਆਂ ਪ੍ਰਭੂ ਨੇ ਦੂਜੀ ਥਾਂ ਇਹ ਫ਼ਰਮਾਇਆ ਹੈ ਕਿ :—

أَفِي اللَّهِ شَكٌّ فَاطِرِ السَّمَاوَاتِ وَالْأَرْضِ

ਅਰਥਾਤ—ਕੀ ਪ੍ਰਭੂ ਦੀ ਹੋਂਦ ਵਿਚ ਕੋਈ ਸ਼ੱਕ ਹੋ ਸਕਦਾ ਹੈ, ਜਿਸ ਨੇ ਅਜੇਹੇ ਅਕਾਸ਼ ਤੇ ਪਤਾਲ ਸਾਜੇ ਹਨ ?

ਪ੍ਰਭੂ ਨੇ ਆਪਣੀ ਹੋਂਦ ਬਾਰੇ ਇਕ ਹੋਰ ਸੋਹਣੀ ਦਲੀਲ ਇਹ ਦਿੱਤੀ ਹੈ ਕਿ:—

كُلُّ مَنْ عَلَيْهَا فَانٍ ۝ وَّيَبْقٰى وَجْهُ رَبِّكَ ذُو الْجَلٰلِ وَالْاِكْرَامِ ۝

ਅਰਥਾਤ—ਹਰੇਕ ਚੀਜ਼ ਨਾਸਵਾਨ ਹੈ ਤੇ ਵੱਡੀ ਬਜ਼ੁਰਗੀ ਵਾਲਾ ਤੇ ਪ੍ਰਤਾਪ ਵਾਲਾ ਪ੍ਰਭੂ ਹੀ ਬਾਕੀ ਰਹਿਣ ਵਾਲਾ ਤੇ ਕਾਲ ਰਹਿਤ ਹੈ।

ਹੁਣ ਵੇਖੋ ਕਿ ਜੇ ਅਸੀਂ ਇਹ ਮਿਥ ਲਈਏ ਕਿ ਅਜੇਹਾ ਹੋ ਜਾਏ ਕਿ ਇਹ ਧਰਤੀ ਟੋਟੇ ਟੋਟੇ ਹੋ ਜਾਏ ਅਤੇ ਸਾਰੇ ਗ੍ਰਹਿ ਵੀ ਟੁਕੜੇ ਟੁਕੜੇ ਹੋ ਜਾਣ ਤੇ ਏਹਨਾਂ ਉਤੇ ਇਕ ਨਾਸਮਈ ਹਵਾ ਚਲੇ ਕਿ ਏਹਨਾਂ ਦੇ ਨਾਂ ਨਿਸ਼ਾਨ ਵੀ ਮਿਟ ਜਾਣ। ਫੇਰ ਵੀ ਬੁਧੀ ਇਹ ਗੱਲ ਮੰਨਦੀ ਹੈ ਤੇ ਪਰਵਾਨ ਕਰਦੀ ਹੈ, ਬਲਕਿ ਠੀਕ ਕਾਨਸ਼ੈਨਸ ਇਹ ਜ਼ਰੂਰੀ ਸਮਝਦੀ ਹੈ ਕਿ ਇਸ ਸਾਰੀ ਨੇਸਤੀ ਮਗਰੋਂ ਇਕ ਚੀਜ਼ ਬਾਕੀ ਬਚ ਜਾਏ ਜੋ ਨਸ਼ਟ ਨਾ ਹੋਵੇ ਤੇ ਨਾ ਕਿਸੇ ਤਬਦੀਲੀ ਤੋਂ ਹੀ ਪ੍ਰਭਾਵਿਤ ਹੋਵੇ ਅਤੇ ਆਪਣੀ ਅਸਲ ਹਾਲਤ ਤੇ ਹੀ ਅਸਥਿਰ ਰਹੇ। ਸੋ ਉਹੋ ਹੀ ਪ੍ਰਭੂ ਹੈ, ਜੋ ਸਾਰੀਆਂ ਹੀ ਨਾਸਵਾਨ ਸੂਰਤਾਂ ਨੂੰ ਹੋਂਦ ਵਿਚ ਲਿਆਉਂਦਾ ਹੈ ਤੇ ਆਪ ਅਕਾਲ ਮੂਰਤਿ ਹੈ।

ਇਸੇ ਤਰ੍ਹਾਂ ਇਕ ਇਹ ਦਲੀਲ ਵੀ ਪ੍ਰਭੂ ਦੀ ਹੋਂਦ ਬਾਰੇ ਦਿੱਤੀ ਗਈ ਹੈ ਕਿ :—

اَلَسْتُ بِرَبِّكُمْ قَالُوْا بَلٰى

ਅਰਥਾਤ—ਮੈਂ ਜੀਵਾਤਮਾ ਤੋਂ ਪੁੱਛਿਆ ਕਿ ਕੀ ਮੈਂ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਨਹੀਂ ਹਾਂ ? ਤਾਂ ਉਸ ਨੇ ਕਿਹਾ ਕਿ ਕਿਉਂ ਨਹੀਂ। ਇਸ ਆਇਤ ਵਿਚ ਪ੍ਰਭੂ ਨੇ ਇਕ ਕਿੱਸੇ ਦੇ ਰੂਪ ਵਿਚ ਰੂਹਾਂ ਦੀ ਇਕ ਖਾਸੀਅਤ ਵਰਣਨ ਕੀਤੀ ਹੈ, ਜੋ ਓਹਨਾਂ ਦੇ ਸੁਭਾਉ ਵਿਚ ਰੱਖੀ ਗਈ ਹੈ ਕਿ ਕੋਈ ਵੀ ਰੂਹ ਸੁਭਾਵਿਕ ਤੌਰ ਤੇ ਪ੍ਰਭੂ ਦੀ ਹੋਂਦ ਦਾ ਇਨਕਾਰ ਨਹੀਂ ਕਰ ਸਕਦੀ। ਹਾਂ, ਇਨਕਾਰੀਆਂ ਨੂੰ ਆਪਣੇ ਵਿਚਾਰ ਅਨੁਸਾਰ ਦਲੀਲ ਨਾ ਮਿਲਣ ਸਦਕਾ ਇਨਕਾਰ ਹੈ। ਪਰ ਇਸ ਇਨਕਾਰ ਦੇ ਹੁੰਦਿਆਂ ਹੋਇਆਂ ਵੀ ਓਹ ਇਹ ਗੱਲ

ਮੰਨਦੇ ਹਨ ਕਿ ਹਰੇਕ ਰਚਨਾ ਵਾਸਤੇ ਰਚਨਹਾਰ ਦਾ ਹੋਣਾ ਜ਼ਰੂਰੀ ਹੈ। ਜਗ ਵਿਚ ਕੋਈ ਵੀ ਅਜੇਹਾ ਮੂਰਖ ਨਹੀਂ ਕਿ ਉਸ ਦੇ ਸਰੀਰ ਨੂੰ ਕੋਈ ਰੋਗ ਲਗ ਜਾਏ ਤੇ ਉਹ ਇਸ ਗਲ ਤੇ ਅੜਿਆ ਰਹੇ ਕਿ ਵਾਸਤਵ ਵਿਚ ਇਸ ਰੋਗ ਦੇ ਪਰਗਟ ਹੋਣ ਦਾ ਕੋਈ ਕਾਰਨ ਨਹੀਂ। ਜੇ ਇਹ ਬ੍ਰਹਿਮੰਡ ਦਾ ਸਾਰਾ ਸਿਲਸਿਲਾ ਕਾਰਨ ਦੀ ਜਾਣਕਾਰੀ ਨਾਲ ਬੱਝਾ ਹੋਇਆ ਨਾ ਹੁੰਦਾ, ਤਾਂ ਪਹਿਲਾਂ ਹੀ ਇਹ ਦਸ ਦੇਣਾ ਕਿ ਅਮਕੇ ਸਮੇਂ ਤੂਫਾਨ ਆਏਗਾ, ਅੰਨ੍ਹੇਰੀ ਆਏਗੀ; ਸੂਰਜ ਜਾਂ ਚੰਨ ਨੂੰ ਗ੍ਰਹਿਣ ਲੱਗੇਗਾ, ਜਾਂ ਅਮਕੇ ਸਮੇਂ ਰੋਗੀ ਮਰ ਜਾਏਗਾ, ਜਾਂ ਅਮਕੇ ਸਮੇਂ ਤਕ ਇਕ ਰੋਗ ਦੇ ਨਾਲ ਹੋਰ ਅਮਕਾ ਰੋਗ ਵੀ ਲਗ ਜਾਏਗਾ, ਇਹ ਸਭ ਗੱਲਾਂ ਅਸੰਭਵ ਹੋ ਜਾਂਦੀਆਂ। ਸੋ ਅਜੇਹਾ ਖੋਜੀ ਜੋ ਪ੍ਰਭੂ ਦੀ ਹੋਂਦ ਦਾ ਇਕਰਾਰ ਨਹੀਂ ਕਰਦਾ; (ਪਰ ਇਕ ਢੰਗ ਨਾਲ ਤਾਂ ਉਸ ਨੇ ਇਕਰਾਰ ਕਰ ਹੀ ਦਿੱਤਾ ਹੈ ਕਿ ਉਹ ਵੀ ਸਾਡੇ ਵਾਂਗ ਜਾਣਕਾਰੀ ਵਾਸਤੇ ਕਾਰਨ ਦੀ ਢੂੰਡ ਵਿਚ ਹੈ। ਸੋ ਇਹ ਵੀ ਤਾਂ ਇਕ ਤਰ੍ਹਾਂ ਦਾ ਇਕਰਾਰ ਹੀ ਹੈ; ਭਾਵੇਂ ਇਹ ਪੂਰਣ ਇਕਰਾਰ ਨਹੀਂ) ਇਸ ਤੋਂ ਛੁੱਟ ਜੇ ਕਿਸੇ ਢੰਗ ਨਾਲ ਪ੍ਰਭੂ ਦੀ ਹੋਂਦ ਦੇ ਕਿਸੇ ਇਨਕਾਰੀ ਨੂੰ ਕਿਸੇ ਤਰ੍ਹਾਂ ਬੇਸੁਰਤ ਕਰ ਦਿੱਤਾ ਜਾਏ ਕਿ ਉਹ ਇਸ ਨਾਸਵਾਨ ਜਗਤ ਦੇ ਜੀਵਨ ਦੇ ਖਿਆਲਾਂ ਤੋਂ ਉੱਕਾ ਹੀ ਅੱਡ ਹੋ ਕੇ ਤੇ ਆਪਣੀਆਂ ਸਾਰੀਆਂ ਕਾਮਨਾਵਾਂ ਤੋਂ ਸੱਖਣਾ ਹੋ ਜਾਏ ਤੇ ਕਿਸੇ ਉੱਚੀ ਹਸਤੀ ਦੇ ਕਬਜ਼ੇ ਵਿਚ ਆ ਜਾਏ, ਤਾਂ ਉਹ ਅਜੇਹੀ ਦਸ਼ਾ ਵਿਚ ਪ੍ਰਭੂ ਦੀ ਹੋਂਦ ਦਾ ਇਕਰਾਰ ਕਰੇਗਾ, ਇਨਕਾਰ ਨਹੀਂ ਕਰੇਗਾ, ਜਿਹਾ ਕਿ ਇਸ ਬਾਰੇ ਵੱਡੇ ਵੱਡੇ ਤਜਰਬੇਕਾਰਾਂ ਦਾ ਤਜਰਬਾ ਹੈ। ਸੋ ਅਜੇਹੀ ਦਸ਼ਾ ਬਾਰੇ ਇਸ ਆਇਤ ਵਿਚ ਇਹ ਸੈਨਤ ਕੀਤੀ ਗਈ ਹੈ ਤੇ ਇਸ ਦਾ ਭਾਵ ਇਹ ਹੈ ਕਿ ਪ੍ਰਭੂ ਦੀ ਹੋਂਦ ਦਾ ਇਨਕਾਰ ਕੇਵਲ ਇਸ ਨਾਸਵਾਨ ਜੀਵਨ ਤਕ ਹੀ ਹੈ, ਨਹੀਂ ਤਾਂ ਅਸਲ ਸੁਭਾਉ ਵਿਚ ਇਕਰਾਰ ਹੀ ਭਰਿਆ ਪਿਆ ਹੈ।

# ਪ੍ਰਭੂ ਦੀਆਂ ਸਿਫ਼ਤਾਂ

ਅਸੀਂ ਪ੍ਰਭੂ ਦੀ ਹੋਂਦ ਬਾਰੇ ਨਮੂਨੇ ਵਜੋਂ ਕੁਝ ਦਲੀਲਾਂ ਦੇ ਦਿੱਤੀਆਂ ਹਨ। ਇਸ ਦੇ ਮਗਰੋਂ ਇਹ ਵੀ ਜਾਣਨਾ ਜ਼ਰੂਰੀ ਹੈ ਕਿ ਜਿਸ ਪ੍ਰਭੂ ਵਲ ਸਾਨੂੰ ਕੁਰਾਨ ਸ਼ਰੀਫ਼ ਨੇ ਸੱਦਾ ਦਿੱਤਾ ਹੈ, ਉਸ ਦੀਆਂ ਸਿਫ਼ਤਾਂ ਇਹ ਵਰਣਨ ਕੀਤੀਆਂ ਹਨ ਕਿ :—

هُوَ اللّٰهُ الَّذِیْ لَآ اِلٰهَ اِلَّا هُوَ عٰلِمُ الْغَیْبِ وَالشَّهَادَةِ هُوَ الرَّحْمٰنُ
الرَّحِیْمُ ۝ مٰلِكِ یَوْمِ الدِّیْنِ ۝ اَلْمَلِكُ الْقُدُّوْسُ السَّلٰمُ
الْمُؤْمِنُ الْمُهَیْمِنُ الْعَزِیْزُ الْجَبَّارُ الْمُتَكَبِّرُ هُوَ اللّٰهُ الْخَالِقُ
الْبَارِئُ الْمُصَوِّرُ لَهُ الْاَسْمَآءُ الْحُسْنٰى یُسَبِّحُ لَهٗ مَا فِی السَّمٰوٰتِ
وَالْاَرْضِ وَهُوَ الْعَزِیْزُ الْحَكِیْمُ ۝ عَلٰى كُلِّ شَیْءٍ قَدِیْرٌ ۝
رَبِّ الْعٰلَمِیْنَ ۝ الرَّحْمٰنِ الرَّحِیْمِ ۝ مٰلِكِ یَوْمِ الدِّیْنِ ۝
اُجِیْبُ دَعْوَةَ الدَّاعِ اَلْحَیُّ الْقَیُّوْمُ قُلْ هُوَ اللّٰهُ اَحَدٌ
اَللّٰهُ الصَّمَدُ لَمْ یَلِدْ وَلَمْ یُوْلَدْ وَلَمْ یَكُنْ لَّهٗ كُفُوًا اَحَدٌ ۝

ਅਰਥਾਤ—ਪ੍ਰਭੂ ਇੱਕੋ ਇਕ ਹੈ। ਉਸ ਤੋਂ ਛੁੱਟ ਕੋਈ ਵੀ ਪੂਜਾ ਤੇ ਆਗਿਆਕਾਰੀ ਦੇ ਯੋਗ ਨਹੀਂ ਹੈ। ਇਹ ਇਸ ਲਈ ਫ਼ਰਮਾਇਆ ਹੈ ਕਿ ਜੇ ਉਸ ਦਾ ਕੋਈ ਸ਼ਰੀਕ ਹੁੰਦਾ, ਤਾਂ ਸ਼ਾਇਦ ਉਸ ਦੇ ਬਲ ਤੇ ਵੈਰੀ ਦੀ ਤਾਕਤ ਭਾਰੂ ਹੋ ਜਾਂਦੀ। ਇਸ ਸੂਰਤ ਵਿਚ ਸਾਰੀ ਖ਼ੁਦਾਈ ਖ਼ਤਰੇ ਵਿਚ ਪੈ ਜਾਂਦੀ। ਇਸੇ ਤਰ੍ਹਾਂ ਇਹ ਜੋ ਫ਼ਰਮਾਇਆ ਹੈ ਕਿ ਉਸ ਤੋਂ ਛੁੱਟ ਕੋਈ ਪੂਜਾ ਦੇ ਯੋਗ ਨਹੀਂ; ਇਸ ਦਾ ਇਹ ਭਾਵ ਹੈ ਕਿ ਉਹ ਅਜੇਹਾ ਪੂਰਣ ਪ੍ਰਭੂ ਹੈ ਕਿ ਜਿਸ ਦੇ

ਗੁਣ, ਖ਼ੂਬੀਆਂ ਤੇ ਕਮਾਲ ਅਜੇਹੇ ਵੱਡੇ ਉੱਚੇ ਤੇ ਸੁੱਚੇ ਹਨ ਕਿ ਇਸ ਦਿਸਦੇ ਬ੍ਰਹਿਮੰਡ ਵਿਚੋਂ ਉੱਚੀਆਂ ਸਿਫ਼ਤਾਂ ਵਾਲੇ ਇਕ ਪ੍ਰਭੂ ਦੀ ਚੋਣ ਕਰਨੀ ਜ਼ਰੂਰੀ ਹੈ ਜਾਂ ਮਨ ਵਿਚ ਚੰਗੇ ਤੋਂ ਚੰਗੇ ਤੇ ਉੱਚੇ ਤੋਂ ਉੱਚੇ ਪ੍ਰਭੂ ਦੀਆਂ ਸਿਫ਼ਤਾਂ ਮਿਥ ਲਈਏ, ਤਾਂ ਉਹ ਸਭ ਤੋਂ ਉੱਚਾ — ਜਿਸ ਤੋਂ ਉੱਚਾ ਹੋਰ ਕੋਈ ਨਹੀਂ ਹੋ ਸਕਦਾ, ਉਹ ਉਹੋ ਪ੍ਰਭੂ ਹੀ ਹੈ; ਜਿਸ ਦੀ ਪੂਜਾ ਵਿਚ ਕਿਸੇ ਨੀਵੇਂ ਨੂੰ ਸ਼ਰੀਕ ਕਰਨਾ ਜ਼ੁਲਮ ਹੈ। ਫੇਰ ਇਹ ਫ਼ਰਮਾਇਆ ਹੈ ਕਿ ਉਹ ਗੁਪਤ ਦਾ ਜਾਣਨਹਾਰ ਹੈ, ਅਰਥਾਤ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ। ਇਸ ਦੀ ਜ਼ਾਤ ਨੂੰ ਕੋਈ ਵੀ ਘੇਰਾ ਨਹੀਂ ਪਾ ਸਕਦਾ। ਅਸੀਂ ਸੂਰਜ, ਚੰਨ ਤੇ ਦੂਜੀਆਂ ਸਾਰੀਆਂ ਚੀਜ਼ਾਂ ਨੂੰ ਏਹਨਾਂ ਨੇਤਰਾਂ ਨਾਲ ਵੇਖ ਸਕਦੇ ਹਾਂ, ਪਰ ਪ੍ਰਭੂ ਨੂੰ ਵੇਖਣ ਤੋਂ ਅਸਮਰਥ ਹਾਂ। ਫੇਰ ਏਹ ਫ਼ਰਮਾਇਆ ਹੈ ਕਿ ਉਹ ਪਰਗਟ ਦਾ ਜਾਣਨਹਾਰ ਹੈ, ਅਰਥਾਤ ਕੋਈ ਵੀ ਚੀਜ਼ ਉਸ ਤੋਂ ਓਹਲੇ ਨਹੀਂ ਹੈ। ਇਹ ਯੋਗ ਨਹੀਂ ਕਿ ਉਹ ਪ੍ਰਭੂ ਕਹਾ ਕੇ ਫੇਰ ਚੀਜ਼ਾਂ ਦੇ ਗਿਆਨ ਤੋਂ ਅਗਿਆਤ ਹੋਵੇ। ਉਹ ਇਸ ਬ੍ਰਹਿਮੰਡ ਦੇ ਇਕ ਇਕ ਕਿਣਕੇ ਨੂੰ ਵੇਖ ਰਿਹਾ ਹੈ, ਪਰ ਮਨੁੱਖ ਨਹੀਂ ਵੇਖ ਸਕਦਾ। ਉਹ ਜਾਣਦਾ ਹੈ ਕਿ ਉਹ ਕਦ ਇਸ ਸਾਰੇ ਬ੍ਰਹਿਮੰਡ ਨੂੰ ਨਸ਼ਟ ਕਰ ਦੇਵੇਗਾ ਤੇ ਕਿਆਮਤ ਲੈ ਆਏਗਾ। ਉਸ ਤੋਂ ਛੁੱਟ ਕਿਸੇ ਨੂੰ ਵੀ ਇਹ ਪਤਾ ਨਹੀਂ ਕਿ ਅਜੇਹਾ ਕਦ ਹੋਵੇਗਾ ? ਸੋ ਉਹੋ ਪ੍ਰਭੂ ਹੀ ਏਹਨਾਂ ਸਾਰੇ ਸਮਿਆਂ ਦਾ ਗਿਆਤਾ ਤੇ ਜਾਣਨਹਾਰ ਹੈ। ਫੇਰ ਇਹ ਫ਼ਰਮਾਇਆ ਕਿ

هُوَ الرَّحْمٰنُ الرَّحِيْمُ

ਅਰਥਾਤ—ਉਹ ਜੀਅ-ਜੰਤ ਦੀ ਹਸਤੀ ਤੇ ਓਹਨਾਂ ਦੇ ਕਰਮਾਂ ਤੋਂ ਪਹਿਲਾਂ ਕੇਵਲ ਆਪਣੀ ਕਿਰਪਾ ਨਾਲ, ਨਾ ਕਿਸੇ ਗਰਜ਼ ਸਦਕਾ, ਤੇ ਨਾ ਹੀ ਕਿਸੇ ਕਰਮ ਦੇ ਵਟਾਂਦਰੇ ਵਿਚ ਓਹਨਾਂ ਵਾਸਤੇ ਸੁਖ ਦੇ ਸਾਧਨ ਹੋਂਦ ਵਿਚ ਲਿਆਉਂਦਾ ਹੈ; ਜਿਹਾ ਕਿ ਸੂਰਜ, ਧਰਤੀ ਤੇ ਹੋਰ ਦੂਜੀਆਂ ਚੀਜ਼ਾਂ ਨੂੰ ਸਾਡੇ ਸਰੀਰਾਂ ਤੇ ਸਾਡੇ ਕਰਮਾਂ ਦੇ ਹੋਂਦ ਵਿਚ ਲਿਆਉਣ ਤੋਂ ਪਹਿਲਾਂ ਹੀ ਸਾਡੇ ਲਈ ਸਾਜ ਦਿੱਤਾ ਹੈ। ਇਸ ਬਖਸ਼ਿਸ਼ ਦਾ ਨਾਂ ਪ੍ਰਭੂ ਦੀ ਪੁਸਤਕ ਵਿਚ 'ਰਹਿਮਾਨੀਅਤ' ਹੈ ਤੇ

ਇਸ ਕਰਤਵ ਦੇ ਲਿਹਾਜ਼ ਨਾਲ ਪ੍ਰਭੂ 'ਰਹਿਮਾਨ' ਕਹਾਉਂਦਾ ਹੈ । ਫੇਰ ਇਹ ਫ਼ਰਮਾਇਆ ਹੈ ਕਿ ਉਹ 'ਰਹੀਮ' ਵੀ ਹੈ, ਅਰਥਾਤ ਉਹ ਪ੍ਰਭੂ ਸ਼ੁਭ ਕਰਮਾਂ ਦਾ ਫਲ ਵੀ ਵਧ ਚੜ੍ਹ ਕੇ ਦਿੰਦਾ ਹੈ । ਕਿਸੇ ਦੀ ਘਾਲ ਅਜਾਈਂ ਨਹੀਂ ਗੁਆਉਂਦਾ। ਇਸ ਕਰਤਵ ਦੇ ਲਿਹਾਜ਼ ਨਾਲ ਉਹ 'ਰਹੀਮ' ਕਹਾਉਂਦਾ ਹੈ ਤੇ ਇਸ ਸਿਫ਼ਤ ਨੂੰ 'ਰਹੀਮੀਅਤ' ਕਹਿੰਦੇ ਹਨ। ਫੇਰ ਇਹ ਫ਼ਰਮਾਇਆ ਕਿ 'ਮਾਲਿਕਿ ਯੌਮਿਦੀਨ' ਅਰਥਾਤ ਉਹ ਪ੍ਰਭੂ ਹਰੇਕ ਦਾ ਦੰਡ-ਫਲ ਆਪਣੇ ਹਥ ਵਿਚ ਰਖਦਾ ਹੈ । ਉਸ ਦਾ ਕੋਈ ਹੋਰ ਅਜੇਹਾ ਕਰਿੰਦਾ ਨਹੀਂ; ਜਿਸ ਨੂੰ ਉਸ ਨੇ ਅਕਾਸ਼ਾਂ ਪਤਾਲਾਂ ਦਾ ਰਾਜ ਸੌਂਪ ਦਿੱਤਾ ਹੋਵੇ ਤੇ ਆਪ ਅੱਡ ਹੋ ਕੇ ਬੈਠ ਗਿਆ ਹੋਵੇ ਅਤੇ ਕੁਝ ਵੀ ਨਾ ਕਰਦਾ ਹੋਵੇ । ਉਹ ਆਪ ਹੀ ਹਰੇਕ ਨੂੰ ਦੰਡ-ਫਲ ਦਿੰਦਾ ਹੈ, ਜਾਂ ਭਵਿੱਖਤ ਵਿਚ ਦੇਵੇਗਾ । ਫੇਰ ਇਹ ਫ਼ਰਮਾਇਆ ਹੈ ਕਿ :—

اَلْمَلِكُ الْقُدُّوْسُ

ਅਰਥਾਤ—ਉਹ ਪ੍ਰਭੂ ਅਜੇਹਾ ਪਾਤਸ਼ਾਹ ਹੈ, ਜਿਸ ਵਿਚ ਕੋਈ ਊਣਤਾਈ ਨਹੀਂ । ਇਹ ਸਪਸ਼ਟ ਹੈ ਕਿ ਮਨੁਖੀ ਪਾਤਸ਼ਾਹੀਆਂ ਊਣਤਾਈਆਂ ਤੋਂ ਖਾਲੀ ਨਹੀਂ ਹਨ; ਜਿਹਾ ਕਿ ਜੇ ਸਾਰੀ ਪਰਜਾ ਨਸ ਕੇ ਕਿਸੇ ਦੂਜੇ ਦੇਸ ਵਿਚ ਚਲੀ ਜਾਏ, ਤਾਂ ਪਾਤਸ਼ਾਹੀ ਦਾ ਅੰਤ ਹੋ ਜਾਏਗਾ । ਅਤੇ ਜੇ ਪਰਜਾ ਕਾਲ ਪੈ ਜਾਣ ਸਦਕਾ ਕੰਗਾਲ ਹੋ ਜਾਏ, ਤਾਂ ਸ਼ਾਹੀ ਟੈਕਸ ਤੇ ਲਗਾਨ ਕਿੱਥੋਂ ਆਏਗਾ ? ਜੇ ਪਰਜਾ ਉਸ ਨਾਲ ਇਸ ਗਲ ਦਾ ਝਗੜਾ ਸ਼ੁਰੂ ਕਰ ਦੇਵੇ ਕਿ ਤੇਰੇ ਵਿਚ ਸਾਥੋਂ ਵਧੀਕ ਕਿਹੜੀ ਗੱਲ ਹੈ ? ਤਾਂ ਉਹ ਕਿਹੜੀ ਵਿਸ਼ੇਸ਼ਤਾ ਸਿਧ ਕਰ ਸਕੇਗਾ । ਸੋ ਪ੍ਰਭੂ ਦੀ ਪਾਤਸ਼ਾਹੀ ਅਜੇਹੀ ਨਹੀਂ ਹੈ । ਉਹ ਇਕ ਛਿਨ ਵਿਚ ਸਾਰੇ ਬ੍ਰਹਿਮੰਡ ਨੂੰ ਨਸ਼ਟ ਕਰਕੇ ਨਵੀਂ ਰਚਨਾ ਰਚਾ ਸਕਦਾ ਹੈ । ਜੇ ਉਹ ਅਜੇਹਾ ਸਾਜਨਹਾਰ ਤੇ ਕਾਦਰ ਨਾ ਹੁੰਦਾ, ਤਾਂ ਫੇਰ ਉਸ ਦੀ ਪਾਤਸ਼ਾਹੀ ਜ਼ੁਲਮ ਤੇ ਧੱਕੇ ਤੋਂ ਛੁੱਟ ਨਾ ਚਲ ਸਕਦੀ; ਕਿਉਂਕਿ ਉਹ ਜਗ ਨੂੰ ਇਕ ਵਾਰ ਮਾਫ਼ੀ ਜਾਂ ਮੁਕਤੀ ਦੇ ਕੇ ਦੂਜੀ ਰਚਨਾ ਕਿੱਥੋਂ ਲਿਆਉਂਦਾ ? ਕੀ ਮੁਕਤ ਜੀਵਾਂ ਨੂੰ ਜਗ ਵਿਚ

ਭੇਜਣ ਲਈ ਮੁੜ ਫੜਦਾ ? ਤੇ ਧੱਕੇ ਨਾਲ ਆਪਣੀ ਮਾਫ਼ੀ ਤੇ ਮੁਕਤੀ ਨੂੰ ਪਰਤਾ ਲੈਂਦਾ। ਇਸ ਸੂਰਤ ਵਿਚ ਉਸ ਦੀ ਖ਼ੁਦਾਈ ਵਿੱਚ ਵੱਡਾ ਵਿਘਨ ਪੈ ਜਾਂਦਾ ਅਤੇ ਉਹ ਸੰਸਾਰੀ ਪਾਤਸ਼ਾਹਾਂ ਵਾਂਗ ਦਾਗਦਾਰ ਪਾਤਸ਼ਾਹ ਹੀ ਸਿਧ ਹੁੰਦਾ, ਜੋ ਜਗ ਲਈ ਕਾਨੂੰਨ ਬਣਾਉਂਦੇ ਹਨ ਤੇ ਗੱਲ ਗੱਲ ਤੇ ਵਿਗੜ ਜਾਂਦੇ ਹਨ ਅਤੇ ਆਪਣੀਆਂ ਖ਼ੁਦਗਰਜ਼ੀਆਂ ਸਮੇਂ ਵੇਖਦੇ ਹਨ ਕਿ ਹੁਣ ਜ਼ੁਲਮ ਤੋਂ ਬਿਨਾਂ ਗੱਲ ਨਹੀਂ ਬਣਦੀ, ਤਾਂ ਬੇਧੜਕ ਹੋ ਕੇ ਜ਼ੁਲਮ ਕਰਦੇ ਹਨ, ਜਿਹਾ ਕਿ ਸ਼ਾਹੀ ਕਾਨੂੰਨ ਅਨੁਸਾਰ ਇਹ ਯੋਗ ਸਮਝਿਆ ਜਾਂਦਾ ਹੈ ਕਿ ਇਕ ਡੁਬਦੇ ਜਹਾਜ਼ ਨੂੰ ਬਚਾਉਣ ਵਾਸਤੇ ਇਕ ਬੇੜੀ ਦੇ ਸਵਾਰਾਂ ਨੂੰ ਮੌਤ ਦੇ ਮੂੰਹ ਵਿਚ ਧਕ ਦਿੱਤਾ ਜਾਏ ਤੇ ਨਸ਼ਟ ਕਰ ਦਿੱਤਾ ਜਾਏ, ਪਰ ਪ੍ਰਭੂ ਨੂੰ ਇਸ ਦੀ ਕੋਈ ਲੋੜ ਨਹੀਂ ਹੋ ਸਕਦੀ। ਸੋ ਜੇ ਪ੍ਰਭੂ ਪੂਰਣ ਕਾਦਰ ਤੇ ਅਣਹੋਂਦ ਤੋਂ ਹੋਂਦ ਵਿਚ ਲਿਆਉਣ ਤੇ ਸਮਰਥ ਨਾ ਹੁੰਦਾ, ਤਾਂ ਉਹ ਜਾਂ ਤਾਂ ਕਮਜ਼ੋਰ ਰਾਜਿਆਂ ਵਾਂਗ ਕੁਦਰਤ ਦੀ ਥਾਂ ਧੱਕੇ ਤੋਂ ਕੰਮ ਲੈਂਦਾ ਜਾਂ ਨਿਆਂਇਕਾਰੀ ਬਣ ਕੇ ਆਪਣੀ ਖ਼ੁਦਾਈ ਤੋਂ ਹੀ ਹੱਥ ਧੋ ਬੈਠਦਾ। ਪ੍ਰਭੂ ਦਾ ਜਹਾਜ਼ ਸਾਰੀਆਂ ਕੁਦਰਤਾਂ ਨਾਲ ਸੱਚੇ ਇਨਸਾਫ਼ ਤੇ ਚਲ ਰਿਹਾ ਹੈ। ਫੇਰ ਇਹ ਫ਼ਰਮਾਇਆ ਹੈ ਕਿ

اَلسَّلَامُ

ਅਰਥਾਤ—ਉਹ ਪ੍ਰਭੂ ਜੋ ਸਾਰੀਆਂ ਊਣਤਾਈਆਂ ਤੋਂ ਪਾਕ ਹੈ, ਸਲਾਮਤੀ ਦੇਣਹਾਰ ਵੀ ਹੈ। ਇਸ ਦਾ ਭਾਵ ਵੀ ਸਪਸ਼ਟ ਹੈ; ਕਿਉਂਕਿ ਜੇ ਉਹ ਆਪ ਹੀ ਮੁਸੀਬਤਾਂ ਵਿਚ ਫਸਦਾ ਤੇ ਲੋਕਾਂ ਹੱਥੋਂ ਮਾਰਿਆ ਜਾਂਦਾ ਤੇ ਆਪਣੇ ਇਰਾਦਿਆਂ ਵਿਚ ਨਾਕਾਮ ਰਹਿੰਦਾ, ਤਾਂ ਇਸ ਭੈੜੇ ਨਮੂਨੇ ਨੂੰ ਵੇਖ ਕੇ ਮਨ ਕਿਵੇਂ ਸੰਤੁਸ਼ਟ ਹੁੰਦੇ ਕਿ ਅਜੇਹਾ ਪ੍ਰਭੂ ਸਾਨੂੰ ਦੁੱਖਾਂ ਤੇ ਕਲੇਸ਼ਾਂ ਤੋਂ ਮੁਕਤ ਕਰ ਸਕਦਾ ਹੈ। ਸੋ ਪ੍ਰਭੂ ਨੇ ਝੂਠੇ ਇਸ਼ਟ ਦੇਵਾਂ ਬਾਰੇ ਇਹ ਫ਼ਰਮਾਇਆ ਹੈ ਕਿ:—

إِنَّ الَّذِينَ تَدْعُونَ مِن دُونِ اللَّهِ لَن يَخْلُقُوا
ذُبَابًا وَلَوِ اجْتَمَعُوا لَهُ وَإِن يَسْلُبْهُمُ الذُّبَابُ شَيْئًا
لَّا يَسْتَنقِذُوهُ مِنْهُ ضَعُفَ الطَّالِبُ وَالْمَطْلُوبُ ○ مَا
قَدَرُوا اللَّهَ حَقَّ قَدْرِهِ إِنَّ اللَّهَ لَقَوِيٌّ عَزِيزٌ ○

ਅਰਥਾਤ—ਜਿਨ੍ਹਾਂ ਲੋਕਾਂ ਨੂੰ ਤੁਸੀਂ ਆਪਣੇ ਇਸ਼ਟ ਬਣਾ ਰਹੇ ਹੋ, ਓਹ ਤਾਂ ਅਜੇਹੇ ਕਮਜ਼ੋਰ ਹਨ ਕਿ ਜੇ ਓਹ ਸਾਰੇ ਮਿਲ ਕੇ ਵੀ ਇਕ ਮੱਖੀ ਦੀ ਸਾਜਨਾ ਕਰਨਾ ਚਾਹੁਣ, ਤਾਂ ਕਦੇ ਵੀ ਨਹੀਂ ਸਾਜ ਸਕਣਗੇ। ਭਾਵੇਂ ਓਹ ਇਸ ਬਾਰੇ ਇਕ ਦੂਜੇ ਦੀ ਕਿੰਨੀ ਸਹਾਇਤਾ ਵੀ ਕਰਨ। ਜੇ ਕੋਈ ਮੱਖੀ ਓਹਨਾਂ ਦੀ ਕੋਈ ਚੀਜ਼ ਲੈ ਜਾਏ, ਤਾਂ ਓਹਨਾਂ ਨੂੰ ਇਸ ਦੀ ਸਤਾ ਨਹੀਂ ਕਿ ਉਹ ਮੱਖੀ ਤੋਂ ਆਪਣੀ ਚੀਜ਼ ਹੀ ਮੋੜ ਸਕਣ। ਓਹਨਾਂ ਦੇ ਪੁਜਾਰੀ ਵੱਡੇ ਮੂਰਖ ਹਨ ਤੇ ਕਮਜ਼ੋਰ ਹਨ। ਕੀ ਪ੍ਰਭੂ ਅਜੇਹੇ ਹੀ ਹੋਇਆ ਕਰਦੇ ਹਨ ? ਪ੍ਰਭੂ ਤਾਂ ਉਹ ਹੈ ਕਿ ਜੋ ਸਾਰੇ ਬਲਵਾਨਾਂ ਤੋਂ ਵੱਡਾ ਬਲਵਾਨ ਅਤੇ ਸਾਰਿਆਂ ਤੇ ਪ੍ਰਬਲ ਹੈ। ਉਸ ਨੂੰ ਨਾ ਕੋਈ ਫੜ ਸਕਦਾ ਹੈ ਤੇ ਨਾ ਹੀ ਮਾਰ ਸਕਦਾ ਹੈ। ਅਜੇਹੀਆਂ ਭੁੱਲਾਂ ਵਿਚ ਜੋ ਲੋਕ ਫਸਦੇ ਹਨ, ਓਹ ਪ੍ਰਭੂ ਦੀ ਕਦਰ ਨਹੀਂ ਕਰ ਸਕਦੇ। ਓਹਨਾਂ ਨੂੰ ਇਸ ਦਾ ਕੋਈ ਥਹੁ ਪਤਾ ਨਹੀਂ ਕਿ ਪ੍ਰਭੂ ਕੇਹੋ ਜੇਹਾ ਹੋਣਾ ਚਾਹੀਦਾ ਹੈ ? ਫੇਰ ਇਹ ਫ਼ਰਮਾਇਆ ਹੈ ਕਿ ਪ੍ਰਭੂ ਅਮਨ ਬਖ਼ਸ਼ਣ ਵਾਲਾ ਤੇ ਆਪਣੇ ਕਮਾਲ ਤੇ ਤੌਹੀਦ ਤੇ ਦਲੀਲਾਂ ਵੀ ਦਿੰਦਾ ਹੈ। ਇਹ ਇਸ ਗਲ ਵਲ ਸੈਨਤ ਕੀਤੀ ਗਈ ਹੈ ਕਿ ਸੱਚੇ ਪ੍ਰਭੂ ਦਾ ਸ਼ਰਧਾਲੂ ਕਿਸੇ ਵੀ ਸੰਗਤ ਵਿਚ ਲੱਜਿਤ ਨਹੀਂ ਹੋ ਸਕਦਾ। ਉਹ ਪ੍ਰਭੂ ਦੇ ਸਾਹਮਣੇ ਵੀ ਸ਼ਰਮਿੰਦਾ ਨਹੀਂ ਹੋਵੇਗਾ, ਕਿਉਂ ਜੋ ਉਸ ਕੋਲ ਵੱਡੀਆਂ ਜ਼ਬਰਦਸਤ ਦਲੀਲਾਂ ਹੁੰਦੀਆਂ ਹਨ। ਪਰ ਬਣਾਉਟੀ ਇਸ਼ਟ ਦੇਵਾਂ ਨੂੰ ਮੰਨਣ ਵਾਲਾ ਪ੍ਰਾਣੀ ਵੱਡੀ ਮੁਸੀਬਤ ਵਿਚ ਹੁੰਦਾ ਹੈ। ਉਹ ਦਲੀਲਾਂ ਵਰਣਨ ਕਰਨ ਦੀ ਥਾਂ ਹਰੇਕ ਨਿਕੰਮੀ ਗੱਲ ਨੂੰ ਵੱਡਾ ਭੇਤ ਸਮਝਦਾ ਹੈ, ਤੇ ਲੁਕਾ ਕੇ ਰੱਖਣ ਦਾ ਜਤਨ ਕਰਦਾ ਹੈ, ਤਾਂ ਜੁ ਲੋਕ ਉਸ ਤੇ ਠੱਠਾ ਨਾ ਕਰਨ। ਉਹ ਸਿੱਧ ਹੋ ਚੁਕੀਆਂ ਭੁੱਲਾਂ ਨੂੰ

ਵੀ ਲੁਕਾਉਣ ਦਾ ਜਤਨ ਕਰਦਾ ਹੈ। ਫੇਰ ਇਹ ਫ਼ਰਮਾਇਆ ਹੈ ਕਿ :—

اَلْمُهَيْمِنُ الْعَزِيْزُ الْجَبَّارُ الْمُتَكَبِّرُ

ਅਰਥਾਤ—ਉਹ ਸਾਰਿਆਂ ਦਾ ਰਖਵਾਲਾ ਅਤੇ ਸਾਰਿਆਂ ਤੇ ਪ੍ਰਬਲ ਹੈ ਅਤੇ ਵਿਗੜੀਆਂ ਬਣਾਉਣ ਵਾਲਾ ਵੀ ਹੈ। ਉਸ ਦੀ ਜ਼ਾਤ ਵੱਡੀ ਬੇਪਰਵਾਹ ਹੈ। ਫੇਰ ਇਹ ਫ਼ਰਮਾਇਆ ਹੈ ਕਿ ;—

هُوَ اللّٰهُ الْخَالِقُ

الْبَارِئُ الْمُصَوِّرُ لَهُ الْأَسْمَاءُ الْحُسْنٰى

ਅਰਥਾਤ—ਉਹ ਪ੍ਰਭੂ ਅਜੇਹਾ ਹੈ ਕਿ ਸਾਰੇ ਸਰੀਰਾਂ ਦਾ ਸਾਜਨਹਾਰ ਹੈ। ਉਸ ਨੇ ਰੂਹਾਂ ਵੀ ਸਾਜੀਆਂ ਹਨ। ਗਰਭਾਂ ਵਿਚ ਉਹ ਚਿਤਰ ਬਣਾਉਣ ਵਾਲਾ ਚਿਤਰਕਾਰ ਵੀ ਹੈ। ਸਾਰੇ ਹੀ ਸ਼ੁਭ ਨਾਂ — ਜਿੱਥੋਂ ਤਕ ਕਿਸੇ ਦੇ ਖ਼ਿਆਲ ਵਿਚ ਆ ਸਕਦੇ ਹਨ — ਉਸ ਦੇ ਹੀ ਹਨ। ਫੇਰ ਇਹ ਫ਼ਰਮਾਇਆ ਹੈ :—

يُسَبِّحُ لَهُ مَا فِي السَّمٰوٰتِ وَالْأَرْضِ وَهُوَ الْعَزِيْزُ الْحَكِيْمُ

ਅਰਥਾਤ—ਸਾਰੇ ਅਕਾਸ਼ਾਂ ਦੇ ਸਰਬੱਤ ਜੀਅ-ਜੰਤ ਵੀ ਉਸ ਦਾ ਸਿਮਰਨ ਕਰਦੇ ਹਨ ਤੇ ਪਾਤਾਲਾਂ ਦੇ ਲੋਕ ਵੀ। ਇਸ ਆਇਤ ਵਿਚ ਇਹ ਸੈਣਤ ਕੀਤੀ ਗਈ ਹੈ ਕਿ ਅਕਾਸ਼ ਦੇ ਗ੍ਰਿਹਾਂ ਵਿਚ ਵੀ ਵੱਸੋਂ ਹੈ ਤੇ ਉਹ ਲੋਕ ਵੀ ਪ੍ਰਭੂ ਦੇ ਉਪਦੇਸ਼ਾਂ ਦੇ ਪਾਬੰਦ ਹਨ। ਫੇਰ ਇਹ ਫ਼ਰਮਾਇਆ ਹੈ ਕਿ :—

عَلٰى كُلِّ شَيْءٍ قَدِيْرٌ

ਅਰਥਾਤ—ਪ੍ਰਭੂ ਸਰਬ ਕਲਾ ਸਮਰਥ ਹੈ। ਇਹ ਪ੍ਰਭੂ ਦੇ ਪੁਜਾਰੀਆਂ ਲਈ ਤਸੱਲੀ ਹੈ; ਕਿਉਂਕਿ ਜੇ ਪ੍ਰਭੂ ਨਿਰਬਲ ਹੁੰਦਾ ਤੇ ਸਰਬ ਕਲਾ ਸਮਰਥ

ਨਾ ਹੁੰਦਾ, ਤਾਂ ਅਜੇਹੇ ਪ੍ਰਭੂ ਤੋਂ ਕੀ ਆਸ ਕੀਤੀ ਜਾ ਸਕਦੀ ਸੀ। ਫੇਰ ਇਹ ਫ਼ਰਮਾਇਆ ਹੈ ਕਿ :—

رَبِّ الْعَالَمِينَ ۝ الرَّحْمٰنِ الرَّحِيْمِ ۝

مٰلِكِ يَوْمِ الدِّيْنِ ۝ اُجِيْبُ دَعْوَةَ الدَّاعِ اِذَا دَعَانِ

ਅਰਥਾਤ—ਉਹ ਪ੍ਰਭੂ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ, ਰਹਿਮਾਨ ਤੇ ਰਹੀਮ ਹੈ; ਅਤੇ ਦੰਡ-ਫਲ ਦੇ ਦਿਨ ਦਾ ਮਾਲਕ ਵੀ ਹੈ। ਉਸ ਨੇ ਇਹ ਅਧਿਕਾਰ ਕਿਸੇ ਹੋਰ ਨੂੰ ਨਹੀਂ ਦਿੱਤਾ। ਉਹ ਹਰੇਕ ਅਰਦਾਸੀਏ ਦੀ ਅਰਦਾਸ ਨੂੰ ਸੁਣਦਾ ਹੈ ਤੇ ਉਸ ਦਾ ਉੱਤਰ ਦਿੰਦਾ ਹੈ, ਅਰਥਾਤ ਅਰਦਾਸਾਂ ਪਰਵਾਨ ਕਰਦਾ ਹੈ। ਫੇਰ ਇਹ ਫ਼ਰਮਾਇਆ ਹੈ ਕਿ :—

اَلْحَيُّ الْقَيُّوْمُ

ਅਰਥਾਤ—ਉਹ ਸਦਾ ਸਲਾਮਤਿ ਤੇ ਸਾਰੇ ਜੀਅ-ਜੰਤ ਦਾ ਪ੍ਰਾਣ ਅਧਾਰ ਹੈ ਤੇ ਸਾਰਿਆਂ ਦਾ ਸਹਾਰਾ ਹੈ। ਇਹ ਗੱਲ ਇਸ ਲਈ ਕਹੀ ਗਈ ਹੈ ਕਿ ਜੇ ਉਹ ਆਪ ਆਦਿ ਤੇ ਅੰਤ ਨਾ ਹੋਵੇ, ਤਾਂ ਉਸ ਦੇ ਜੀਵਨ ਬਾਰੇ ਵੀ ਇਹ ਤੌਖਲਾ ਰਹੇਗਾ ਕਿ ਸ਼ਾਇਦ ਸਾਥੋਂ ਪਹਿਲਾਂ ਹੀ ਕਾਲਵਸ ਨਾ ਹੋ ਜਾਏ। ਫੇਰ ਇਹ ਵੀ ਫ਼ਰਮਾਇਆ ਹੈ ਕਿ ਉਹ ਪ੍ਰਭੂ ਇੱਕੋਇਕ ਹੀ ਹੈ, ਨਾ ਉਹ ਕਿਸੇ ਦਾ ਪੁੱਤਰ ਹੈ ਤੇ ਨਾ ਉਸ ਦਾ ਕੋਈ ਪੁੱਤਰ ਹੈ। ਉਸ ਜੇਹਾ ਤੇ ਉਸ ਦੇ ਬਰਾਬਰ ਹੋਰ ਕੋਈ ਵੀ ਨਹੀਂ ਹੈ।

ਚੇਤੇ ਰਹੇ ਕਿ ਪ੍ਰਭੂ ਦੀ ਏਕਤਾ ਨੂੰ ਠੀਕ ਤਰ੍ਹਾਂ ਮੰਨਣਾ ਤੇ ਉਸ ਵਿਚ ਕੋਈ ਵਾਧਾ-ਘਾਟਾ ਨਾ ਕਰਨਾ, ਇਹ ਉਹ ਨਿਆਂਇ ਹੈ, ਜੋ ਮਨੁੱਖ ਆਪਣੇ ਸੁਆਮੀ ਬਾਰੇ ਕਰਦਾ ਹੈ। ਸਦਾਚਾਰਕ ਸਿੱਖਿਆ ਦਾ ਇਹ ਸਾਰਾ ਹਿੱਸਾ ਕੁਰਾਨ ਸ਼ਰੀਫ਼ ਦੇ ਉਪਦੇਸ਼ਾਂ ਵਿਚੋਂ ਦਰਸਾਇਆ ਗਿਆ ਹੈ। ਇਸ ਵਿਚ ਅਸੂਲ ਇਹ ਹੈ ਕਿ ਪ੍ਰਭੂ ਨੇ ਸਾਰੇ ਆਚਰਣ ਨੂੰ ਵਧਣ-ਘਟਣ ਤੋਂ ਬਚਾਇਆ ਹੈ ਅਤੇ ਹਰੇਕ

ਆਚਰਣ ਨੂੰ ਇਸ ਹਾਲਤ ਵਿਚ ਆਚਰਣ ਦਾ ਨਾਂ ਦਿੱਤਾ ਹੈ ਕਿ ਜਦ ਉਹ ਆਪਣੀ ਅਸਲ ਤੇ ਵਾਜਬੀ ਹੱਦ ਤੋਂ ਵਧ ਘਟ ਨਾ ਹੋਵੇ। ਇਹ ਤਾਂ ਸਪਸ਼ਟ ਹੈ ਕਿ ਸੱਚੀ ਨੇਕੀ ਉਹੋ ਹੈ, ਜੋ ਦੋ ਹੱਦਾਂ ਦੇ ਵਿਚਾਲੇ ਹੁੰਦੀ ਹੈ, ਅਰਥਾਤ ਘਾਟੇ-ਵਾਧੇ ਜਾਂ 'ਅਫ਼ਰਾਤੋ ਤਫ਼ਰੀਤ' ਦੇ ਵਿਚਾਲੇ ਹੁੰਦੀ ਹੈ। ਹਰੇਕ ਸੁਭਾਉ ਜੋ ਦਰਮਿਆਨ ਵਲ ਖਿੱਚੇ; ਤੇ ਦਰਮਿਆਨੀ ਹਾਲਤ ਤੇ ਕਾਇਮ ਕਰੇ, ਉਹੋ ਸ਼ੁਭ ਆਚਰਣ ਪੈਦਾ ਕਰਦੀ ਹੈ। ਥਾਂ ਤੇ ਸਮੇਂ ਦੀ ਪਛਾਣ ਇਕ ਵਿਚਾਲਾ ਹੈ। ਜਿਹਾ ਕਿ ਜੇ ਕੋਈ ਜ਼ਿਮੀਂਦਾਰ ਆਪਣਾ ਬੀਜਾ ਸਮੇਂ ਤੋਂ ਪਹਿਲਾਂ ਜਾਂ ਸਮੇਂ ਤੋਂ ਮਗਰੋਂ ਬੀਜ ਦੇਵੇ, ਤਾਂ ਦੋਹਾਂ ਹਾਲਤਾਂ ਵਿਚ ਹੀ ਉਹ ਦਰਮਿਆਨ ਨੂੰ ਛਡ ਦਿੰਦਾ ਹੈ। ਨੇਕੀ, ਸੱਚ ਤੇ ਹਿਕਮਤ ਇਹ ਸਭ ਵਿਚਾਲੇ ਹਨ ਤੇ ਸਮੇਂ ਦੀ ਪਛਾਣ। ਜਾਂ ਇਹ ਸਮਝ ਲਓ ਕਿ ਸੱਚ ਉਹ ਚੀਜ਼ ਹੈ ਕਿ ਸਦਾ ਦੋ ਮੁਕਾਬਲੇ ਦੇ ਝੂਠਾਂ ਵਿਚਾਲੇ ਹੁੰਦਾ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਐਨ ਸਮੇਂ ਦਾ ਧਿਆਨ ਮਨੁੱਖ ਨੂੰ ਸਦਾ ਦਰਮਿਆਨ ਵਿਚ ਰਖਦਾ ਹੈ। ਪ੍ਰਭੂ ਦੇ ਗਿਆਨ ਬਾਰੇ ਵਿਚਾਲੇ ਦੀ ਪਛਾਣ ਇਹ ਹੈ ਕਿ ਪ੍ਰਭੂ ਦੀਆਂ ਸਿਫ਼ਤਾਂ ਵਰਣਨ ਕਰਨ ਸਮੇਂ ਨਾ ਤਾਂ ਸਿਫ਼ਤਾਂ ਦੇ ਇਨਕਾਰ ਦੇ ਪਹਿਲੂ ਵਲ ਝੁਕ ਜਾਓ ਤੇ ਨਾ ਹੀ ਪ੍ਰਭੂ ਨੂੰ ਸਥੂਲ ਚੀਜ਼ਾਂ ਵਰਗਾ ਕਰਾਰ ਦੇ ਦਿਓ। ਕੁਰਾਨ ਸ਼ਰੀਫ਼ ਨੇ ਪ੍ਰਭੂ ਦੀਆਂ ਸਿਫ਼ਤਾਂ ਬਾਰੇ ਏਹੋ ਢੰਗ ਵਰਤਿਆ ਹੈ। ਉਹ ਇਹ ਵੀ ਫ਼ਰਮਾਉਂਦਾ ਹੈ ਕਿ ਪ੍ਰਭੂ ਵੇਖਣਹਾਰ, ਸੁਣਨਹਾਰ, ਜਾਣਨਹਾਰ ਤੇ ਬੋਲਣਹਾਰ ਹੈ। ਇਸ ਦੇ ਨਾਲ ਹੀ ਰਚਨਾ ਸਮਾਨ ਹੋਣ ਤੋਂ ਬਚਾਉਣ ਲਈ ਇਹ ਵੀ ਫ਼ਰਮਾਇਆ ਹੈ ਕਿ :—

لَيْسَ كَمِثْلِهِ شَيْءٌ     فَلَا تَضْرِبُوا لِلَّهِ الْأَمْثَالَ

ਅਰਥਾਤ—ਪ੍ਰਭੂ ਦੀ ਜ਼ਾਤ ਤੇ ਉਸ ਦੀਆਂ ਸਿਫ਼ਤਾਂ ਵਿਚ ਉਸ ਦਾ ਕੋਈ ਵੀ ਸ਼ਰੀਕ ਨਹੀਂ। ਉਸ ਬਾਰੇ ਰਚਨਾ ਵਿਚੋਂ ਉਦਾਹਰਣਾਂ ਨਾ ਦਿਓ। ਸੋ ਪ੍ਰਭੂ ਦੀ ਜ਼ਾਤ ਨੂੰ ਤਸ਼ਬੀਹ ਤੇ ਐਬਾਂ ਤੋਂ ਪਾਕ ਰੱਖਣ ਦੇ ਵਿਚਾਲੇ ਰਖਣਾ ਹੀ ਦਰਮਿਆਨਾ ਮਾਰਗ ਹੈ। ਗੱਲ ਕੀ, ਇਸਲਾਮ ਦੀ ਸਾਰੀ ਸਿੱਖਿਆ ਵਿਚਕਾਰਲੇ ਮਾਰਗ ਦੀ ਸਿੱਖਿਆ ਹੈ। ਸੂਰਤ ਫ਼ਾਤਿਹਾ ਵੀ ਵਿਚਕਾਰਲੇ ਮਾਰਗ ਵਲ

ਅਗਵਾਈ ਕਰਦੀ ਹੈ; ਕਿਉਂਕਿ ਉਸ ਵਿਚ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

غَيْرِ الْمَغْضُوبِ عَلَيْهِمْ وَلَا الضَّالِّينَ ۝

'ਮਗ਼ਜ਼ੂਬ ਅਲੈਹਿਮ' ਦਾ ਭਾਵ ਉਹ ਲੋਕ ਹਨ, ਜੋ ਪ੍ਰਭੂ ਦੇ ਟਾਕਰੇ ਤੇ ਆਪਣੀ ਗ਼ੁਸੈਲੀ ਸ਼ਕਤੀ ਨੂੰ ਵਰਤੋਂ ਵਿਚ ਲਿਆ ਕੇ ਆਪਣੀ ਦਰਿੰਦਗੀ ਦੀ ਪੈਰਵੀ ਕਰਦੇ ਹਨ। ਅਤੇ 'ਜ਼ੱਲੀਨ' ਦਾ ਭਾਵ ਓਹ ਹਨ, ਜੋ ਪਸ਼ੂ-ਪਣ ਦੀ ਸ਼ਕਤੀ ਦੀ ਪੈਰਵੀ ਕਰਦੇ ਹਨ। ਵਿਚਕਾਰਲਾ ਮਾਰਗ ਉਹ ਹੈ, ਜਿਸ ਨੂੰ 'ਅਨਅਮਤਾ ਅਲੈਹਿਮ' ਦੇ ਅੱਖਰਾਂ ਦੁਆਰਾ ਵਰਣਨ ਕੀਤਾ ਗਿਆ ਹੈ। ਗੱਲ ਕੀ, ਇਸ ਸੁਭਾਗੀ ਉੱਮਤ ਵਾਸਤੇ ਕੁਰਾਨ ਸ਼ਰੀਫ਼ ਵਿਚ ਦਰਮਿਆਨਾ ਮਾਰਗ ਧਾਰਨ ਕਰਨ ਦਾ ਉਪਦੇਸ਼ ਕੀਤਾ ਗਿਆ ਹੈ। ਤੌਰੈਤ ਵਿਚ ਪ੍ਰਭੂ ਨੇ ਬਦਲਾ-ਲਊ ਗੱਲਾਂ ਤੇ ਵਧੇਰੇ ਜ਼ੋਰ ਦਿੱਤਾ ਸੀ ਤੇ ਅੰਜੀਲ ਵਿਚ ਵਧੇਰੇ ਜ਼ੋਰ ਦਰਗੁਜ਼ਰ ਅਤੇ ਵੇਖ ਕੇ ਅਣਡਿਠ ਕਰਨ ਤੇ ਦਿੱਤਾ ਗਿਆ ਹੈ। ਪਰ ਇਸ ਉੱਮਤ ਨੂੰ ਸਮੇਂ ਦੀ ਪਛਾਣ ਤੇ ਦਰਮਿਆਨੇ ਮਾਰਗ ਦੀ ਸਿੱਖਿਆ ਦਿੱਤੀ ਗਈ ਹੈ; ਜਿਹਾ ਕਿ ਪ੍ਰਭੂ ਦਾ ਫ਼ਰਮਾਨ ਹੈ ਕਿ :—

وَكَذٰلِكَ جَعَلْنٰكُمْ اُمَّةً وَّسَطًا

ਅਰਥਾਤ—ਅਸੀਂ ਤੁਹਾਨੂੰ ਦਰਮਿਆਨੇ ਮਾਰਗ ਤੇ ਵਰਤੋਂ ਕਰਨ ਵਾਲੇ ਬਣਾਇਆ ਹੈ ਤੇ ਵਿਚਕਾਰਲੇ ਮਾਰਗ ਦੀ ਸਿੱਖਿਆ ਹੀ ਤੁਹਾਨੂੰ ਦਿੱਤੀ ਗਈ ਹੈ। ਸੋ ਓਹ ਵੱਡੇ ਸੁਭਾਗੇ ਹਨ, ਜੋ ਦਰਮਿਆਨੇ ਮਾਰਗ ਦੇ ਧਾਰਨੀ ਹਨ।

-خَيْرُ الْاُمُوْرِ اَوْسَطُهَا-

(ਦਰਮਿਆਨਾ ਮਾਰਗ ਧਾਰਨ ਕਰਨਾ ਹੀ ਚੰਗਾ ਹੈ।)

# ਆਤਮਕ ਹਾਲਤਾਂ

ਤੀਜਾ ਭਾਗ-ਅਰਥਾਤ 'ਆਤਮਕ ਹਾਲਤਾਂ ਕੀ ਹਨ ?'

ਸੋ ਵਿਦਤ ਹੋਵੇ ਕਿ ਅਸੀਂ ਇਸ ਤੋਂ ਪਹਿਲਾਂ ਦਸ ਆਏ ਹਾਂ ਕਿ ਕੁਰਾਨ ਸ਼ਰੀਫ਼ ਦੀ ਸਿੱਖਿਆ ਅਨੁਸਾਰ ਰੂਹਾਨੀ ਹਾਲਤਾਂ ਦਾ ਸੋਮਾ 'ਦੇਵ-ਬਿਰਤੀ' ਹੈ। ਇਹ ਮਨੁੱਖ ਨੂੰ ਸਦਾਚਾਰੀ ਹੋਣ ਦੇ ਦਰਜੇ ਤੋਂ ਪ੍ਰਭੂ ਦਾ ਨਿਕਟ ਵਰਤੀ ਹੋਣ ਤਕ ਪੁਚਾਉਂਦੀ ਹੈ; ਜਿਹਾ ਕਿ ਪ੍ਰਭੂ ਨੇ ਫ਼ਰਮਾਇਆ ਹੈ ਕਿ :—

يَاأَيَّتُهَا النَّفْسُ الْمُطْمَئِنَّةُ ۝ ارْجِعِي إِلَىٰ رَبِّكِ رَاضِيَةً
مَّرْضِيَّةً ۝ فَادْخُلِي فِي عِبَادِي ۝ وَادْخُلِي جَنَّتِي ۝

ਅਰਥਾਤ—ਹੇ ਦੇਵ-ਬਿਰਤੀ ਦੇ ਧਾਰਨੀ ਪ੍ਰਾਣੀ, ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਪਰਤ ਆ। ਉਹ ਤੇਰੇ ਤੇ ਰਾਜ਼ੀ ਹੋ ਗਿਆ ਹੈ ਤੇ ਤੂੰ ਉਸ ਤੇ ਰਾਜ਼ੀ ਹੈਂ। ਸੋ ਮੇਰੇ ਭਗਤ ਜਨਾਂ ਨਾਲ ਰਲ ਜਾ ਤੇ ਮੇਰੇ ਸਵਰਗ ਵਿਚ ਆ ਜਾ।

ਇਸ ਥਾਂ ਇਹ ਯੋਗ ਹੋਵੇਗਾ ਕਿ ਅਸੀਂ ਆਤਮਕ ਹਾਲਤਾਂ ਦਾ ਵਰਣਨ ਕਰਨ ਲਈ ਇਸ ਪਵਿੱਤਰ ਆਇਤ ਦੀ ਵਿਆਖਿਆ ਰਤਾ ਵਿਸਥਾਰ ਨਾਲ ਕਰ ਦੇਈਏ। ਸੋ ਇਹ ਚੇਤੇ ਰਹੇ ਕਿ ਉੱਚੇ ਦਰਜੇ ਦੀ ਆਤਮਕ ਹਾਲਤ ਮਨੁੱਖ ਦੇ ਇਸ ਸੰਸਾਰੀ ਜੀਵਨ ਵਿਚ ਇਹ ਹੈ ਕਿ ਪ੍ਰਭੂ ਦੇ ਮੇਲ ਨਾਲ ਹੀ ਸੁਖ ਪ੍ਰਾਪਤ ਕੀਤਾ ਜਾਏ। ਉਸ ਦੇ ਸਾਰੇ ਸੁੱਖ ਆਰਾਮ ਤੇ ਸੁਆਦ ਉਸ ਦੇ ਪ੍ਰਭੂ ਨਾਲ ਸੰਬੰਧਤ ਹੋ ਜਾਣ। ਏਹੋ ਉਹ ਅਵਸਥਾ ਹੈ, ਜਿਸ ਨੂੰ ਦੂਜੇ ਅੱਖਰਾਂ ਵਿਚ ਸਵਰਗੀ ਜੀਵਨ

ਕਿਹਾ ਜਾਂਦਾ ਹੈ । ਇਸ ਅਵਸਥਾ ਵਿਚ ਪ੍ਰਾਣੀ ਆਪਣੇ ਪੂਰਣ ਸਿਦਕ, ਨਿਰਮਲਤਾ, ਤੇ ਵਫ਼ਾਦਾਰੀ ਦੇ ਵਟਾਂਦਰੇ ਵਿਚ ਇਕ ਨਕਦ ਸਵਰਗ ਪ੍ਰਾਪਤ ਕਰ ਲੈਂਦਾ ਹੈ। ਪਰ ਦੂਜੇ ਲੋਕਾਂ ਦੀਆਂ ਨਜ਼ਰਾਂ ਮਰਨ ਮਗਰੋਂ ਮਿਲਣ ਵਾਲੇ ਸਵਰਗ ਤੇ ਹੀ ਲੱਗੀਆਂ ਰਹਿੰਦੀਆਂ ਹਨ। ਇਹ ਮੌਜੂਦ ਸਵਰਗ ਨੂੰ ਪ੍ਰਾਪਤ ਕਰ ਲੈਂਦਾ ਹੈ। ਇਸ ਟਿਕਾਣੇ ਤੇ ਪੁਜ ਕੇ ਪ੍ਰਾਣੀ ਇਹ ਸਮਝਦਾ ਹੈ ਕਿ ਉਹ ਪੂਜਾ ਪਾਠ, ਜਿਸ ਦਾ ਭਾਰ ਇਸ ਤੇ ਪਾਇਆ ਗਿਆ ਸੀ, ਵਾਸਤਵ ਵਿਚ ਉਹੋ ਇਕ ਅਜੇਹੀ ਖਾਧ-ਖੁਰਾਕ ਹੈ, ਜਿਸ ਨਾਲ ਉਸ ਦੀ ਆਤਮਾ ਦੀ ਪਾਲਣਾ-ਪੋਸਣਾ ਹੁੰਦੀ ਹੈ ਅਤੇ ਜਿਸ ਤੇ ਉਸ ਦੇ ਆਤਮਕ ਜੀਵਨ ਦਾ ਵੱਡਾ ਨਿਰਭਰ ਹੁੰਦਾ ਹੈ। ਇਸ ਦੇ ਸਿੱਟੇ ਦੀ ਪ੍ਰਾਪਤੀ ਕਿਸੇ ਦੂਜੇ ਜਹਾਨ ਨਾਲ ਸੰਬੰਧਤ ਨਹੀਂ ਹੈ। ਇਸੇ ਸੰਸਾਰ ਵਿਚ ਹੀ ਇਹ ਗੱਲ ਪ੍ਰਾਪਤ ਹੋ ਜਾਂਦੀ ਹੈ ਕਿ ਉਹ ਸਾਰੀਆਂ ਫਿਟਕਾਰਾਂ, ਜੋ ਪ੍ਰਾਣੀ ਦੀ ਮਨੁੱਖ-ਬਿਰਤੀ ਉਸ ਦੇ ਅਪਵਿੱਤਰ ਜੀਵਨ ਤੇ ਪਾਉਂਦੀ ਹੈ, ਫੇਰ ਵੀ ਉਹ ਨੇਕ ਇੱਛਾ ਚੰਗੀ ਤਰ੍ਹਾਂ ਉਭਾਰ ਨਹੀਂ ਸਕਦੀ। ਤੇ ਭੈੜੀਆਂ ਕਾਮਨਾਵਾਂ ਤੋਂ ਸੱਚੀ ਘ੍ਰਿਣਾ ਉਤਪੰਨ ਨਹੀਂ ਕਰ ਸਕਦੀ। ਅਤੇ ਨਾ ਹੀ ਨੇਕੀ ਤੇ ਦ੍ਰਿੜ੍ਹ ਰਹਿਣ ਦਾ ਪੂਰਣ ਬਲ ਦੇ ਸਕਦੀ ਹੈ, ਇਸ ਪਵਿੱਤਰ ਪ੍ਰੇਰਨਾ ਨਾਲ ਬਦਲ ਜਾਂਦੀਆਂ ਹਨ। ਇਹ ਦੇਵ-ਬਿਰਤੀ ਦਾ ਅਰੰਭ ਹੁੰਦੀਆਂ ਹਨ। ਇਸ ਟਿਕਾਣੇ ਤੇ ਪੁਜ ਕੇ ਉਹ ਸਮਾਂ ਆ ਜਾਂਦਾ ਹੈ, ਜਦ ਕਿ ਪ੍ਰਾਣੀ ਪੂਰਣ ਸਫਲਤਾ ਪ੍ਰਾਪਤ ਕਰ ਲੈਂਦਾ ਹੈ। ਫੇਰ ਸਾਰੀਆਂ ਮਨੋਕਾਮਨਾਵਾਂ ਆਪਣੇ ਆਪ ਹੀ ਠੰਡੀਆਂ ਹੋਣ ਲਗ ਪੈਂਦੀਆਂ ਹਨ ਅਤੇ ਆਤਮਾ ਤੇ ਇਕ ਅਜੇਹੀ ਬਲਵਾਨ ਹਵਾ ਚੱਲਣ ਲਗ ਪੈਂਦੀ ਹੈ ਕਿ ਜਿਸ ਨਾਲ ਪ੍ਰਾਣੀ ਆਪਣੀਆਂ ਪਹਿਲੀਆਂ ਸਾਰੀਆਂ ਊਣਤਾਈਆਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਦਾ ਹੈ। ਉਸ ਸਮੇਂ ਮਨੁੱਖੀ ਸੁਭਾਉ ਵਿਚ ਇਕ ਵੱਡਾ ਵਟਾਉ ਆ ਜਾਂਦਾ ਹੈ ਤੇ ਉਸ ਦੀਆਂ ਆਦਤਾਂ ਵਿਚ ਵੱਡੀਆਂ ਤਬਦੀਲੀਆਂ ਆ ਜਾਂਦੀਆਂ ਹਨ ; ਇਸ ਤਰ੍ਹਾਂ ਪ੍ਰਾਣੀ ਆਪਣੀਆਂ ਪਹਿਲੀਆਂ ਹਾਲਤਾਂ ਤੋਂ ਬਹੁਤ ਹੀ ਦੁਰੇਡੇ ਹੋ ਜਾਂਦਾ ਹੈ। ਜਾਣੋ ਕਿ ਉਸ ਨੂੰ ਧੋ ਦਿੱਤਾ ਜਾਂਦਾ ਹੈ ਤੇ ਸੁਫ਼ ਕਰ ਦਿੱਤਾ ਜਾਂਦਾ ਹੈ, ਅਤੇ ਪ੍ਰਭੂ ਨੇਕੀ ਦੇ ਪਿਆਰ ਨੂੰ ਆਪਣੇ ਹੱਥਾਂ ਨਾਲ ਉਸ ਦੇ ਦਿਲ ਤੇ ਲਿਖ ਦਿੰਦਾ ਹੈ। ਬਦੀ ਦੀ ਗੰਦਗੀ ਆਪਣੇ ਹੱਥਾਂ ਨਾਲ

ਉਸ ਦੇ ਮਨ ਤੋਂ ਬਾਹਰ ਸੁਟ ਦਿੰਦਾ ਹੈ। ਸੱਚਾਈ ਦੀ ਸਾਰੀ ਦੀ ਸਾਰੀ ਫੌਜ ਮਨ ਦੇ ਸ਼ਹਿਰਸਤਾਨ ਵਿੱਚ ਆ ਜਾਂਦੀ ਹੈ ਤੇ ਸੁਭਾਉ ਦੀਆਂ ਸਾਰੀਆਂ ਬੁਰਜੀਆਂ ਉਤੇ ਸੱਚਾਈ ਦਾ ਕਬਜ਼ਾ ਹੋ ਜਾਂਦਾ ਹੈ। ਇਸ ਤਰ੍ਹਾਂ ਸੱਚਾਈ ਦੀ ਫਤਹਿ ਹੋ ਜਾਂਦੀ ਹੈ। ਝੂਠ ਨਸ ਜਾਂਦਾ ਹੈ ਤੇ ਆਪਣੇ ਹਥਿਆਰ ਸੁਟ ਦਿੰਦਾ ਹੈ। ਇਸ ਪ੍ਰਾਣੀ ਦੇ ਮਨ ਤੇ ਪ੍ਰਭੂ ਦਾ ਹੱਥ ਹੁੰਦਾ ਹੈ ਅਤੇ ਇਸ ਦਾ ਹਰੇਕ ਕਦਮ ਪ੍ਰਭੂ ਦੀ ਛਤਰ ਛਾਇਆ ਚਲਦਾ ਹੈ। ਸੋ ਪ੍ਰਭੂ ਨੇ ਹੇਠ ਲਿਖੀਆਂ ਆਇਤਾਂ ਵਿਚ ਏਹਨਾਂ ਗੱਲਾਂ ਵਲ ਹੀ ਸੈਣਤ ਕੀਤੀ ਹੈ ਕਿ :—

أُولَٰئِكَ كَتَبَ فِي قُلُوبِهِمُ الْإِيمَانَ وَأَيَّدَهُمْ بِرُوحٍ مِنْهُ

حَبَّبَ إِلَيْكُمُ الْإِيمَانَ وَزَيَّنَهُ فِي قُلُوبِكُمْ وَكَرَّهَ إِلَيْكُمُ الْكُفْرَ وَالْفُسُوقَ
وَالْعِصْيَانَ أُولَٰئِكَ هُمُ الرَّاشِدُونَ فَضْلًا مِنَ اللَّهِ وَنِعْمَةً وَاللَّهُ
عَلِيمٌ حَكِيمٌ
جَاءَ الْحَقُّ وَزَهَقَ الْبَاطِلُ إِنَّ الْبَاطِلَ كَانَ زَهُوقًا

ਅਰਥਾਤ—ਪ੍ਰਭੂ ਨੇ ਸ਼ਰਧਾਲੂਆਂ ਦੇ ਦਿਲਾਂ ਵਿਚ ਆਪਣੇ ਹੱਥੀਂ ਸ਼ਰਧਾ ਲਿਖ ਦਿੱਤੀ ਹੈ। ਰੂਹੁੱਲ-ਕੁਦੁਸ ਨਾਲ ਓਹਨਾਂ ਦੀ ਸਹਾਇਤਾ ਕੀਤੀ ਹੈ। ਹੇ ਸ਼ਰਧਾਲੂਓ! ਉਸ ਨੇ ਈਮਾਨ (ਸ਼ਰਧਾ ਨੂੰ) ਤੁਹਾਡਾ ਪ੍ਰੀਤਮ ਬਣਾ ਦਿੱਤਾ ਹੈ। ਉਸ ਦੀ ਸੁੰਦਰਤਾ ਤੇ ਸਜਾਵਟ ਤੁਹਾਡੇ ਦਿਲਾਂ ਵਿਚ ਬਿਠਾ ਦਿੱਤੀ ਹੈ ਅਤੇ ਕੁਫ਼ਰ, ਕੁਕਰਮ ਤੇ ਪਾਪਾਂ ਬਾਰੇ ਤੁਹਾਡੇ ਦਿਲ ਵਿਚ ਘ੍ਰਿਣਾ ਭਰ ਦਿੱਤੀ ਹੈ। ਭੈੜੇ ਮਾਰਗ ਦਾ ਨਿੰਦਨੀਯ ਹੋਣਾ ਤੁਹਾਡੇ ਦਿਲ ਵਿਚ ਚੰਗੀ ਤਰ੍ਹਾਂ ਸਪੱਸ਼ਟ ਕਰ ਦਿੱਤਾ ਹੈ। ਇਹ ਸਭ ਕੁਝ ਪ੍ਰਭੂ ਦੀ ਮਿਹਰ ਤੇ ਕਿਰਪਾ ਨਾਲ ਹੀ ਹੋਇਆ ਹੈ। ਸੱਚ ਆ ਗਿਆ ਹੈ ਤੇ ਕੂੜ ਨਸ ਗਿਆ ਹੈ। ਕੀ ਕੂੜ ਸੱਚ ਦੇ ਟਾਕਰੇ ਤੇ ਕਦੇ ਠਹਿਰ ਵੀ ਸਕਦਾ ਹੈ ?

ਗੱਲ ਕੀ ਇਹ ਸਾਰੀਆਂ ਸੈਣਤਾਂ ਓਹਨਾਂ ਰੂਹਾਨੀ ਹਾਲਤਾਂ ਬਾਰੇ ਹਨ,

ਜੋ ਤੀਜੇ ਦਰਜੇ ਤੇ ਪ੍ਰਾਣੀ ਨੂੰ ਪ੍ਰਾਪਤ ਹੁੰਦੀਆਂ ਹਨ। ਇਹ ਸੱਚਾ ਚਾਨਣਾ ਮਨੁੱਖ ਨੂੰ ਕਦੇ ਵੀ ਨਹੀਂ ਮਿਲ ਸਕਦਾ, ਜਦ ਤਕ ਕਿ ਇਹ ਅਵਸਥਾ ਉਸ ਨੂੰ ਪ੍ਰਾਪਤ ਨਾ ਹੋ ਜਾਏ। ਪ੍ਰਭੂ ਨੇ ਇਹ ਜੋ ਫ਼ਰਮਾਇਆ ਹੈ ਕਿ ਮੈਂ ਆਪਣੀ ਹੱਥੀਂ ਉਸ ਦੇ ਦਿਲ ਵਿਚ ਈਮਾਨ (ਸ਼ਰਧਾ ਨੂੰ) ਲਿਖ ਦਿੰਦਾ ਹਾਂ ਤੇ ਰੂਹੁੱਲ-ਕੁਦੁਸ ਨਾਲ ਉਸ ਦੀ ਸਹਾਇਤਾ ਕਰਦਾ ਹਾਂ। ਇਹ ਇਸ ਗਲ ਵਲ ਸੈਣਤ ਹੈ ਕਿ ਮਨੁੱਖ ਨੂੰ ਸੱਚੀ ਪਵਿੱਤਰਤਾ ਤੇ ਸ੍ਰਛਤਾ — ਅਰਸ਼ੀ ਸਹਾਇਤਾ ਤੋਂ ਬਿਨਾਂ — ਕਦੇ ਵੀ ਪ੍ਰਾਪਤ ਨਹੀਂ ਹੋ ਸਕਦੀ। ਮਨੁੱਖ-ਬਿਰਤੀ ਦੇ ਟਿਕਾਣੇ ਤੇ ਪੁਜ ਕੇ ਪ੍ਰਾਣੀ ਦਾ ਇਹ ਹਾਲ ਹੁੰਦਾ ਹੈ ਕਿ ਮੁੜ ਮੁੜ ਪਸਚਾਤਾਪ ਕਰਦਾ ਹੈ ਤੇ ਮੁੜ ਮੁੜ ਡਿਗਦਾ ਹੈ; ਸਗੋਂ ਕਈ ਵਾਰ ਤਾਂ ਉਹ ਆਪਣੇ ਸੁਧਾਰ ਤੋਂ ਹੀ ਨਿਰਾਸ ਹੋ ਜਾਂਦਾ ਹੈ ਤੇ ਆਪਣੇ ਰੋਗ ਨੂੰ ਅਸਾਧ ਸਮਝਣ ਲਗ ਪੈਂਦਾ ਹੈ। ਇਕ ਚੋਖੇ ਸਮੇਂ ਤਕ ਇੱਦਾਂ ਹੀ ਰਹਿੰਦਾ ਹੈ। ਫੇਰ ਜਦ ਨੀਅਤ ਸਮਾਂ ਪੂਰਾ ਹੋ ਜਾਂਦਾ ਹੈ, ਤਾਂ ਰਾਤ ਜਾਂ ਦਿਨ ਸਮੇਂ ਇਕ ਵਾਰ ਇਕ ਪ੍ਰਕਾਸ਼ ਉਸ ਤੇ ਉਤਰਦਾ ਹੈ ਤੇ ਉਸ ਪ੍ਰਕਾਸ਼ ਵਿਚ ਪ੍ਰਭੂ ਦੀ ਵੱਡੀ ਸ਼ਕਤੀ ਹੁੰਦੀ ਹੈ। ਇਸ ਪ੍ਰਕਾਸ਼ ਦੇ ਪ੍ਰਾਪਤ ਹੋਣ ਤੇ ਉਸ ਦੇ ਅੰਦਰ ਇਕ ਅਜੀਬ ਵਟਾਉ ਆ ਜਾਂਦਾ ਹੈ। ਉਹ ਇਕ ਗੁਪਤ ਹੱਥ ਦਾ ਪ੍ਰਭਾਵ ਅਨੁਭਵ ਕਰਦਾ ਹੈ। ਉਸ ਦੇ ਸਾਹਮਣੇ ਇਕ ਅਣੋਖਾ ਜਗਤ ਆ ਜਾਂਦਾ ਹੈ। ਉਸ ਸਮੇਂ ਮਨੁੱਖ ਨੂੰ ਇਹ ਪਤਾ ਲਗਦਾ ਹੈ ਕਿ ਪ੍ਰਭੂ ਹੈ। ਉਸ ਦੇ ਨੇਤਰਾਂ ਵਿਚ ਉਹ ਨੂਰ ਆ ਜਾਂਦਾ ਹੈ, ਜੋ ਪਹਿਲਾਂ ਨਹੀਂ ਸੀ। ਪਰ ਇਹ ਮਾਰਗ ਕਿਵੇਂ ਪ੍ਰਾਪਤ ਕੀਤਾ ਜਾਏ ਤੇ ਇਹ ਚਾਨਣਾ ਕਿਵੇਂ ਪ੍ਰਾਪਤ ਹੋਵੇ? ਸੋ ਵਿਦਤ ਹੋਵੇ ਕਿ ਇਸ ਜਗ ਵਿਚ — ਜਿਸ ਨੂੰ ਸਾਧਨਾਂ ਦਾ ਘਰ ਕਿਹਾ ਜਾਂਦਾ ਹੈ — ਹਰੇਕ ਕਾਰਣ ਵਾਸਤੇ ਇਕ ਸਬੱਬ ਹੈ। ਹਰੇਕ ਹਰਕਤ ਲਈ ਇਕ ਪ੍ਰੇਰਕ ਹੈ ਅਤੇ ਹਰੇਕ ਵਿਦਿਆ ਪ੍ਰਾਪਤੀ ਲਈ ਇਕ ਮਾਰਗ ਹੈ, ਜਿਸ ਨੂੰ 'ਸਿਰਾਤਿ ਮੁਸਤਕੀਮ' (ਸਿੱਧਾ ਮਾਰਗ) ਕਹਿੰਦੇ ਹਨ। ਇਸ ਜਗ ਵਿਚ ਕੋਈ ਵੀ ਚੀਜ਼ ਅਜੇਹੀ ਨਹੀਂ, ਜੋ ਓਹਨਾਂ ਨੇਮਾਂ ਦੇ ਧਾਰਨ ਕਰਨ ਤੋਂ ਬਿਨਾਂ ਪ੍ਰਾਪਤ ਹੋ ਸਕੇ, ਜੋ ਕੁਦਰਤ ਨੇ ਆਦਿ ਕਾਲ ਤੋਂ ਹੀ ਉਸ ਦੀ ਪ੍ਰਾਪਤੀ ਲਈ ਨੀਅਤ ਕੀਤੇ ਹੋਏ ਹਨ। ਕੁਦਰਤ ਦਾ ਕਾਨੂੰਨ ਸਾਨੂੰ ਇਹ ਦਸਦਾ ਹੈ ਕਿ ਹਰੇਕ ਚੀਜ਼ ਦੀ ਪ੍ਰਾਪਤੀ ਲਈ ਇਕ ਸਿੱਧਾ ਮਾਰਗ ਹੈ। ਤੇ ਉਸ ਦੀ ਪ੍ਰਾਪਤੀ

ਕੁਦਰਤੀ ਤੌਰ ਤੇ ਉਸੇ ਤੇ ਹੀ ਨਿਰਭਰ ਹੈ; ਜਿਹਾ ਕਿ ਜੇ ਅਸੀਂ ਇਕ ਅਨ੍ਹੇਰੀ ਕੋਠੜੀ ਵਿਚ ਬੈਠੇ ਹੋਈਏ, ਤੇ ਸੂਰਜ ਦੀ ਰੋਸ਼ਨੀ ਦੀ ਲੋੜ ਹੋਵੇ, ਤਾਂ ਸਾਡੇ ਲਈ ਸਿੱਧਾ ਮਾਰਗ ਏਹੋ ਹੈ ਕਿ ਅਸੀਂ ਉਸ ਕੋਠੜੀ ਦੇ ਓਹ ਬੂਹੇ ਖੋਲ੍ਹ ਦੇਈਏ, ਜੋ ਸੂਰਜ ਵਾਲੇ ਪਾਸੇ ਹਨ, ਤਾਂ ਇੱਕੋ ਵਾਰ ਸੂਰਜ ਦਾ ਚਾਨਣਾ ਅੰਦਰ ਆ ਕੇ ਸਾਨੂੰ ਪ੍ਰਕਾਸ਼ਮਈ ਕਰ ਦੇਵੇਗਾ। ਸੋ ਸਪਸ਼ਟ ਹੈ ਕਿ ਇਸੇ ਤਰ੍ਹਾਂ ਪ੍ਰਭੂ ਦੇ ਸੱਚੇ ਲਾਭ ਪ੍ਰਾਪਤ ਕਰਨ ਲਈ ਵੀ ਕੋਈ ਬੂਹਾ ਹੋਵੇਗਾ, ਅਰਥਾਤ ਪਵਿੱਤਰ ਰੂਹਾਨੀਅਤ ਦੀ ਪ੍ਰਾਪਤੀ ਲਈ ਵੀ ਕੋਈ ਖਾਸ ਸਾਧਨ ਹੋਵੇਗਾ। ਉਹ ਇਹ ਹੈ ਕਿ ਰੂਹਾਨੀ ਗੱਲਾਂ ਬਾਰੇ ਸਿੱਧਾ ਮਾਰਗ ਢੂੰਡਿਆ ਜਾਏ; ਜਿਵੇਂ ਕਿ ਅਸੀਂ ਆਪਣੇ ਸਾਰੇ ਜੀਵਨ ਦੇ ਸਮੂਹ ਕੰਮਾਂ ਬਾਰੇ ਆਪਣੀ ਸਫਲਤਾ ਵਾਸਤੇ ਸਿੱਧਾ ਮਾਰਗ ਭਾਲਦੇ ਰਹਿੰਦੇ ਹਾਂ। ਪਰ ਕੀ ਉਹ ਇਹ ਸਾਧਨ ਹੈ ਕਿ ਅਸੀਂ ਕੇਵਲ ਆਪਣੀ ਬੁੱਧੀ ਦੇ ਬਲ ਨਾਲ ਤੇ ਆਪਣੇ ਬਣਾਏ ਸਾਧਨਾਂ ਦੁਆਰਾ ਹੀ ਪ੍ਰਭੂ ਪ੍ਰਾਪਤੀ ਦਾ ਮਾਰਗ ਲਭ ਸਕਦੇ ਹਾਂ ? ਕੀ ਕੇਵਲ ਸਾਡੀ ਆਪਣੀ ਮਨਤਕ ਤੇ ਫ਼ਲਸਫ਼ੇ ਨਾਲ ਉਸ ਦੇ ਉਹ ਬੂਹੇ, ਸਾਡੇ ਲਈ ਖੁਲ੍ਹ ਸਕਦੇ ਹਨ, ਜਿਨ੍ਹਾਂ ਦਾ ਖੁਲ੍ਹਣਾ ਉਸ ਦੇ ਬਲਵਾਨ ਹੱਥਾਂ ਤੇ ਹੀ ਨਿਰਭਰ ਹੈ। ਸੱਚ ਜਾਣੋ ਕਿ ਇਹ ਗੱਲ ਉੱਕੀ ਹੀ ਠੀਕ ਨਹੀਂ ਕਿ ਅਸੀਂ ਉਸ ਸਦਾ ਸਲਾਮਤਿ ਤੇ ਅਕਾਲ ਮੂਰਤਿ ਪ੍ਰਭੂ ਨੂੰ ਕੇਵਲ ਆਪਣੇ ਹੀ ਸਾਧਨਾਂ ਨਾਲ ਪ੍ਰਾਪਤ ਕਰ ਸਕਦੇ ਹਾਂ; ਸਗੋਂ ਇਸ ਬਾਰੇ ਸਿੱਧਾ ਰਾਹ ਏਹੋ ਹੈ ਕਿ ਪਹਿਲਾਂ ਅਸੀਂ ਆਪਣਾ ਤਨ-ਮਨ ਤੇ ਧਨ ਆਪਣੀਆਂ ਸਾਰੀਆਂ ਸ਼ਕਤੀਆਂ ਸਣੇ ਪ੍ਰਭੂ ਦੇ ਮਾਰਗ ਵਿਚ ਅਰਪਣ ਕਰ ਦੇਈਏ ਅਤੇ ਫੇਰ ਪ੍ਰਭੂ ਪ੍ਰਾਪਤੀ ਲਈ ਅਰਦਾਸਾਂ ਵਿਚ ਜੁੱਟ ਜਾਈਏ, ਤਾਂ ਜੁ ਪ੍ਰਭੂ ਨੂੰ ਪ੍ਰਭੂ ਰਾਹੀਂ ਪ੍ਰਾਪਤ ਹੋ ਸਕੀਏ।

## ਇਕ ਪਿਆਰੀ ਅਰਦਾਸ

ਸਭ ਤੋਂ ਪਿਆਰੀ ਅਰਦਾਸ — ਜੋ ਸਾਨੂੰ ਮੰਗ ਦਾ ਅਸਥਾਨ ਤੇ ਸਮਾਂ ਸਿਖਾਉਂਦੀ ਹੈ ਤੇ ਸੁਭਾਵਿਕ ਆਤਮਕ ਜੋਸ਼ ਦਾ ਨਕਸ਼ਾ ਸਾਡੇ ਸਾਹਮਣੇ ਪੇਸ਼ ਕਰਦੀ ਹੈ,ਇਹ ਉਹ ਅਰਦਾਸ ਹੈ, ਜੋ ਪ੍ਰਭੂ ਨੇ ਸਾਨੂੰ ਆਪਣੀ ਪਵਿੱਤਰ ਪੁਸਤਕ, ਕੁਰਾਨ ਸ਼ਰੀਫ, ਰਾਹੀਂ ਸੂਰਤ ਫ਼ਾਤਿਹਾ ਵਿਚ ਸਿਖਾਈ ਹੈ, ਉਹ ਇਹ ਹੈ ਕਿ :—

بِسْمِ اللّٰهِ الرَّحْمٰنِ الرَّحِيْمِ

اَلْحَمْدُ لِلّٰهِ رَبِّ الْعٰلَمِيْنَ ۝

ਹਰੇਕ ਉਪਮਾ ਦਾ ਅਧਿਕਾਰੀ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਪ੍ਰਭੂ ਹੀ ਹੈ।

اَلرَّحْمٰنِ الرَّحِيْمِ

ਉਹੋ ਪ੍ਰਭੂ ਜੋ ਸਾਡੇ ਕਰਮਾਂ ਤੋਂ ਪਹਿਲਾਂ ਸਾਡੇ ਲਈ ਮਿਹਰ ਦੇ ਸਾਧਨ ਪ੍ਰਦਾਨ ਕਰਨ ਵਾਲਾ ਹੈ ਤੇ ਸਾਡੇ ਕਰਮਾਂ ਦਾ ਮਿਹਰ ਦੁਆਰਾ (ਵਧ ਚੜ੍ਹ ਕੇ) ਵਟਾਂਦਰਾ ਦੇਣ ਵਾਲਾ ਹੈ।

مٰلِكِ يَوْمِ الدِّيْنِ

ਅਰਥਾਤ—ਦੰਡ-ਫਲ ਦੇ ਸਮੇਂ ਦਾ ਵੀ ਉਹੋ ਇੱਕੋਇਕ ਮਾਲਕ ਹੈ। ਕਿਸੇ ਹੋਰ ਨੂੰ ਉਹ ਸਮਾਂ ਨਹੀਂ ਸੌਂਪਿਆ ਗਿਆ।

اِيَّاكَ نَعْبُدُ وَاِيَّاكَ نَسْتَعِيْنُ

ਹੇ ਉਹ ਪ੍ਰਭੂ ਜਿਸ ਵਿਚ ਇਹ ਸਾਰੀਆਂ ਸਿਫਤਾਂ ਵਿਦਮਾਨ ਹਨ, ਅਸੀਂ ਤੇਰੀ ਹੀ ਪੂਜਾ ਕਰਦੇ ਹਾਂ ਤੇ ਅਸੀਂ ਹਰੇਕ ਕਾਰਜ ਦੀ ਸਿਧੀ ਲਈ ਤੇਰੇ ਪਾਸੋਂ ਹੀ ਸਹਾਇਤਾ ਮੰਗਦੇ ਹਾਂ।

ਇਸ ਥਾਂ 'ਅਸੀਂ' ਪਦ ਦੁਆਰਾ ਪੂਜਾ ਦਾ ਇਕਰਾਰ ਕਰਨਾ ਇਸ ਗੱਲ ਵਲ ਸੈਣਤ ਕਰਦਾ ਹੈ ਕਿ ਸਾਡੀਆਂ ਸਾਰੀਆਂ ਸ਼ਕਤੀਆਂ ਤੇ ਅੰਗ ਤੇਰੀ ਪੂਜਾ ਵਿਚ ਜੁੱਟੇ ਹੋਏ ਹਨ ਤੇ ਤੇਰੇ ਹੀ ਦਰ ਤੇ ਢਠੇ ਹੋਏ ਹਨ; ਕਿਉਂਕਿ ਮਨੁੱਖ ਆਪਣੇ ਅੰਦਰਲੇ ਬਲ ਦੇ ਲਿਹਾਜ਼ ਨਾਲ ਇਕ ਜਮਾਤ ਤੇ ਇਕ ਉੱਮਤ ਹੈ।

ਇਸ ਤਰ੍ਹਾਂ ਸਾਰੇ ਅੰਗਾਂ ਦਾ ਪ੍ਰਭੂ ਦੀ ਪੂਜਾ ਕਰਨਾ ਉਹੋ ਅਵਸਥਾ ਹੈ, ਜਿਸ ਨੂੰ ਇਸਲਾਮ ਆਖਦੇ ਹਨ।

اِهْدِنَا الصِّرَاطَ الْمُسْتَقِيْمَ ۝ صِرَاطَ الَّذِيْنَ اَنْعَمْتَ عَلَيْهِمْ

ਅਰਥਾਤ—ਸਾਨੂੰ ਸਿੱਧਾ ਮਾਰਗ ਦਸ ਤੇ ਉਸ ਤੇ ਦ੍ਰਿੜ੍ਹ ਕਰਕੇ ਓਹਨਾਂ ਲੋਕਾਂ ਦਾ ਮਾਰਗ ਦਸ, ਜੋ ਤੇਰੀ ਕਿਰਪਾ ਤੇ ਮਿਹਰ ਦੇ ਪਾਤਰ ਬਣੇ ਹਨ।

غَيْرِ الْمَغْضُوْبِ عَلَيْهِمْ وَلَا الضَّآلِّيْنَ

ਅਰਥਾਤ—ਸਾਨੂੰ ਓਹਨਾਂ ਲੋਕਾਂ ਦੇ ਮਾਰਗ ਤੋਂ ਬਚਾ, ਜਿਨ੍ਹਾਂ ਤੇ ਤੇਰੀ ਕਰੋਪੀ ਹੋਈ ਅਤੇ ਜੋ ਤੈਨੂੰ ਪ੍ਰਾਪਤ ਨਹੀਂ ਹੋ ਸਕੇ ਤੇ ਸਿੱਧਾ ਮਾਰਗ ਭੁਲ ਗਏ। ਆਮੀਨ; ਹੇ ਪ੍ਰਭੂ ਅਜੇਹਾ ਹੀ ਕਰ।

ਇਹ ਆਇਤਾਂ ਸਾਨੂੰ ਇਹ ਸੁਝਾਉਂਦੇ ਰਹੀਆਂ ਹਨ ਕਿ ਪ੍ਰਭੂ ਦੀ ਕਿਰਪਾ ਜੋ ਦੂਜੇ ਅੱਖਰਾਂ ਵਿਚ ਮਿਹਰ ਕਹਾਉਂਦੀ ਹੈ, ਓਹਨਾਂ ਤੇ ਹੀ ਹੁੰਦੀ ਹੈ, ਜੋ ਆਪਣਾ ਸਾਰਾ ਜੀਵਨ ਪ੍ਰਭੂ ਦੇ ਮਾਰਗ ਵਿਚ ਨਿਛਾਵਰ ਕਰ ਕੇ ਤੇ ਆਪਣਾ ਤਨ-ਮਨ ਉਸ ਦੇ ਅਰਪਣ ਕਰ ਕੇ ਅਤੇ ਉਸ ਦੀ ਰਜ਼ਾ ਵਿਚ ਸਮਾ ਕੇ ਫੇਰ ਇਸ ਕਰਕੇ ਅਰਦਾਸਾਂ ਵਿਚ ਜੁੱਟੇ ਰਹਿੰਦੇ ਹਨ ਕਿ ਜੋ ਕੁਝ ਮਨੁੱਖ ਨੂੰ ਆਤਮਕ ਇਨਾਮਾਂ, ਪ੍ਰਭੂ ਦੀ ਨੇੜਤਾ ਤੇ ਮਿਲਾਪ ਅਰਥਾਤ ਉਸ ਦੀ ਅਕਾਸ਼ ਬਾਣੀ ਵਿਚੋਂ ਪ੍ਰਾਪਤ ਹੋ ਸਕਦਾ ਹੈ, ਉਹ ਸਭ ਕੁਝ ਉਸ ਨੂੰ ਵੀ ਮਿਲ ਜਾਏ। ਓਹ ਇਸ ਅਰਦਾਸ ਦੁਆਰਾ ਆਪਣੇ ਸਾਰੇ ਅੰਗਾਂ ਨਾਲ ਪ੍ਰਭੂ ਦੀ ਪੂਜਾ ਕਰਦੇ ਹਨ ਤੇ ਪਾਪਾਂ ਤੋਂ ਬਚਦੇ ਹਨ ਅਤੇ ਪ੍ਰਭੂ ਦੇ ਦਰ ਤੇ ਹੀ ਢੱਠੇ ਰਹਿੰਦੇ ਹਨ। ਜਿੱਥੋਂ ਤਕ ਓਹਨਾਂ ਲਈ ਸੰਭਵ ਹੈ, ਓਹ ਆਪਣੇ ਆਪ ਨੂੰ ਬੁਰਾਈ ਤੋਂ ਬਚਾਉਂਦੇ ਹਨ ਤੇ ਪ੍ਰਭੂ ਦੀ ਕਰੋਪੀ ਦੇ ਮਾਰਗ ਤੋਂ ਦੂਰ ਰਹਿੰਦੇ ਹਨ। ਸੋ ਚੂੰਕਿ ਓਹ ਇਕ ਉੱਚੀ ਹਿੰਮਤ ਤੇ ਸਿਦਕ ਨਾਲ ਪ੍ਰਭੂ ਨੂੰ ਢੂੰਡਦੇ ਹਨ; ਇਸ ਲਈ ਉਸ ਨੂੰ ਪ੍ਰਾਪਤ ਕਰ ਲੈਂਦੇ ਹਨ। ਓਹ ਪ੍ਰਭੂ ਦੇ ਪਾਕ ਗਿਆਨ ਦੇ ਅੰਮ੍ਰਿਤ ਨਾਲ ਤ੍ਰਿਪਤ ਹੁੰਦੇ ਹਨ।

ਇਸ ਆਇਤ ਵਿਚ ਜਿਸ ਦ੍ਰਿੜ੍ਹਤਾ ਦਾ ਵਰਣਨ ਕੀਤਾ ਗਿਆ ਹੈ, ਉਸ ਵਿਚ ਇਹ ਸੈਨਤ ਹੈ ਕਿ ਸੱਚੀ ਤੇ ਪੂਰਣ ਕਿਰਪਾ,ਜੋ ਆਤਮਕ ਜਗਤ ਤਕ ਪੁਚਾਉਂਦੀ ਹੈ, ਪੂਰਣ ਦ੍ਰਿੜ੍ਹਤਾ ਨਾਲ ਹੀ ਸੰਬੰਧਤ ਹੈ। ਪੂਰਣ ਦ੍ਰਿੜ੍ਹਤਾ ਦਾ ਭਾਵ ਇਕ ਅਜੇਹੀ ਸਿਦਕ ਤੇ ਵਫ਼ਾਦਾਰੀ ਦੀ ਅਵਸਥਾ ਹੈ, ਜਿਸ ਨੂੰ ਕੋਈ ਵੀ ਪਰਖ ਹਾਣ ਨਹੀਂ ਪੁਚਾ ਸਕਦੀ, ਅਰਥਾਤ ਅਜੇਹੀ ਪੇਉਂਦ ਹੋ ਜਾਂਦੀ ਹੈ ਕਿ ਜਿਸ ਨੂੰ ਨਾ ਤਾਂ ਤਲਵਾਰ ਕਟ ਸਕਦੀ ਹੈ ਤੇ ਨਾ ਅੱਗ ਸਾੜ ਸਕਦੀ ਹੈ ਅਤੇ ਨਾ ਹੀ ਕੋਈ ਹੋਰ ਬਿਪਤਾ ਕੋਈ ਹਾਣ ਪੁਚਾਉਣ ਤੇ ਸਮਰਥ ਹੋ ਸਕਦੀ ਹੈ। ਸੱਜਣਾਂ ਪਿਆਰਿਆਂ ਦੇ ਅਕਾਲ ਚਲਾਣੇ ਉਸ ਤੋਂ ਅੱਡ ਨਹੀਂ ਕਰ ਸਕਦੇ। ਪਿਆਰਿਆਂ ਦੀ ਜੁਦਾਈ ਉਸ ਵਿਚ ਕੋਈ ਵਿਘਨ ਨਹੀਂ ਪਾ ਸਕਦੀ। ਬੇਪਤ ਹੋਣ ਦਾ ਤੌਖਲਾ ਕੋਈ ਪ੍ਰਭਾਵ ਨਹੀਂ ਪਾ ਸਕਦਾ। ਭਿਆਨਕ ਕਸ਼ਟਾਂ ਨਾਲ ਮਾਰਿਆ ਜਾਣਾ, ਰਤਾ ਭਰ ਵੀ ਮਨ ਨੂੰ ਨਹੀਂ ਡਰਾ ਸਕਦਾ। ਸੋ ਇਹ ਬੂਹਾ ਵੱਡਾ ਤੰਗ ਹੈ ਤੇ ਇਹ ਮਾਰਗ ਵੱਡਾ ਕਠਨ ਹੈ, ਵੱਡਾ ਔਖਾ ਹੈ। ਉਫ਼, ਉਫ਼।

ਪ੍ਰਭੂ ਨੇ ਏਹਨਾਂ ਆਇਤਾਂ ਦੁਆਰਾ ਇਸੇ ਪਾਸੇ ਹੀ ਸੈਨਤ ਕੀਤੀ ਹੈ ਕਿ: —

قُلْ إِنْ كَانَ آبَاؤُكُمْ وَأَبْنَاؤُكُمْ وَإِخْوَانُكُمْ وَأَزْوَاجُكُمْ
وَعَشِيرَتُكُمْ وَأَمْوَالٌ اقْتَرَفْتُمُوهَا وَتِجَارَةٌ تَخْشَوْنَ
كَسَادَهَا وَمَسَاكِنُ تَرْضَوْنَهَا أَحَبَّ إِلَيْكُمْ مِنَ اللَّهِ
وَرَسُولِهِ وَجِهَادٍ فِي سَبِيلِهِ فَتَرَبَّصُوا حَتَّىٰ يَأْتِيَ اللَّهُ
بِأَمْرِهِ وَاللَّهُ لَا يَهْدِي الْقَوْمَ الْفَاسِقِينَ ۝

ਅਰਥਾਤ—ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਤੁਹਾਡੇ ਪਿਤਾ, ਤੁਹਾਡੇ ਸਪੁੱਤਰ, ਤੁਹਾਡੇ ਭਰਾ, ਤੁਹਾਡੀਆਂ ਤੀਵੀਆਂ, ਤੁਹਾਡੀਆਂ ਬਰਾਦਰੀਆਂ, ਤੁਹਾਡੇ ਓਹ ਧਨ-ਪਦਾਰਥ — ਜੋ ਤੁਸੀਂ ਵੱਡੀ ਮਿਹਨਤ ਨਾਲ ਕਮਾਏ ਹਨ, ਤੁਹਾਡੀ ਸੌਦਾਗਰੀ — ਜਿਸ ਦੇ ਬੰਦ ਹੋਣ ਦਾ ਤੁਹਾਨੂੰ ਤੌਖਲਾ ਹੈ ਅਤੇ ਤੁਹਾਡੀਆਂ

ਹਵੇਲੀਆਂ — ਜੋ ਤੁਹਾਡੇ ਮਨਾਂ ਨੂੰ ਭਾਉਂਦੀਆਂ ਹਨ, ਪ੍ਰਭੂ ਤੋਂ ਤੇ ਉਸਦੇ ਰਸੂਲ ਤੋਂ ਅਰਥਾਤ ਰੱਬ ਦੇ ਰਾਹ ਵਿਚ ਆਪਣੀਆਂ ਜਾਨਾਂ ਵਾਰਨ ਤੋਂ ਵਧੇਰੇ ਪਿਆ-ਰੀਆਂ ਹਨ, ਤਾਂ ਤੁਸੀਂ ਉਸ ਸਮੇਂ ਦੀ ਉਡੀਕ ਕਰਦੇ ਰਹੋ, ਜਦ ਕਿ ਪ੍ਰਭੂ ਆਪਣਾ ਹੁਕਮ ਪਰਗਟ ਕਰ ਦੇਵੇਗਾ ਅਤੇ ਪ੍ਰਭੂ ਕੁਕਰਮੀਆਂ ਤੇ ਖ਼ੁਰਿਆਰਾਂ ਨੂੰ ਕਦੇ ਵੀ ਆਪਣਾ ਮਾਰਗ ਨਹੀਂ ਦੱਸੇਗਾ।

ਏਹਨਾਂ ਆਇਤਾਂ ਤੋਂ ਇਹ ਸਾਫ਼ ਵਿਦਤ ਹੈ ਕਿ ਜੋ ਲੋਕ ਪ੍ਰਭੂ ਦੀ ਮਰਜ਼ੀ ਦਾ ਤਿਆਗ ਕਰਕੇ ਆਪਣੇ ਸੰਬੰਧੀਆਂ ਤੇ ਧਨ-ਪਦਾਰਥ ਆਦਿ ਨਾਲ ਪਿਆਰ ਪਾ ਲੈਂਦੇ ਹਨ, ਓਹ ਪ੍ਰਭੂ ਦੀਆਂ ਨਜ਼ਰਾਂ ਵਿਚ ਕੁਕਰਮੀ ਤੇ ਬੁਰਿਆਰ ਹਨ। ਓਹ ਨਿਰਸੰਦੇਹ ਨਸ਼ਟ ਹੋਣਗੇ; ਕਿਉਂ ਜੁ ਓਹਨਾਂ ਨੇ ਦੂਜਿਆਂ ਨੂੰ ਪ੍ਰਭੂ ਤੇ ਵਿਸ਼ੇਸ਼ਤਾ ਦਿੱਤੀ ਹੈ। ਏਹੋ ਉਹ ਤੀਜਾ ਦਰਜਾ ਹੈ, ਜਿੱਥੇ ਪੁਜ ਕੇ ਉਹੋ ਪ੍ਰਾਣੀ ਪ੍ਰਭੂ ਦਾ ਨਿਕਟ ਵਰਤੀ ਬਣਦਾ ਹੈ, ਜੋ ਉਸ ਦੇ ਵਾਸਤੇ ਹਜ਼ਾਰਾਂ ਕਸ਼ਟ ਮੁੱਲ ਲੈ ਲਏ ਤੇ ਪ੍ਰਭੂ ਵਲ ਅਜੇਹੇ ਸਿਦਕ ਤੇ ਪਿਆਰ ਨਾਲ ਝੁਕ ਜਾਏ ਕਿ ਪ੍ਰਭੂ ਤੋਂ ਛੁੱਟ ਉਸ ਦਾ ਹੋਰ ਕੋਈ ਨਾ ਰਹੇ। ਜਾਣੋ, ਸਾਰੇ ਹੀ ਮਰ ਗਏ ਹਨ। ਸੋ ਸੱਚ ਤਾਂ ਇਹ ਹੈ ਕਿ ਜਦ ਤਕ ਅਸੀਂ ਆਪ ਨਾ ਮਰੀਏ, ਸਦਾ ਸਲਾਮਤਿ ਪ੍ਰਭੂ ਦਾ ਦਰਸ਼ਨ ਨਹੀਂ ਹੋ ਸਕਦਾ। ਪ੍ਰਭੂ ਦੇ ਪਰਗਟ ਹੋਣ ਦਾ ਉਹੋ ਦਿਨ ਹੁੰਦਾ ਹੈ, ਜਦ ਕਿ ਸਾਡੇ ਸਰੀਰਕ ਜੀਵਨ ਤੇ ਮੌਤ ਆਉਂਦੀ ਹੈ। ਅਸੀਂ ਉਸ ਸਮੇਂ ਤਕ ਅੰਨ੍ਹੇ ਹਾਂ, ਜਦ ਤਕ ਪ੍ਰਭੂ ਦੇ ਹੱਥ ਵਿਚ ਮੁਰਦਿਆਂ ਸਮਾਨ ਨਹੀਂ ਹੋ ਜਾਂਦੇ। ਜਦ ਸਾਡਾ ਮੂੰਹ ਠੀਕ ਠੀਕ ਉਸ ਦੇ ਸਾਹਮਣੇ ਹੋਵੇਗਾ, ਤਾਂ ਉਹ ਸੱਚੀ ਦ੍ਰਿੜ੍ਹਤਾ, ਜੋ ਸਾਰੀਆਂ ਮਨੋਕਾਮਨਾਵਾਂ ਤੇ ਪ੍ਰਬਲ ਹੈ, ਸਾਨੂੰ ਪ੍ਰਾਪਤ ਹੋ ਜਾਏਗੀ — ਇਸ ਤੋਂ ਪਹਿਲਾਂ ਨਹੀਂ। ਏਹੋ ਉਹ ਦ੍ਰਿੜ੍ਹਤਾ ਹੈ, ਜਿਸ ਨਾਲ ਮਨੋਕਾਮਨਾਵਾਂ ਤੇ ਮੌਤ ਆਉਂਦੀ ਹੈ।

ਸਾਡੀ ਦ੍ਰਿੜ੍ਹਤਾ ਇਹ ਹੈ, ਜਿਹਾ ਕਿ ਉਹ ਫ਼ਰਮਾਉਂਦਾ ਹੈ ਕਿ :—

بَلٰی مَنْ اَسْلَمَ وَجْهَهٗ لِلّٰهِ وَهُوَ مُحْسِنٌ

ਅਰਥਾਤ—ਇਹ ਕਿ ਕੁਰਬਾਨੀ ਵਾਂਗ ਮੇਰੇ ਅੱਗੇ ਆਪਣਾ ਸਿਰ ਰੱਖ

ਦਿਓ। ਜਦ ਸਾਡੇ ਸਰੀਰ ਦਾ ਅੰਗ ਅੰਗ ਤੇ ਸਾਡੇ ਮਨ ਦੀਆਂ ਸਾਰੀਆਂ ਸ਼ਕਤੀਆਂ ਇਸੇ ਕੰਮ ਵਿਚ ਜੁਟ ਜਾਣਗੀਆਂ, ਤਾਂ ਅਸੀਂ ਦ੍ਰਿੜ੍ਹਤਾ ਦੀ ਪਦਵੀ ਪ੍ਰਾਪਤ ਕਰ ਸਕਾਂਗੇ। ਸਾਡਾ ਮਰਨਾ ਤੇ ਸਾਡਾ ਜੀਊਣਾ ਉਸੇ ਵਾਸਤੇ ਹੋ ਜਾਏਗਾ; ਜਿਹਾ ਕਿ ਫ਼ਰਮਾਇਆ ਹੈ ਕਿ :—

قُلْ إِنَّ صَلَاتِي وَنُسُكِي وَمَحْيَايَ وَمَمَاتِي لِلَّهِ
رَبِّ الْعَالَمِينَ

ਅਰਥਾਤ—ਤੂੰ ਇਹ ਕਹਿ ਦੇ ਕਿ ਮੇਰੀ ਕੁਰਬਾਨੀ, ਮੇਰਾ ਜੀਊਣਾ ਤੇ ਮੇਰਾ ਮਰਨਾ, ਸਭ ਪ੍ਰਭੂ ਵਾਸਤੇ ਹੀ ਹੈ। ਜਦ ਪ੍ਰਭੂ ਨਾਲ ਪ੍ਰਾਣੀ ਦਾ ਪਿਆਰ ਇਸ ਦਰਜੇ ਤਕ ਪੁਜ ਜਾਏ ਕਿ ਉਸ ਦਾ ਮਰਨਾ-ਜੀਊਣਾ ਉਸ ਦੇ ਆਪਣੇ ਲਈ ਨਹੀਂ; ਸਗੋਂ ਪ੍ਰਭੂ ਲਈ ਹੀ ਹੋ ਜਾਏ, ਤਾਂ ਉਹ ਪ੍ਰਭੂ — ਜੋ ਸਦਾ ਹੀ ਪਿਆਰ ਕਰਨ ਵਾਲਿਆਂ ਨਾਲ ਪ੍ਰੇਮ ਕਰਦਾ ਆ ਰਿਹਾ ਹੈ — ਆਪਣੀ ਮੁਹੱਬਤ ਉਸ ਤੇ ਉਤਾਰਦਾ ਹੈ ਤੇ ਏਹਨਾਂ ਦੋਹਾਂ ਪਿਆਰਾਂ ਦੇ ਮਿਲਣ ਨਾਲ ਮਨੁੱਖ ਦੇ ਅੰਦਰ ਇਕ ਜੋਤਿ ਜਗ ਮਗ ਕਰਨ ਲਗ ਪੈਂਦੀ ਹੈ, ਜਿਸ ਨੂੰ ਸੰਸਾਰੀ ਜੀਵ ਨਾ ਪਛਾਣ ਸਕਦੇ ਹਨ ਤੇ ਨਾ ਸਮਝ ਸਕਦੇ ਹਨ। ਹਜ਼ਾਰਾਂ ਸਿੱਦੀਕਾਂ (ਸਚਿਆਰਾਂ) ਤੇ ਭਗਤ ਜਨਾਂ ਦਾ ਇਸੇ ਲਈ ਹੀ ਘਾਤ ਹੋਇਆ ਹੈ ਕਿ ਸੰਸਾਰੀ ਜੀਵਾਂ ਨੇ ਓਹਨਾਂ ਨੂੰ ਪਛਾਣਿਆ ਨਹੀਂ ਸੀ। ਓਹਨਾਂ ਨੂੰ ਇਸੇ ਲਈ ਦੰਭੀ ਤੇ ਪਖੰਡੀ ਕਿਹਾ ਗਿਆ ਕਿ ਸੰਸਾਰੀ ਜੀਵ ਓਹਨਾਂ ਦੇ ਤੇਜਮਈ ਚਿਹਰੇ ਨੂੰ ਨਾ ਵੇਖ ਸਕੇ; ਜਿਹਾ ਕਿ ਫ਼ਰਮਾਇਆ ਹੈ ਕਿ :—

يَنظُرُونَ إِلَيْكَ وَهُمْ لَا يُبْصِرُونَ

ਅਰਥਾਤ— ਜੋ ਇਨਕਾਰੀ ਹਨ ਓਹ ਤੇਰੇ ਵਲ ਵੇਖਦੇ ਤਾਂ ਹਨ, ਪਰ ਤੂੰ ਓਹਨਾਂ ਨੂੰ ਦਿਸਦਾ ਨਹੀਂ।

ਗਲ ਕੀ, ਜਦ ਉਹ ਤੇਜ ਉਤਪੰਨ ਹੁੰਦਾ ਹੈ, ਤਾਂ ਉਸ ਦੇ ਪਰਗਟ ਹੋਣ

ਦੇ ਸਮੇਂ ਤੋਂ ਹੀ ਇਕ ਸੰਸਾਰੀ ਜੀਵ ਅਰਸ਼ੀ ਹੋ ਜਾਂਦਾ ਹੈ। ਹਰੇਕ ਜੀਅ-ਜੰਤ ਦਾ ਮਾਲਕ ਉਸ ਦੇ ਅੰਦਰੋਂ ਬੋਲਦਾ ਹੈ ਤੇ ਉਸ ਤੇ ਆਪਣੀ ਉਲੂਹੀਅਤ ਦੇ ਲਿਸ਼ਕਾਰੇ ਮਾਰਦਾ ਹੈ। ਉਸ ਦੇ ਦਿਲ ਨੂੰ — ਜੋ ਇਕ ਪਾਕ ਪਿਆਰ ਨਾਲ ਭਰਿਆ ਹੁੰਦਾ ਹੈ, ਆਪਣਾ ਸਿੰਘਾਸਣ ਬਣਾਉਂਦਾ ਹੈ। ਅਰਥਾਤ ਜਦੋਂ ਹੀ ਇਹ ਪ੍ਰਾਣੀ ਇਕ ਨੂਰਾਨੀ ਤਬਦੀਲੀ ਪ੍ਰਾਪਤ ਕਰ ਕੇ ਇਕ ਨਵਾਂ ਮਨੁੱਖ ਬਣ ਜਾਂਦਾ ਹੈ, ਉਹ ਇਸ ਦੇ ਵਾਸਤੇ ਇਕ ਨਵਾਂ ਪ੍ਰਭੂ ਬਣ ਜਾਂਦਾ ਹੈ। ਉਹ ਨਵੀਆਂ ਨਵੀਆਂ ਆਦਤਾਂ ਤੇ ਨਵੇਂ ਨਵੇਂ ਭਾਣੇ ਪਰਗਟ ਕਰਦਾ ਹੈ। ਇਹ ਨਹੀਂ ਕਿ ਉਹ ਨਵਾਂ ਪ੍ਰਭੂ ਹੈ, ਜਾਂ ਨਵੀਆਂ ਆਦਤਾਂ ਹਨ; ਸਗੋਂ ਓਹ ਪ੍ਰਭੂ ਦੀਆਂ ਸਾਧਾਰਨ ਆਦਤਾਂ ਤੋਂ ਵੱਖਰੀਆਂ ਆਦਤਾਂ ਹੁੰਦੀਆਂ ਹਨ। ਸੰਸਾਰੀ ਫ਼ਲਸਫ਼ਾ ਓਹਨਾਂ ਤੋਂ ਗਿਆਤ ਨਹੀਂ ਹੈ।

ਇਹ ਪ੍ਰਾਣੀ ਜਿਹਾ ਕਿ ਪ੍ਰਭੂ ਫ਼ਰਮਾਉਂਦਾ ਹੈ ਕਿ :—

وَمِنَ النَّاسِ مَنْ يَّشْرِىْ نَفْسَهُ ابْتِغَاءَ مَرْضَاتِ
اللّٰهِ وَاللّٰهُ رَءُوْفٌ بِالْعِبَادِ

ਅਰਥਾਤ—ਮਨੁੱਖਾਂ ਵਿਚੋਂ ਓਹ ਮਨੁੱਖ ਉੱਚੇ ਦਰਜੇ ਦੇ ਹਨ, ਜੋ ਪ੍ਰਭੂ ਦੀ ਰਜ਼ਾ ਵਿਚ ਗੁਆਚੇ ਰਹਿੰਦੇ ਹਨ। ਓਹ ਆਪਣੀ ਜਾਨ ਵੇਚਦੇ ਹਨ ਤੇ ਪ੍ਰਭੂ ਦੀ ਰਜ਼ਾ ਖਰੀਦਦੇ ਹਨ। ਏਹਨਾਂ ਲੋਕਾਂ ਤੇ ਹੀ ਪ੍ਰਭੂ ਦੀ ਮਿਹਰ ਹੈ। ਇਸੇ ਤਰ੍ਹਾਂ ਹੀ ਉਹ ਪ੍ਰਾਣੀ — ਜੋ ਆਤਮਕ ਹਾਲਤ ਦੀ ਪਦਵੀ ਤੇ ਪੁਜ ਗਿਆ ਹੈ, ਪ੍ਰਭੂ ਦੇ ਮਾਰਗ ਵਿਚ ਆਪਾ ਨਿਛਾਵਰ ਕਰ ਦਿੰਦਾ ਹੈ।

ਪ੍ਰਭੂ ਇਸ ਆਇਤ ਵਿਚ ਇਹ ਫ਼ਰਮਾਉਂਦਾ ਹੈ ਕਿ ਸਾਰੇ ਦੁੱਖਾਂ ਤੇ ਕਲੇਸ਼ਾਂ ਤੋਂ ਉਹੋ ਹੀ ਛੁਟਕਾਰਾ ਪਾ ਸਕਦਾ ਹੈ, ਜੋ ਉਸ ਦੇ ਮਾਰਗ ਵਿਚ, ਤੇ ਉਸ ਦੀ ਰਜ਼ਾ ਦੇ ਰਾਹ ਵਿਚ ਆਪਣਾ ਤਨ-ਮਨ ਵੇਚ ਦਿੰਦਾ ਹੈ ਅਤੇ ਵੱਡੀਆਂ ਘਾਲਣਾਂ ਦੁਆਰਾ ਆਪਣੀ ਇਸ ਅਵਸਥਾ ਦਾ ਸਬੂਤ ਦਿੰਦਾ ਹੈ ਕਿ ਉਹ ਪ੍ਰਭੂ ਦਾ ਹੈ, ਤੇ ਆਪਣੇ ਆਪ ਨੂੰ ਇਕ ਅਜੇਹੀ ਚੀਜ਼ ਸਮਝਦਾ ਹੈ, ਜੋ ਉਸ

ਦੇ ਸਾਜਨਹਾਰ ਦੀ ਆਗਿਆਕਾਰੀ ਤੇ ਰਚਨਾ ਦੀ ਸੇਵਾਦਾਰੀ ਲਈ ਸਾਜੀ ਗਈ ਹੈ। ਫੇਰ ਹਰੇਕ ਸ਼ੁਭ ਕਰਮ — ਜੋ ਹਰੇਕ ਅੰਗ ਨਾਲ ਸੰਬੰਧਤ ਹਨ ਅਜੇਹੇ ਉਤਸ਼ਾਹ, ਸ਼ੌਕ ਤੇ ਦਿਲ ਦੀ ਹਾਜ਼ਰੀ ਨਾਲ ਕਰਦਾ ਹੈ ਕਿ ਜਾਣੋਂ ਉਹ ਆਪਣੀ ਆਗਿਆਕਾਰੀ ਦੇ ਸ਼ੀਸ਼ੇ ਵਿਚੋਂ ਆਪਣੇ ਸਚੇ ਪ੍ਰੀਤਮ ਨੂੰ ਵੇਖ ਰਿਹਾ ਹੈ। ਉਸ ਦੀ ਇੱਛਾ ਪ੍ਰਭੂ ਦੀ ਇੱਛਾ ਦੇ ਰੰਗ ਵਿਚ ਰੰਗੀਨ ਹੋ ਜਾਂਦੀ ਹੈ। ਉਸ ਦੇ ਸਾਰੇ ਸੁਆਦ ਉਸ ਦੀ ਆਗਿਆਕਾਰੀ ਨਾਲ ਹੀ ਸੰਬੰਧਤ ਹੋ ਜਾਂਦੇ ਹਨ ਅਤੇ ਸਾਰੇ ਹੀ ਸ਼ੁਭ-ਕਰਮ ਕਿਸੇ ਔਖਿਆਈ ਨਾਲ ਨਹੀਂ; ਸਗੋਂ ਵੱਡੇ ਸੁਆਦ ਦੀ ਖਿੱਚ ਨਾਲ ਪਰਗਟ ਹੋਣ ਲਗ ਪੈਂਦੇ ਹਨ। ਇਹ ਉਹ ਨਕਦ ਸਵਰਗ ਹੈ, ਜੋ ਰੂਹਾਨੀ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ। ਇਹ ਵਾਸਤਵ ਵਿਚ ਉਸੇ ਦਾ ਪ੍ਰਛਾਵਾਂ ਤੇ ਚਿੰਨ੍ਹ ਹੈ, ਜਿਸ ਨੂੰ ਪ੍ਰਲੋਕ ਵਿਚ ਪ੍ਰਭੂ ਦੀ ਕੁਦਰਤ ਸਥੂਲ ਰੂਪ ਵਿਚ ਰੂਪਮਾਨ ਕਰਕੇ ਦੱਸੇਗੀ। ਪ੍ਰਭੂ ਨੇ ਇਸੇ ਪਾਸੇ ਸੈਣਤ ਕਰਨ ਲਈ ਇਹ ਫ਼ਰਮਾਇਆ ਹੈ ਕਿ :—

وَلِمَنْ خَافَ مَقَامَ رَبِّهٖ جَنَّتٰنِ ۝ وَسَقٰهُمْ رَبُّهُمْ شَرَابًا طَهُوْرًا ۝
اِنَّ الْاَبْرَارَ يَشْرَبُوْنَ مِنْ كَاْسٍ كَانَ مِزَاجُهَا كَافُوْرًا ۝ عَيْنًا يَّشْرَبُ بِهَا
عِبَادُ اللّٰهِ يُفَجِّرُوْنَهَا تَفْجِيْرًا ۝ يُسْقَوْنَ فِيْهَا كَاْسًا كَانَ مِزَاجُهَا زَنْجَبِيْلًا ۝
عَيْنًا فِيْهَا تُسَمّٰى سَلْسَبِيْلًا ۝ اِنَّآ اَعْتَدْنَا لِلْكٰفِرِيْنَ سَلٰسِلَا وَاَغْلٰلًا
وَّسَعِيْرًا ۝ وَمَنْ كَانَ فِيْ هٰذِهٖٓ اَعْمٰى فَهُوَ فِي الْاٰخِرَةِ
اَعْمٰى وَاَضَلُّ سَبِيْلًا ۝

ਅਰਥਾਤ—ਜਿਸ ਪ੍ਰਾਣੀ ਨੂੰ ਪ੍ਰਭੂ ਦਾ ਸਹਿਮ ਹੈ ਤੇ ਉਸਦੀ ਵਡਿਆਈ ਤੇ ਪ੍ਰਤਾਪ ਦਾ ਭਉ ਹੈ, ਉਸ ਵਾਸਤੇ ਦੋ ਸਵਰਗ ਹਨ। ਇਕ ਇਸ ਮਾਤਲੋਕ ਵਿਚ ਤੇ ਦੂਜਾ ਪਰਲੋਕ ਵਿਚ। ਜੋ ਲੋਕ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ, ਓਹਨਾਂ

ਨੂੰ ਉਹ ਅੰਮ੍ਰਿਤ ਪਿਆਇਆ ਜਾਂਦਾ ਹੈ, ਜੋ ਤਨ, ਮਨ ਤੇ ਵਿਚਾਰ ਪਵਿੱਤਰ ਕਰ ਦਿੰਦਾ ਹੈ। ਪ੍ਰਭੂ ਦੇ ਨੇਕ ਬੰਦੇ ਉਹ ਅੰਮ੍ਰਿਤ ਪੀਂਦੇ ਹਨ, ਜਿਸ ਵਿਚ ਕਾਫ਼ੂਰ ਮਿਲਿਆ ਹੋਇਆ ਹੈ। ਓਹ ਉਸ ਸੋਮੇ ਤੋਂ ਪੀਂਦੇ ਹਨ, ਜਿਸ ਨੂੰ ਓਹਨਾਂ ਨੇ ਆਪ ਹੀ ਹੋਂਦ ਵਿਚ ਲਿਆਂਦਾ ਹੈ।

## ਕਾਫ਼ੂਰੀ ਤੇ ਜ਼ੰਜਬੀਲੀ ਅੰਮ੍ਰਿਤ ਦੀ ਅਸਲੀਅਤ

ਅਸੀਂ ਪਹਿਲਾਂ ਇਹ ਦਸ ਆਏ ਹਾਂ ਕਿ 'ਕਾਫ਼ੂਰ' ਪਦ ਇਸ ਆਇਤ ਵਿਚ ਇਸ ਲਈ ਵਰਤਿਆ ਗਿਆ ਹੈ ਕਿ ਅਰਬੀ ਕੋਸ਼ਾਂ ਵਿਚ 'ਕਫ਼ਰ' 'ਦਬਾਉਣ' ਤੇ 'ਢੱਕਣ' ਨੂੰ ਆਖਦੇ ਹਨ। ਸੋ ਇੱਥੇ ਇਸ ਗੱਲ ਵਲ ਸੈਣਤ ਹੈ ਕਿ ਓਹਨਾਂ ਨੇ ਅਜੇਹੇ ਪਿਆਰ ਨਾਲ ਮਾਇਆ ਨਾਲੋਂ ਤੋੜਨ ਤੇ ਪ੍ਰਭੂ ਨਾਲ ਜੋੜਨ ਦਾ ਅੰਮ੍ਰਿਤ ਪੀਤਾ ਹੈ ਕਿ ਸੰਸਾਰ ਦਾ ਪ੍ਰੇਮ ਉੱਕਾ ਹੀ ਠੰਡਾ ਹੋ ਗਿਆ ਹੈ। ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਸਾਰੇ ਵਲਵਲੇ ਦਿਲ ਤੋਂ ਹੀ ਉਤਪੰਨ ਹੁੰਦੇ ਹਨ। ਜਦ ਦਿਲ ਭੈੜੇ ਵਿਚਾਰਾਂ ਤੋਂ ਬਹੁਤ ਦੁਰੇਡਾ ਹੋ ਜਾਏ, ਤੇ ਓਹਨਾਂ ਨਾਲ ਕੋਈ ਵੀ ਸੰਬੰਧ ਬਾਕੀ ਨਾ ਰਹੇ, ਤਾਂ ਓਹ ਵਿਚਾਰ ਹੌਲੇ ਹੌਲੇ ਘਟਣ ਲਗ ਪੈਂਦੇ ਹਨ। ਇੱਥੋਂ ਤਕ ਕਿ ਉੱਕੇ ਹੀ ਨਸ਼ਟ ਹੋ ਜਾਂਦੇ ਹਨ। ਸੋ ਇਸ ਥਾਂ ਪ੍ਰਭੂ ਦੀ ਏਹੋ ਇੱਛਾ ਹੈ ਕਿ ਉਹ ਇਸ ਆਇਤ ਰਾਹੀਂ ਏਹੋ ਸਮਝਾਉਣਾ ਚਾਹੁੰਦਾ ਹੈ ਕਿ ਜੋ ਪ੍ਰਾਣੀ ਉਸ ਵਲ ਪੂਰਣ ਤੌਰ ਤੇ ਝੁਕ ਜਾਂਦੇ ਹਨ, ਓਹ ਸੰਸਾਰੀ ਵਿਚਾਰਾਂ ਤੋਂ ਬਹੁਤ ਦੂਰ ਹੋ ਜਾਂਦੇ ਹਨ। ਅਤੇ ਪ੍ਰਭੂ ਵਲ ਇਸ ਤਰ੍ਹਾਂ ਝੁਕ ਜਾਂਦੇ ਹਨ ਕਿ ਸੰਸਾਰੀ ਸਰਗਰਮੀਆਂ ਤੋਂ ਓਹਨਾਂ ਦੇ ਮਨ ਉੱਕੇ ਹੀ ਠੰਡੇ ਹੋ ਜਾਂਦੇ ਹਨ। ਓਹਨਾਂ ਦੇ ਵਲਵਲੇ ਅਜੇਹੇ ਦਬ ਜਾਂਦੇ ਹਨ, ਜਿਹਾ ਕਿ ਕਾਫ਼ੂਰ ਸਾਰੇ ਵਿਹੁਲੇ ਮਾਦੇ ਦਬਾ ਦਿੰਦਾ ਹੈ।

ਫੇਰ ਇਹ ਫ਼ਰਮਾਇਆ ਹੈ ਕਿ ਓਹ ਲੋਕ ਇਸ ਕਾਫ਼ੂਰੀ ਅੰਮ੍ਰਿਤ

ਮਗਰੋਂ ਓਹ ਅੰਮ੍ਰਿਤ ਪੀਂਦੇ ਹਨ, ਜਿਸ ਵਿਚ 'ਜ਼ੰਜਬੀਲ' ਮਿਲਿਆ ਹੁੰਦਾ ਹੈ। ਹੁਣ ਜਾਣਨਾ ਚਾਹੀਦਾ ਹੈ ਕਿ 'ਜ਼ੰਜਬੀਲ' ਦੋ ਪਦਾਂ ਦਾ ਸਮਾਸ ਹੈ, ਅਰਥਾਤ 'ਜ਼ਨਾ' ਤੇ 'ਜਬਲ'; ਤੇ ਜ਼ਨਾ ਅਰਬੀ ਕੋਸ਼ਾਂ ਵਿਚ ਉੱਤੇ ਚੜ੍ਹਨ ਨੂੰ ਆਖਦੇ ਹਨ ਤੇ ਜਬਲ ਪਹਾੜ ਨੂੰ। ਇਸ ਦੇ ਤਰਕੀਬੀ ਅਰਥ ਇਹ ਹਨ ਕਿ 'ਪਹਾੜ ਤੇ ਚੜ੍ਹ ਗਿਆ।' ਹੁਣ ਇਹ ਵਿਚਾਰਨਾ ਚਾਹੀਦਾ ਹੈ ਕਿ ਪ੍ਰਾਣੀ ਮਾਤਰ ਤੇ ਇਕ ਵਿਹੁਲਾ ਰੋਗ ਹਟਣ ਮਗਰੋਂ ਚੰਗੀ ਅਰੋਗਤਾ ਦੀਆਂ ਦੋ ਹਾਲਤਾਂ ਆਉਂਦੀਆਂ ਹਨ। ਇਕ ਉਹ ਹਾਲਤ ਹੈ ਜਦੋਂ ਕਿ ਵਿਹੁਲੇ ਮੁਆਦ ਦਾ ਜੋਸ਼ ਉੱਕਾ ਹੀ ਜਾਂਦਾ ਰਹਿੰਦਾ ਹੈ ਤੇ ਭਿਆਨਕ ਮਾਦਿਆਂ ਦਾ ਜੋਸ਼ ਸੁਧਾਰ ਦੇ ਯੋਗ ਹੋ ਜਾਂਦਾ ਹੈ ਅਰਥਾਤ ਵਿਹੁਲੀ ਹਾਲਤ ਦਾ ਹਮਲਾ ਸੁਖ-ਸਾਂਦ ਨਾਲ ਬੀਤ ਜਾਂਦਾ ਹੈ। ਉਹ ਹਾਨੀ-ਕਾਰਕ ਤੂਫ਼ਾਨ ਜੋ ਵੱਡੇ ਜ਼ੋਰ ਨਾਲ ਉਠਿਆ ਸੀ, ਹੇਠਾਂ ਦਬ ਜਾਂਦਾ ਹੈ। ਪਰ ਅਜੇ ਅੰਗਾਂ ਵਿਚ ਕਮਜ਼ੋਰੀ ਬਾਕੀ ਹੁੰਦੀ ਹੈ। ਕੋਈ ਤਾਕਤ ਦਾ ਕੰਮ ਨਹੀਂ ਹੋ ਸਕਦਾ। ਅਜੇ ਉਹ ਮੁਰਦਿਆਂ ਸਮਾਨ ਡਿਗਦਾ ਢਹਿੰਦਾ ਤੁਰਦਾ ਹੈ। ਦੂਜੀ ਹਾਲਤ ਉਹ ਹੈ, ਜਦ ਕਿ ਅਸਲ ਅਰੋਗਤਾ ਪਰਤ ਆਉਂਦੀ ਹੈ ਤੇ ਸਰੀਰ ਰਿਸ਼ਟ ਪੁਸ਼ਟ ਹੋ ਜਾਂਦਾ ਹੈ। ਬਲ ਦੇ ਆ ਜਾਣ ਨਾਲ ਇਹ ਹੌਸਲਾ ਪੈਦਾ ਹੋ ਜਾਂਦਾ ਹੈ ਕਿ ਪ੍ਰਾਣੀ ਬਿਨਾਂ ਕਿਸੇ ਰੋਕ-ਟੋਕ ਦੇ ਵੱਡੇ ਸੌਖ ਨਾਲ ਪਹਾੜ ਤੇ ਚੜ੍ਹ ਜਾਏ ਅਤੇ ਵੱਡੀ ਤੇਜ਼ੀ ਤੇ ਫੁਰਤੀ ਨਾਲ ਉੱਚੀਆਂ ਘਾਟੀਆਂ ਤੇ ਦੌੜਦਾ ਫਿਰੇ। ਸੋ ਇਸ ਤੀਜੇ ਟਿਕਾਣੇ ਤੇ ਪੁਜ ਕੇ ਇਹ ਬਲ ਪ੍ਰਾਪਤ ਹੋ ਜਾਂਦਾ ਹੈ। ਇਸ ਅਵਸਥਾ ਬਾਰੇ ਹੀ ਪ੍ਰਭੂ ਦੀਆਂ ਉਕਤ ਆਇਤਾਂ ਵਿਚ ਸੈਣਤ ਕੀਤੀ ਗਈ ਹੈ ਕਿ ਅਤਿ ਉੱਚੇ ਸੰਤ-ਜਨ ਓਹ ਅੰਮ੍ਰਿਤ ਪੀਂਦੇ ਹਨ, ਜਿਨ੍ਹਾਂ ਵਿਚ ਜ਼ੰਜਬੀਲ ਮਿਲੀ ਹੁੰਦੀ ਹੈ, ਅਰਥਾਤ ਓਹ ਆਤਮਕ ਹਾਲਤ ਦਾ ਪੂਰਾ ਬਲ ਪ੍ਰਾਪਤ ਕਰਕੇ ਵੱਡੀਆਂ ਵੱਡੀਆਂ ਚੋਟੀਆਂ ਤੇ ਜਾ ਚੜ੍ਹਦੇ ਹਨ ਤੇ ਵੱਡੇ ਵੱਡੇ ਕਠਨ ਕਾਰਜ ਓਹਨਾਂ ਦੀ ਹੱਥੀਂ ਸਿਧ ਹੋ ਜਾਂਦੇ ਹਨ। ਓਹ ਪ੍ਰਭੂ ਦੇ ਮਾਰਗ ਵਿਚ ਵੱਡੀਆਂ ਘਾਲਣਾਂ ਘਾਲਦੇ ਹਨ।

# ਜ਼ੰਜਬੀਲ ਦਾ ਪ੍ਰਭਾਵ

ਇਸ ਥਾਂ ਇਹ ਵੀ ਵਿਦਤ ਹੋਵੇ ਕਿ ਵੈਦਿਕ-ਵਿਦਿਆ ਅਨੁਸਾਰ ਜ਼ੰਜਬੀਲ ਉਹ ਦਵਾਈ ਹੈ, ਜਿਸ ਨੂੰ ਪੰਜਾਬੀ ਵਿਚ ਸੁੰਢ ਕਹਿੰਦੇ ਹਨ। ਇਹ ਖ਼ੂਨ ਦੇ ਦੌਰੇ ਨੂੰ ਵੱਡਾ ਬਲ ਦਿੰਦੀ ਹੈ ਤੇ ਦਸਤਾਂ ਨੂੰ ਰੋਕਦੀ ਹੈ। ਇਸ ਦਾ ਨਾਂ ਜ਼ੰਜਬੀਲ ਇਸੇ ਕਰਕੇ ਹੀ ਰੱਖਿਆ ਗਿਆ ਹੈ ਕਿ ਜਾਣੋ ਇਹ ਕਮਜ਼ੋਰ ਪ੍ਰਾਣੀ ਨੂੰ ਵੱਡਾ ਬਲਵਾਨ ਬਣਾ ਦਿੰਦੀ ਹੈ ਅਤੇ ਵੱਡੀ ਗਰਮੀ ਪੁਚਾਉਂਦੀ ਹੈ, ਜਿਸ ਦੁਆਰਾ ਉਹ ਪਹਾੜਾਂ ਤੇ ਚੜ੍ਹ ਸਕਦਾ ਹੈ। ਏਹਨਾਂ ਦੋ ਟਾਕਰੇ ਦੀਆਂ ਆਇਤਾਂ ਪੇਸ਼ ਕਰਨ ਤੋਂ — ਜਿਨ੍ਹਾਂ ਵਿਚ ਇਕ ਥਾਂ ਕਾਫ਼ੂਰ ਦਾ ਵਰਣਨ ਹੈ ਤੇ ਦੂਜੀ ਥਾਂ ਜ਼ੰਜਬੀਲ ਦਾ — ਪ੍ਰਭੂ ਦਾ ਇਹ ਭਾਵ ਹੈ ਕਿ ਉਹ ਆਪਣੇ ਬੰਦਿਆਂ ਨੂੰ ਇਹ ਸਮਝਾਉਣਾ ਚਾਹੁੰਦਾ ਹੈ ਕਿ ਜਦ ਮਨੁੱਖ ਸੰਸਾਰੀ ਵਿਚਾਰਾਂ ਦਾ ਤਿਆਗ ਕਰਕੇ ਨੇਕੀ ਵਲ ਪਰਤਦਾ ਹੈ, ਤਾਂ ਸਭ ਤੋਂ ਪਹਿਲਾਂ ਉਸ ਦੀ ਇਹ ਅਵਸਥਾ ਹੁੰਦੀ ਹੈ ਕਿ ਉਸ ਦੇ ਵਿਹੁਲੇ ਮਾਦੇ ਹੇਠਾਂ ਦਬਾਏ ਜਾਂਦੇ ਹਨ ਅਤੇ ਸੰਸਾਰੀ ਵਲਵਲਿਆਂ ਵਿਚ ਦਿਨੋ ਦਿਨ ਘਾਟ ਹੋਣ ਲਗ ਪੈਂਦੀ ਹੈ; ਜਿਵੇਂ ਕਿ ਕਾਫ਼ੂਰ ਵਿਹੁਲੇ ਮਾਦਿਆਂ ਨੂੰ ਦਬਾ ਦਿੰਦਾ ਹੈ। ਇਸੇ ਲਈ ਇਸ ਦੀ ਵਰਤੋਂ ਹੈਜ਼ੇ ਤੇ ਮਿਆਦੀ ਬੁਖ਼ਾਰ ਆਦਿ ਵਿਚ ਲਾਭਦਾਇਕ ਹੈ। ਜਦ ਵਿਹੁਲੇ ਸੁਆਦ ਦਾ ਜੋਸ਼ ਉੱਕਾ ਹੀ ਜਾਂਦਾ ਰਹਿੰਦਾ ਹੈ ਤੇ ਇਕ ਨਿਰਬਲ ਅਰੋਗਤਾ, ਜੋ ਵੱਡੀ ਕਮਜ਼ੋਰੀ ਨਾਲ ਮਿਲੀ ਹੋਈ ਹੁੰਦੀ ਹੈ, ਪ੍ਰਾਪਤ ਹੋ ਜਾਂਦੀ ਹੈ। ਫੇਰ ਦੂਜਾ ਦਰਜਾ ਇਹ ਹੈ ਕਿ ਉਹ ਕਮਜ਼ੋਰ ਰੋਗੀ ਜ਼ੰਜਬੀਲ ਦੇ ਅੰਮ੍ਰਿਤ ਰਾਹੀਂ ਬਲ ਪ੍ਰਾਪਤ ਕਰਦਾ ਹੈ ਤੇ ਜ਼ੰਜਬੀਲੀ ਅੰਮ੍ਰਿਤ ਵਾਸਤਵ ਵਿਚ ਪ੍ਰਭੂ ਦੀ ਸੁੰਦਰਤਾ ਤੇ ਪ੍ਰਤਾਪ ਦਾ ਪ੍ਰਕਾਸ਼ ਹੈ, ਜੋ ਆਤਮਾ ਦੀ ਖਾਧ-ਖ਼ੁਰਾਕ ਹੈ। ਜਦ ਇਸ ਪ੍ਰਕਾਸ਼ ਤੋਂ ਮਨੁੱਖ ਬਲ ਪ੍ਰਾਪਤ ਕਰਦਾ ਹੈ, ਤਾਂ ਉਹ ਹੋਰ ਉੱਚੀਆਂ ਚੋਟੀਆਂ ਤੇ ਚੜ੍ਹਨ ਦੇ ਯੋਗ ਹੋ ਜਾਂਦਾ ਹੈ ਅਤੇ ਪ੍ਰਭੂ ਦੇ ਮਾਰਗ ਵਿਚ ਅਜੇਹੀ ਹੈਰਾਨੀ-ਭਰੀ ਸਖ਼ਤੀ ਦੇ ਕਰਤਵ ਵਿਖਾਉਂਦਾ ਹੈ ਕਿ ਜਦ ਤਕ ਇਹ

ਪ੍ਰੇਮ ਭਰੀ ਗਰਮੀ ਕਿਸੇ ਦੇ ਦਿਲ ਵਿਚ ਨਾ ਹੋਵੇ, ਕਦੇ ਵੀ ਅਜੇਹੇ ਕਰਤਵ ਦਸ ਨਹੀਂ ਸਕਦਾ। ਸੋ ਪ੍ਰਭੂ ਨੇ ਇਸ ਥਾਂ ਏਹਨਾਂ ਦੋਹਾਂ ਹਾਲਤਾਂ ਨੂੰ ਸਮਝਾਉਣ ਲਈ ਅਰਬੀ ਭਾਸ਼ਾ ਵਿਚ ਦੋ ਪਦਾਂ ਤੋਂ ਕੰਮ ਲਿਆ ਹੈ; ਇਕ ਕਾਫ਼ੂਰ ਤੋਂ — ਜੋ ਹੇਠਾਂ ਦਬਾਉਣ ਵਾਲੇ ਨੂੰ ਕਹਿੰਦੇ ਹਨ — ਤੇ ਦੂਜੇ ਜ਼ੰਜਬੀਲ ਤੋਂ — ਜਿਸ ਦਾ ਭਾਵ ਉਪਰ ਚੜ੍ਹਨਾ ਹੈ ਅਤੇ ਇਸ ਮਾਰਗ ਵਿਚ ਜਗਿਆਸੂਆਂ ਲਈ ਵੀ ਦੋ ਹਾਲਤਾਂ ਹੀ ਨੀਅਤ ਹਨ।

ਇਸ ਆਇਤ ਦਾ ਬਾਕੀ ਹਿੱਸਾ ਇਹ ਹੈ ਕਿ :—

إِنَّا أَعْتَدْنَا لِلْكَافِرِينَ سَلَاسِلَا وَأَغْلَالًا وَسَعِيرًا

ਅਰਥਾਤ—ਅਸੀਂ ਇਨਕਾਰੀਆਂ ਵਾਸਤੇ — ਜੋ ਸੱਚਾਈ ਨੂੰ ਮੰਨਣ ਲਈ ਤਿਆਰ ਨਹੀਂ ਹਨ – ਸੰਗਲ ਤਿਆਰ ਕੀਤੇ ਹੋਏ ਹਨ। ਇਸ ਦੇ ਨਾਲ ਹੀ ਗਲਾਂ ਦੇ ਤੌਕ ਤੇ ਭੜਕਦੀ ਅੱਗ ਦੀ ਗਰਮੀ ਵੀ।

ਇਸ ਆਇਤ ਦਾ ਇਹ ਭਾਵ ਹੈ ਕਿ ਜੋ ਲੋਕ ਸੱਚੇ ਦਿਲ ਨਾਲ ਪ੍ਰਭੂ ਦੀ ਢੂੰਡ ਨਹੀਂ ਕਰਦੇ ਓਹਨਾਂ ਉਤੇ ਪ੍ਰਭੂ ਵਲੋਂ ਮਾਰ ਪੈਂਦੀ ਹੈ। ਓਹ ਸੰਸਾਰੀ ਬੰਧਨ ਵਿਚ ਅਜੇਹੇ ਜਕੜੇ ਜਾਂਦੇ ਹਨ ਕਿ ਜਾਣੋ ਓਹਨਾਂ ਦੇ ਪੈਰ ਸੰਗਲਾਂ ਵਿਚ ਬਧੇ ਹੋਏ ਹਨ। ਓਹ ਸੰਸਾਰੀ ਕੰਮਾਂ ਵਿਚ ਅਜੇਹੇ ਗੁਸੇ ਹੁੰਦੇ ਹਨ ਕਿ ਜਾਣੋ ਓਹਨਾਂ ਦੀਆਂ ਗਰਦਨਾਂ ਵਿਚ ਤੌਕ ਹਨ, ਜੋ ਓਹਨਾਂ ਨੂੰ ਅਰਸ਼ਾਂ ਵਲ ਸਿਰ ਚੁੱਕਣ ਹੀ ਨਹੀਂ ਦਿੰਦੇ। ਓਹਨਾਂ ਦੇ ਮਨਾਂ ਵਿਚ ਲੋਭ ਤੇ ਮੋਹ ਦੀ ਇਕ ਜਲਨ ਹੁੰਦੀ ਹੈ ਕਿ ਇਹ ਧਨ ਮਿਲ ਜਾਏ, ਉਹ ਜਾਇਦਾਦ ਪ੍ਰਾਪਤ ਹੋ ਜਾਏ। ਅਮਕਾ ਦੇਸ ਸਾਡੇ ਕਬਜ਼ੇ ਵਿਚ ਆ ਜਾਏ ਤੇ ਅਮਕੇ ਵੈਰੀ ਤੇ ਅਸੀਂ ਜਿਤ ਪ੍ਰਾਪਤ ਕਰ ਲਈਏ; ਇੰਨਾ ਰੁਪਈਆ ਹੋਵੇ; ਇੰਨੇ ਧਨ-ਪਦਾਰਥ ਹੋਣ। ਸੋ ਚੂੰਕਿ ਪ੍ਰਭੂ ਓਹਨਾਂ ਨੂੰ ਨਾਲਾਇਕ ਤੇ ਭੈੜੇ ਕੰਮਾਂ ਵਿਚ ਰੁਝਿਆਂ ਵੇਖਦਾ ਹੈ; ਇਸ ਲਈ ਇਹ ਤਿੰਨੇ ਕਸ਼ਟ ਓਹਨਾਂ ਨੂੰ ਲਾ ਦਿੰਦਾ ਹੈ। ਇਸ ਥਾਂ ਇਹ ਸੈਣਤ ਵੀ ਕੀਤੀ ਗਈ ਹੈ ਕਿ ਜਦ ਮਨੁੱਖ ਕੋਈ ਕਰਮ ਕਰਦਾ ਹੈ, ਤਾਂ ਉਸੇ ਅਨੁਸਾਰ ਪ੍ਰਭੂ ਵੀ ਆਪਣੇ ਵਲੋਂ ਇਕ ਕਰਮ ਹੋਂਦ ਵਿਚ ਲਿਆਉਂਦਾ ਹੈ, ਜਿਹਾ ਕਿ ਇਕ ਪ੍ਰਾਣੀ ਜਦ

ਆਪਣੀ ਕੋਠੜੀ ਦੇ ਸਾਰੇ ਬੂਹੇ ਬੰਦ ਕਰ ਦਿੰਦਾ ਹੈ ਤਾਂ ਉਸ ਪ੍ਰਾਣੀ ਦੇ ਇਸ ਕਰਤਵ ਮਗਰੋਂ ਪ੍ਰਭੂ ਦਾ ਇਹ ਕਰਤਵ ਹੁੰਦਾ ਹੈ ਕਿ ਉਸ ਕੋਠੜੀ ਵਿਚ ਅਨ੍ਹੇਰਾ ਪੈਦਾ ਕਰ ਦੇਵੇ, ਕਿਉਂਕਿ ਜੋ ਗੱਲਾਂ ਪ੍ਰਭੂ ਦੀ ਕੁਦਰਤ ਦੇ ਕਾਨੂੰਨ ਵਿਚ ਸਾਡੇ ਕਰਤਵਾਂ ਲਈ ਇਕ ਨਤੀਜੇ ਦੇ ਤੌਰ ਤੇ ਜ਼ਰੂਰੀ ਨੀਅਤ ਹੋ ਚੁਕੀਆਂ ਹਨ, ਓਹ ਸਭ ਪ੍ਰਭੂ ਦੇ ਕਰਤਵ ਹਨ। ਇਸ ਦਾ ਕਾਰਨ ਇਹ ਹੈ ਕਿ ਉਹੋ ਹੀ ਹਰੇਕ ਕਾਰਜ ਦਾ ਕਾਰਣ ਹੈ। ਇਸੇ ਤਰ੍ਹਾਂ ਜੇ ਕੋਈ ਪ੍ਰਾਣੀ ਵਿਹੁ ਖਾਏਗਾ, ਤਾਂ ਉਸ ਦੇ ਇਸ ਕਰਤਵ ਦੇ ਵਟਾਂਦਰੇ ਵਿਚ ਪ੍ਰਭੂ ਦਾ ਇਹ ਕਰਤਵ ਪਰਗਟ ਹੋਵੇਗਾ ਕਿ ਉਹ ਉਸ ਨੂੰ ਮਾਰ ਦੇਵੇਗਾ, ਅਰਥਾਤ ਜੋ ਕੋਈ ਪ੍ਰਾਣੀ ਕੋਈ ਅਜੇਹਾ ਅਯੋਗ ਕਰਤਵ ਕਰੇ, ਜੋ ਕਿਸੇ ਅਛੂਤ ਰੋਗ ਦਾ ਕਾਰਨ ਹੈ; ਤਾਂ ਉਸ ਦੇ ਇਸ ਕਰਤਵ ਮਗਰੋਂ ਪ੍ਰਭੂ ਦਾ ਇਹ ਕਰਤਵ ਹੋਵੇਗਾ ਕਿ ਉਹ ਅਛੂਤ ਰੋਗ ਉਸ ਨੂੰ ਗ੍ਰਸ ਲਏਗਾ। ਸੋ ਜਿਸ ਤਰ੍ਹਾਂ ਸਾਡੇ ਸੰਸਾਰੀ ਜੀਵਨ ਵਿਚ ਇਹ ਸਪਸ਼ਟ ਦਿਸਦਾ ਹੈ ਕਿ ਸਾਡੇ ਹਰੇਕ ਕਰਤਵ ਲਈ ਇਕ ਜ਼ਰੂਰੀ ਸਿੱਟਾ ਹੈ, ਤੇ ਉਹ ਸਿੱਟਾ ਪ੍ਰਭੂ ਦਾ ਕਰਤਵ ਹੈ, ਇਸੇ ਤਰ੍ਹਾਂ ਹੀ ਧਰਮ ਬਾਰੇ ਵੀ ਏਹੋ ਹੀ ਨੇਮ ਹੈ; ਜਿਹਾ ਕਿ ਪ੍ਰਭੂ ਏਹਨਾਂ ਦੋਹਾਂ ਉਦਾਹਰਣਾਂ ਵਿਚ ਸਪਸ਼ਟ ਤੌਰ ਤੇ ਫ਼ਰਮਾਉਂਦਾ ਹੈ ਕਿ :—

الَّذِينَ جَاهَدُوا فِينَا لَنَهْدِيَنَّهُمْ سُبُلَنَا

فَلَمَّا زَاغُوا أَزَاغَ اللَّهُ قُلُوبَهُمْ

ਅਰਥਾਤ—ਜਿਨ੍ਹਾਂ ਲੋਕਾਂ ਨੇ ਆਪਣਾ ਇਹ ਕਰਤਵ ਬਣਾਇਆ ਹੈ ਕਿ ਪ੍ਰਭੂ ਦੀ ਢੂੰਡ ਵਿਚ ਪੂਰਾ ਪੂਰਾ ਜਤਨ ਕਰਦੇ ਹਨ, ਓਹਨਾਂ ਦੇ ਇਸ ਕਰਤਵ ਸਦਕਾ ਸਾਡਾ ਇਹ ਕਰਤਵ ਹੋਵੇਗਾ ਕਿ ਅਸੀਂ ਓਹਨਾਂ ਨੂੰ ਆਪਣਾ ਮਾਰਗ ਦਸ ਦਿਆਂਗੇ ਅਤੇ ਜਿਹੜੇ ਲੋਕ ਮਨੁੱਖਤਾ ਧਾਰਨ ਕਰਨਗੇ, ਤੇ ਸਿੱਧੇ ਮਾਰਗ ਵਲ ਆਉਣਾ ਪਸੰਦ ਨਹੀਂ ਕਰਨਗੇ, ਓਹਨਾਂ ਬਾਰੇ ਸਾਡਾ ਇਹ ਕਰਤਵ ਹੈ ਕਿ ਅਸੀਂ ਓਹਨਾਂ ਦੇ ਮਨ ਟੇਢੇ ਕਰ ਦਿਆਂਗੇ। ਫੇਰ ਇਸ ਗੱਲ ਨੂੰ ਹੋਰ ਸਪਸ਼ਟ ਕਰਨ ਲਈ ਇਹ ਫ਼ਰਮਾਇਆ ਹੈ ਕਿ :—

مَنْ كَانَ فِيْ هٰذِهٖٓ اَعْمٰى فَهُوَ فِي الْاٰخِرَةِ اَعْمٰى وَاَضَلُّ سَبِيْلًا

ਅਰਥਾਤ—ਜੋ ਪ੍ਰਾਣੀ ਇਸ ਮਾਤਲੋਕ ਵਿਚ ਅੰਨ੍ਹਾ ਹੈ, ਉਹ ਪਰਲੋਕ ਵਿਚ ਵੀ ਅੰਨ੍ਹਾ ਹੀ ਹੋਵੇਗਾ; ਸਗੋਂ ਅੰਨ੍ਹਿਆਂ ਤੋਂ ਵੀ ਹੀਣਾ। ਇਹ ਇਸ ਗੱਲ ਵਲ ਸੈਣਤ ਹੈ ਕਿ ਭਲੇ ਪੁਰਖਾਂ ਨੂੰ ਪ੍ਰਭੂ ਦੇ ਦੀਦਾਰੇ ਇਸ ਜਗ ਵਿਚ ਹੀ ਪ੍ਰਾਪਤ ਹੋ ਜਾਂਦੇ ਹਨ। ਉਹ ਇਸੇ ਜਗ ਵਿਚ ਹੀ ਉਸ ਪਿਆਰੇ ਦੇ ਦਰਸ਼ਨ ਕਰ ਲੈਂਦੇ ਹਨ, ਜਿਸ ਲਈ ਉਹ ਆਪਣਾ ਸਭ ਕੁਝ ਨਿਛਾਵਰ ਕਰ ਦਿੰਦੇ ਹਨ। ਗਲ ਕੀ, ਇਸ ਆਇਤ ਦਾ ਇਹੋ ਭਾਵ ਹੈ ਕਿ ਸਵਰਗੀ-ਜੀਵਨ ਦੀ ਨੀਂਹ ਇਸੇ ਜਗ ਵਿਚ ਹੀ ਰੱਖੀ ਜਾਂਦੀ ਹੈ ਅਤੇ ਨਰਕੀ ਅੰਨ੍ਹ ਦੀ ਜੜ੍ਹ ਵੀ ਇਸੇ ਜਗ ਦੀ ਅਪ-ਵਿੱਤਰਤਾ ਤੇ ਮਲੀਨਤਾ ਹੈ। ਫੇਰ ਇਹ ਫ਼ਰਮਾਇਆ ਹੈ ਕਿ :—

وَبَشِّرِ الَّذِيْنَ اٰمَنُوْا وَعَمِلُوا الصّٰلِحٰتِ اَنَّ لَهُمْ جَنّٰتٍ تَجْرِيْ مِنْ تَحْتِهَا الْاَنْهٰرُ

ਅਰਥਾਤ—ਜੋ ਲੋਕ ਸ਼ਰਧਾਲੂ ਤੇ ਸ਼ੁਭ ਕਰਮੀ ਹਨ, ਓਹ ਉਹਨਾਂ ਬਾਗ਼ਾਂ ਦੇ ਵਾਰਸ ਹੋਣਗੇ, ਜਿਨ੍ਹਾਂ ਹੇਠ ਨਹਿਰਾਂ ਵਗ ਰਹੀਆਂ ਹੋਣਗੀਆਂ। ਇਸ ਆਇਤ ਵਿਚ ਪ੍ਰਭੂ ਨੇ ਸ਼ਰਧਾ ਨੂੰ ਬਾਗ਼ ਦੇ ਰੂਪ ਵਿਚ ਵਰਣਨ ਕੀਤਾ ਹੈ, ਜਿਸ ਹੇਠ ਨਹਿਰਾਂ ਵਗਦੀਆਂ ਹੋਣਗੀਆਂ।

ਸੋ ਵਿਦਤ ਹੋਵੇ ਕਿ ਇਸ ਥਾਂ ਇਕ ਉੱਚੇ ਦਰਜੇ ਦੀ ਫ਼ਲਾਸਫ਼ੀ ਦੇ ਰੰਗ ਵਿਚ ਇਹ ਦੱਸਿਆ ਗਿਆ ਹੈ ਕਿ ਜੋ ਸੰਬੰਧ ਨਹਿਰਾਂ ਦਾ ਬਾਗ਼ਾਂ ਨਾਲ ਹੈ, ਉਹੋ ਹੀ ਸ਼ੁਭ ਕਰਮਾਂ ਦਾ ਸ਼ਰਧਾ ਨਾਲ ਹੈ। ਸੋ ਜਿਸ ਤਰ੍ਹਾਂ ਕੋਈ ਵੀ ਬਾਗ਼ ਪਾਣੀ ਤੋਂ ਬਿਨਾਂ ਹਰਿਆ ਭਰਿਆ ਨਹੀਂ ਰਹਿ ਸਕਦਾ, ਇਸੇ ਤਰ੍ਹਾਂ ਕੋਈ ਸ਼ਰਧਾ ਸ਼ੁਭ-ਕਰਮਾਂ ਤੋਂ ਬਿਨਾਂ ਜੀਉਂਦੀ ਜਾਗਦੀ ਸ਼ਰਧਾ ਨਹੀਂ ਕਹਾ ਸਕਦੀ। ਜੇ ਸ਼ਰਧਾ ਹੋਵੇ ਤੇ ਸ਼ੁਭ ਕਰਮ ਨਾ ਕੀਤੇ ਜਾਣ, ਤਾਂ ਉਹ ਸ਼ਰਧਾ ਤੁਛ ਹੈ। ਜੇ ਸ਼ੁਭ ਕਰਮ ਹੋਣ ਤੇ ਸ਼ਰਧਾ ਨਾ ਹੋਵੇ, ਤਾਂ ਓਹ ਕਰਮ ਲੋਕ-ਵਿਖਾਵਾ ਹਨ। ਇਸਲਾਮੀ

ਸਵਰਗ ਦੀ ਅਸਲੀਅਤ ਏਹੋ ਹੈ ਕਿ ਉਹ ਇਸ ਜਗ ਦੀ ਸ਼ਰਧਾ ਤੇ ਸ਼ੁਭ ਕਰਮਾਂ ਦਾ ਪ੍ਰਤਾਉ ਹੈ। ਉਹ ਕੋਈ ਨਵੀਂ ਚੀਜ਼ ਨਹੀਂ, ਜੋ ਬਾਹਰੋਂ ਮਨੁੱਖ ਨੂੰ ਪ੍ਰਾਪਤ ਹੁੰਦੀ ਹੈ, ਸਗੋਂ ਹਰੇਕ ਮਨੁੱਖ ਦਾ ਸਵਰਗ ਉਸ ਦੇ ਅੰਦਰੋਂ ਹੀ ਉਪਜਦਾ ਹੈ, ਅਰਥਾਤ ਹਰੇਕ ਦਾ ਸਵਰਗ ਉਸੇ ਦੀ ਸ਼ਰਧਾ ਤੇ ਉਸੇ ਦੇ ਸ਼ੁਭ ਕਰਮ ਹਨ, ਜਿਨ੍ਹਾਂ ਦਾ ਸੁਆਦ ਇਸ ਜਗ ਤੋਂ ਹੀ ਅਰੰਭ ਹੋ ਜਾਂਦਾ ਹੈ, ਤੇ ਗੁਪਤ ਤੌਰ ਤੇ ਸ਼ਰਧਾ ਤੇ ਕਰਮਾਂ ਦੇ ਬਾਗ਼ ਦਿੱਸਣ ਲੱਗ ਪੈਂਦੇ ਹਨ ਅਤੇ ਨਹਿਰਾਂ ਵੀ ਦਿਖਾਈ ਦੇਣ ਲਗ ਪੈਂਦੀਆਂ ਹਨ। ਪਰ ਪਰਲੋਕ ਵਿਚ ਏਹੋ ਬਾਗ ਸਪਸ਼ਟ ਤੌਰ ਤੇ ਅਨੁਭਵ ਹੋਣ ਲਗ ਪੈਂਦੇ ਹਨ। ਪ੍ਰਭੂ ਦੀ ਪਵਿੱਤਰ ਸਿੱਖਿਆ ਸਾਨੂੰ ਏਹੋ ਹੀ ਦਸਦੀ ਹੈ ਕਿ ਸੱਚੇ, ਪਵਿੱਤਰ ਤੇ ਦ੍ਰਿੜ੍ਹ ਸ਼ਰਧਾ, ਜੋ ਪ੍ਰਭੂ ਤੇ ਉਸ ਦੀਆਂ ਸਿਫ਼ਤਾਂ, ਤੇ ਉਸ ਦੇ ਇਰਾਦਿਆਂ ਬਾਰੇ ਹੋਵੇ, ਓਹ ਸੋਹਣਾ ਸਵਰਗ ਤੇ ਫਲਦਾਰ ਦਰਖਤ ਹੈ ਅਤੇ ਸ਼ੁਭ ਕਰਮ ਉਸ ਸਵਰਗ ਦੀਆਂ ਨਹਿਰਾਂ ਹਨ; ਜਿਹਾ ਕਿ ਉਹ ਫ਼ਰਮਾਉਂਦਾਂ ਹੈ ਕਿ :—

ضَرَبَ اللّٰهُ مَثَلًا كَلِمَةً طَيِّبَةً كَشَجَرَةٍ طَيِّبَةٍ اَصْلُهَا ثَابِتٌ
وَّفَرْعُهَا فِى السَّمَآءِ ۝ تُؤْتِىٓ اُكُلَهَا كُلَّ حِيْنٍ

ਅਰਥਾਤ—ਉਹ ਸ਼ਰਧਾ ਦਾ ਬਚਨ — ਜੋ ਹਰੇਕ ਵਾਧੇ-ਘਾਟੇ, ਤਰੁਟੀ, ਵਿਕਾਰ, ਝੂਠ ਤੇ ਉਪਹਾਸ ਤੋਂ ਪਵਿੱਤਰ ਅਤੇ ਸਾਰੇ ਪਖਾਂ ਤੋਂ ਪੂਰਣ ਹੈ, ਉਸ ਰੁਖ ਸਮਾਨ ਹੈ, ਜੋ ਹਰੇਕ ਤਰੁਟੀ ਤੋਂ ਪਵਿੱਤਰ ਹੈ ਅਤੇ ਜਿਸ ਦੀਆਂ ਜੜ੍ਹਾਂ ਧਰਤੀ ਵਿਚ ਗੱਡੀਆਂ ਹਨ ਤੇ ਟਹਿਣੀਆਂ ਅਕਾਸ਼ ਵਿਚ ਹਨ। ਉਹ ਆਪਣੇ ਫਲ (ਸਮੇਂ ਸਿਰ) ਸਦਾ ਹੀ ਦਿੰਦਾ ਹੈ। ਕੋਈ ਸਮਾਂ ਉਸ ਤੇ ਅਜੇਹਾ ਨਹੀਂ ਆਉਂਦਾ ਕਿ ਜਦ ਉਸ ਦੀਆਂ ਟਹਿਣੀਆਂ ਨਾਲ ਫਲ ਨਾ ਲੱਗੇ ਹੋਣ। ਇਸ ਕਥਨ ਵਿਚ ਪ੍ਰਭੂ ਨੇ ਸ਼ਰਧਾ ਦੇ ਬਚਨ ਨੂੰ ਸਦਾ ਫਲ ਦੇਣਹਾਰ ਰੁਖ ਸਮਾਨ ਵਰਣਨ ਕਰਕੇ ਉਸ ਦੇ ਇਹ ਤਿੰਨ ਚਿੰਨ੍ਹ ਦਰਸਾਏ ਹਨ ਕਿ :—

(੧) ਪਹਿਲਾ ਇਹ ਕਿ ਉਸ ਦੀ ਜੜ੍ਹ — ਜਿਸ ਦਾ ਅਰਥ ਅਸਲ ਭਾਵ ਹੈ, ਪ੍ਰਾਣੀ ਦੇ ਮਨ ਦੀ ਧਰਤੀ ਵਿਚ ਗੱਡੀ ਹੋਵੇ, ਅਰਥਾਤ

ਮਨੁੱਖੀ ਸੁਭਾਉ ਤੇ ਅੰਤਰ ਪ੍ਰੇਰਣਾ ਨੇ ਉਸ ਦੀ ਅਸਲੀਅਤ ਤੇ ਤਤ ਨੂੰ ਪਰਵਾਨ ਕਰ ਲਿਆ ਹੋਵੇ ।

(੨) ਦੂਜਾ ਇਹ ਕਿ ਉਸ ਬਚਨ ਦੀਆਂ ਟਹਿਣੀਆਂ ਅਕਾਸ਼ ਵਿਚ ਹੋਣ, ਅਰਥਾਤ ਆਪਣੇ ਨਾਲ ਵਿਸ਼ਵਾਸ ਵੀ ਰਖਦਾ ਹੋਵੇ । ਕੁਦਰਤ ਦਾ ਅਰਸ਼ੀ ਕਾਨੂੰਨ — ਜੋ ਪ੍ਰਭੂ ਦਾ ਕਰਤਵ ਹੈ, ਉਸ ਦੀ ਪੁਸ਼ਟੀ ਕਰਦਾ ਹੋਵੇ । ਇਸ ਦਾ ਭਾਵ ਇਹ ਹੈ ਕਿ ਉਸ ਦੀ ਸ਼ੁਧਤਾ ਤੇ ਅਸਲੀਅਤ ਦੀਆਂ ਯੁਕਤੀਆਂ ਕੁਦਰਤ ਦੇ ਕਾਨੂੰਨ ਵਿਚੋਂ ਮਿਲ ਸਕਦੀਆਂ ਹੋਣ । ਅਤੇ ਓਹ ਯੁਕਤੀਆਂ ਅਜੇਹੀਆਂ ਹੋਣ ਕਿ ਜਾਣੋ ਅਕਾਸ਼ ਤੇ ਹਨ, ਜਿਨ੍ਹਾਂ ਤਕ ਸ਼ੰਕਿਆਂ ਦਾ ਹੱਥ ਨਹੀਂ ਪੁਜ ਸਕਦਾ ।

(੩) ਤੀਜਾ ਇਹ ਕਿ ਓਹ ਫਲ ਜੋ ਖਾਣ ਦੇ ਯੋਗ ਹੈ, ਸਦਾ ਰਹਿਣ ਵਾਲਾ ਤੇ ਸਮਾਪਤ ਹੋਣ ਵਾਲਾ ਨਾ ਹੋਵੇ, ਅਰਥਾਤ ਲਗਾਤਾਰ ਅਭਿਆਸ ਮਗਰੋਂ ਉਸ ਦੀਆਂ ਬਰਕਤਾਂ ਤੇ ਤਾਸੀਰਾਂ ਸਦਾ ਹੀ ਹਰ ਸਮੇਂ ਪਰਗਟ ਹੁੰਦੀਆਂ ਤੇ ਅਨੁਭਵ ਹੁੰਦੀਆਂ ਹੋਣ । ਇਹ ਨਹੀਂ ਕਿ ਕਿਸੇ ਖ਼ਾਸ ਸਮੇਂ ਤਕ ਪਰਗਟ ਹੋ ਕੇ ਮੁੜ ਬੰਦ ਹੋ ਜਾਣ ।

ਫੇਰ ਇਹ ਵੀ ਫ਼ਰਮਾਇਆ ਹੈ ਕਿ :—

مَثَلُ كَلِمَةٍ خَبِيثَةٍ كَشَجَرَةٍ خَبِيثَةٍ اجْتُثَّتْ مِنْ
فَوْقِ الْأَرْضِ مَا لَهَا مِنْ قَرَارٍ ۝

ਅਰਥਾਤ—ਅਪਵਿੱਤਰ ਬਚਨ ਉਸ ਰੁਖ ਸਮਾਨ ਹੈ, ਜੋ ਧਰਤੀ ਤੇ ਡਿੱਗਾ ਹੋਇਆ ਹੈ, ਅਰਥਾਤ ਮਨੁੱਖੀ-ਸੁਭਾਉ ਉਸ ਨੂੰ ਪਰਵਾਣ ਨਹੀਂ ਕਰਦਾ ਤੇ ਕਿਸੇ ਤਰ੍ਹਾਂ ਵੀ ਉਹ ਦ੍ਰਿੜ੍ਹਤਾ ਨੂੰ ਪ੍ਰਾਪਤ ਨਹੀਂ ਹੁੰਦਾ । ਨਾ ਅਕਲੀ ਦਲੀਲਾਂ ਨਾਲ, ਨਾ ਕੁਦਰਤ ਦੇ ਕਾਨੂੰਨ ਨਾਲ ਤੇ ਨਾ ਹੀ ਕਾਨਸ਼ੈਨਸ ਨਾਲ । ਉਹ ਕੇਵਲ ਕਿੱਸਿਆਂ ਤੇ ਕਹਾਣੀਆਂ ਦੇ ਰੂਪ ਵਿਚ ਹੀ ਹੁੰਦਾ ਹੈ ।

ਕੁਰਾਨ ਸ਼ਰੀਫ਼ ਨੇ ਪਰਲੋਕ ਵਿਚ ਸ਼ਰਧਾ ਦੇ ਪਵਿੱਤਰ ਰੁਖਾਂ ਨੂੰ ਅੰਗੂਰਾਂ, ਅਨਾਰਾਂ ਤੇ ਚੰਗੇ ਚੰਗੇ ਮੇਵਿਆਂ ਨਾਲ ਉਪਮਾ ਦਿੱਤੀ ਹੈ ਤੇ ਇਹ ਵਰਣਨ ਕੀਤਾ ਹੈ ਕਿ ਉਸ ਸਮੇਂ ਓਹਨਾਂ ਮੇਵਿਆਂ ਦੇ ਰੂਪ ਵਿਚ ਪਰਗਟ ਹੋਣਗੇ ਤੇ ਉਸੇ ਤਰ੍ਹਾਂ ਦਿਸਣਗੇ। ਇਸੇ ਤਰ੍ਹਾਂ ਬੇਈਮਾਨੀ ਦੇ ਅਪਵਿੱਤਰ ਰੁਖ ਦਾ ਨਾਂ ਪਰਲੋਕ ਵਿਚ 'ਜ਼ਕੂਮ' (ਥੋਹਰ) ਰੱਖਿਆ ਗਿਆ ਹੈ, ਜਿਹਾ ਕਿ ਉਹ ਫ਼ਰਮਾਉਂਦਾ ਹੈ ਕਿ :—

أَذٰلِكَ خَيْرٌ نُّزُلًا أَمْ شَجَرَةُ الزَّقُّومِ ○ إِنَّا جَعَلْنٰهَا فِتْنَةً
لِّلظّٰلِمِينَ ○ إِنَّهَا شَجَرَةٌ تَخْرُجُ فِي أَصْلِ الْجَحِيمِ ○
طَلْعُهَا كَأَنَّهُ رُءُوسُ الشَّيٰطِينِ ○
إِنَّ شَجَرَتَ الزَّقُّومِ ○ طَعَامُ الْأَثِيمِ ○ كَالْمُهْلِ
يَغْلِي فِي الْبُطُونِ ○ كَغَلْيِ الْحَمِيمِ ○
ذُقْ إِنَّكَ أَنتَ الْعَزِيزُ الْكَرِيمُ ○

ਅਰਥਾਤ—ਤੁਸੀਂ ਇਹ ਦੱਸੋ ਕਿ ਸਵਰਗ ਦੇ ਬਾਗ ਚੰਗੇ ਹਨ ਕਿ ਜ਼ਕੂਮ (ਥੋਹਰ) ਦੇ ਰੁਖ, ਜੋ ਅਤਿਆਚਾਰੀਆਂ ਵਾਸਤੇ ਇਕ ਬਿਪਤਾ ਹੈ। ਉਹ ਇਕ ਅਜੇਹਾ ਰੁਖ ਹੈ, ਜੋ ਨਰਕ ਦੀ ਜੜ੍ਹ ਤੋਂ ਉਪਜਦਾ ਹੈ, ਅਰਥਾਤ ਹੰਕਾਰ ਤੇ ਅਭਿਮਾਨ ਤੋਂ ਉਤਪੰਨ ਹੁੰਦਾ ਹੈ। ਏਹੋ ਨਰਕ ਦਾ ਮੂਲ ਕਾਰਨ ਹੈ। ਇਸ ਦਾ ਅੰਗੂਰ ਅਜੇਹਾ ਹੈ, ਜਿਵੇਂ ਕਿ ਸ਼ੈਤਾਨ ਦਾ ਸਿਰ। ਸ਼ੈਤਾਨ ਦਾ ਭਾਵ ਹੈ, ਨਸ਼ਟ ਹੋਣ ਵਾਲਾ। ਇਸ ਦਾ ਧਾਤੂ 'ਸ਼ੈਤ' ਹੈ। ਸੋ ਗਲ ਕੀ, ਇਸ ਦਾ ਖਾਣਾ ਨਸ਼ਟ ਹੋਣਾ ਹੈ। ਫੇਰ ਇਹ ਫ਼ਰਮਾਇਆ ਹੈ ਕਿ 'ਜ਼ਕੂਮ' ਦਾ ਰੁਖ ਓਹਨਾਂ ਨਰਕ-ਗਾਮੀਆਂ ਦਾ ਭੋਜਨ ਹੈ, ਜੋ ਜਾਣ ਬੁਝ ਕੇ ਪਾਪ ਕਮਾਉਂਦੇ ਹਨ। ਉਹ ਭੋਜਨ ਅਜੇਹਾ ਹੈ ਕਿ ਜਿਵੇਂ ਪਿਘਲਿਆ ਹੋਇਆ ਤਾਂਬਾ — ਉਬਲਦੇ ਪਾਣੀ ਵਾਂਗ ਢਿਡ ਵਿਚ ਜੋਸ਼ ਮਾਰਦਾ ਹੈ। ਫੇਰ ਨਰਕਗਾਮੀਆਂ ਨੂੰ ਸੰਬੋਧਨ ਕਰਕੇ ਇਹ ਫ਼ਰਮਾਇਆ ਹੈ ਕਿ — ਇਸ ਰੁਖ ਦਾ ਸੁਆਦ ਚਖ। ਤੂੰ ਵੱਡਾ ਪਤਿਵੰਤਾ ਤੇ

ਬਜ਼ੁਰਗ ਹੈ। ਇਹ ਬਚਨ ਵੱਡੀ ਕਰੋਪੀ ਦਾ ਹੈ। ਇਸ ਦਾ ਤਾਤਪਰਜ ਇਹ ਹੈ ਕਿ ਜੇ ਤੂੰ ਅਭਿਮਾਨ ਨਾ ਕਰਦਾ ਤੇ ਆਪਣੀ ਵਡਿਆਈ ਤੇ ਇੱਜ਼ਤ ਦਾ ਖਿਆਲ ਕਰ ਕੇ ਸੱਚਾਈ ਤੋਂ ਮੂੰਹ ਨਾ ਮੋੜਦਾ, ਤਾਂ ਅੱਜ ਇਹ ਕਸ਼ਟ ਤੈਨੂੰ ਝੱਲਣੇ ਨਾ ਪੈਂਦੇ। ਇਹ ਆਇਤ ਇਸ ਗੱਲ ਵਲ ਵੀ ਸੈਣਤ ਕਰਦੀ ਹੈ ਕਿ ਅਸਲ ਵਿਚ ਇਹ 'ਜ਼ਕੂਮ' ਪਦ 'ਜ਼ੁਕ' ਤੇ 'ਅਮ' ਦਾ ਸਮਾਸ ਹੈ। ਅਤੇ 'ਅਮ'

إِنَّكَ أَنتَ الْعَزِيزُ الْكَرِيمُ

ਦਾ ਸੰਖੇਪ ਹੈ, ਜਿਸ ਵਿਚ ਇਕ ਅੱਖਰ ਪਹਿਲਾ ਤੇ ਇਕ ਅੰਤਲਾ ਵਿਦਮਾਨ ਹੈ ਅਤੇ ਵਰਤੋਂ ਦੀ ਬਹੁਲਤਾ ਨੇ 'ਜ਼ਾਲ' ਨੂੰ 'ਜ਼ੇ' ਵਿਚ ਬਦਲ ਦਿੱਤਾ ਹੈ। ਸੋ ਗੱਲ ਕੀ, ਜਿਵੇਂ ਪ੍ਰਭੂ ਨੇ ਇਸ ਮਾਤਲੋਕ ਦੇ ਸ਼ਰਧਾ ਦੇ ਬਚਨ ਨੂੰ ਸਵਰਗ ਨਾਲ ਉਪਮਾ ਦਿੱਤੀ ਹੈ, ਉਸੇ ਤਰ੍ਹਾਂ ਇਸ ਜਗ ਦੇ ਬੇਈਮਾਨੀ ਦੇ ਬਚਨਾਂ ਨੂੰ ਜ਼ਕੂਮ (ਥੋਹਰ) ਦੇ ਰੂਪ ਵਿਚ ਵਰਣਨ ਕੀਤਾ ਹੈ ਤੇ ਉਸ ਨੂੰ ਨਰਕ ਦਾ ਰੁਖ ਬਿਆਨਿਆ ਹੈ ਤੇ ਇਹ ਦੱਸਿਆ ਹੈ ਕਿ ਸਵਰਗ ਤੇ ਨਰਕ ਦਾ ਮੂਲ ਇਸ ਮਾਤਲੋਕ ਤੋਂ ਹੀ ਅਰੰਭ ਹੋ ਜਾਂਦਾ ਹੈ; ਜਿਹਾ ਕਿ ਨਰਕ ਬਾਰੇ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :-

نَارُ اللَّهِ الْمُوقَدَةُ ۝ الَّتِي تَطَّلِعُ عَلَى الْأَفْئِدَةِ ۝

ਅਰਥਾਤ—ਨਰਕ ਉਹ ਅੱਗ ਹੈ, ਜਿਸ ਦਾ ਸੋਮਾ ਪ੍ਰਭੂ ਦੀ ਕਰੋਪੀ ਹੈ ਤੇ ਉਹ ਪਾਪਾਂ ਦੁਆਰਾ ਭੜਕਦੀ ਹੈ। ਪਹਿਲਾਂ ਉਹ ਦਿਲ ਤੇ ਕਾਬੂ ਪਾਉਂਦੀ ਹੈ। ਇਹ ਇਸ ਗਲ ਵਲ ਸੈਣਤ ਹੈ ਕਿ ਇਸ ਅੱਗ ਦਾ ਅਸਲ ਮੂਲ ਓਹ ਚਿੰਤਾ, ਹਸਰਤਾਂ ਤੇ ਪੀੜਾਂ ਹਨ, ਜੋ ਦਿਲ ਨੂੰ ਫੜਦੀਆਂ ਹਨ; ਕਿਉਂਕਿ ਸਾਰੇ ਆਤਮਕ ਕਸ਼ਟ ਪਹਿਲਾਂ ਦਿਲ ਤੋਂ ਹੀ ਸ਼ੁਰੂ ਹੁੰਦੇ ਹਨ, ਫੇਰ ਸਾਰੇ ਸਰੀਰ ਨੂੰ ਘੇਰ ਲੈਂਦੇ ਹਨ। ਫੇਰ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :—

وَقُودُهَا النَّاسُ وَالْحِجَارَةُ

ਅਰਥਾਤ—ਨਰਕਾਂ ਦਾ ਬਾਲਣ, ਜਿਸ ਨਾਲ ਉਹ ਅੱਗ ਸਦਾ ਭੜਕਦੀ ਰਹਿੰਦੀ ਹੈ, ਦੋ ਚੀਜ਼ਾਂ ਹਨ — ਇਕ ਓਹ ਪ੍ਰਾਣੀ, ਜੋ ਸੱਚੇ ਪ੍ਰਭੂ ਦਾ ਤਿਆਗ ਕਰ ਕੇ ਦੂਜੀਆਂ ਚੀਜ਼ਾਂ ਦੀ ਪੂਜਾ ਕਰਦੇ ਹਨ, ਜਾਂ ਓਹਨਾਂ ਦੀ ਮਰਜ਼ੀ ਨਾਲ ਓਹਨਾਂ ਦੀ ਪੂਜਾ ਕੀਤੀ ਜਾਂਦੀ ਹੈ; ਜਿਹਾ ਕਿ ਫ਼ਰਮਾਇਆ ਹੈ ਕਿ : -

إِنَّكُمْ وَمَا تَعْبُدُونَ مِنْ دُونِ اللهِ حَصَبُ جَهَنَّمَ

ਅਰਥਾਤ—ਤੁਸੀਂ ਤੇ ਤੁਹਾਡੇ ਝੂਠੇ ਇਸ਼ਟ ਦੇਵ—ਜੋ ਮਨੁੱਖ ਹੋ ਕੇ ਪ੍ਰਭੂ ਕਹਾਉਂਦੇ ਰਹੇ ਹਨ, ਨਰਕ-ਕੁੰਡ ਵਿਚ ਸੁੱਟੇ ਜਾਣਗੇ। (੨) ਨਰਕਾਂ ਦਾ ਦੂਜਾ ਬਾਲਣ ਮੂਰਤੀਆਂ ਹਨ, ਭਾਵ ਇਹ ਹੈ ਕਿ ਜੇ ਇਹ ਚੀਜ਼ਾਂ ਨਾ ਹੁੰਦੀਆਂ, ਤਾਂ ਨਰਕ ਵੀ ਨਾ ਹੁੰਦਾ। ਸੋ ਏਹਨਾਂ ਸਾਰੀਆਂ ਆਇਤਾਂ ਤੋਂ ਪ੍ਰਗਟ ਹੈ ਕਿ ਪ੍ਰਭੂ ਦੀ ਪਵਿੱਤਰ ਬਾਣੀ ਵਿਚ ਸਵਰਗ ਤੇ ਨਰਕ ਇਸ ਭੂਤਕ ਸੰਸਾਰ ਵਾਂਗ ਨਹੀਂ ਹਨ; ਸਗੋਂ ਏਹਨਾਂ ਦੋਹਾਂ ਦਾ ਸੋਮਾ ਆਤਮਕ ਗੱਲਾਂ ਹਨ। ਹਾਂ, ਓਹ ਚੀਜ਼ਾਂ ਪਰਲੋਕ ਵਿਚ ਸਥੂਲ ਰੂਪ ਵਿਚ ਦਿਸਣਗੀਆਂ ਪਰ ਓਹ ਇਸ ਭੂਤਕ ਜਗਤ ਦੀਆਂ ਨਹੀਂ ਹੋਣਗੀਆਂ।

## ਪ੍ਰਭੂ ਨਾਲ ਆਤਮਿਕ ਸੰਬਧ ਪੈਦਾ ਕਰਨ ਦਾ ਸਾਧਨ

ਹੁਣ ਅਸੀਂ ਫੇਰ ਅਸਲ ਮਨੋਰਥ ਵਲ ਪਰਤ ਕੇ ਇਹ ਆਖਦੇ ਹਾਂ ਕਿ ਪ੍ਰਭੂ ਨਾਲ ਆਤਮਿਕ ਤੇ ਪੂਰਣ ਸੰਬੰਧ ਪੈਦਾ ਹੋਣ ਦਾ ਸਾਧਨ, ਜੋ ਕੁਰਾਨ ਸ਼ਰੀਫ਼ ਨੇ ਸਾਨੂੰ ਸਿਖਾਇਆ ਹੈ, ਇਸਲਾਮ ਤੇ ਸੂਰਤ ਫ਼ਾਤਿਹਾ ਹੈ। ਅਰਥਾਤ ਪਹਿਲਾਂ ਸਾਰਾ ਜੀਵਨ ਆਪਣੇ ਪ੍ਰਭੂ ਦੇ ਮਾਰਗ ਵਿਚ ਅਰਪਣ ਕਰ ਦੇਣਾ ਤੇ ਫੇਰ ਉਸ ਅਰਦਾਸ ਵਿਚ ਜੁੱਟੇ ਰਹਿਣਾ, ਜੋ ਸੂਰਤ ਫ਼ਾਤਿਹਾ ਵਿਚ ਮੁਸਲਮਾਨਾਂ ਨੂੰ ਸਿਖਾਈ ਗਈ ਹੈ। ਸਾਰੇ ਇਸਲਾਮ ਦਾ ਤਤ ਏਹ ਦੋਵੇਂ ਚੀਜ਼ਾਂ ਹਨ, ਇਸਲਾਮ ਤੇ ਸੂਰਤ

ਫ਼ਾਤਿਹਾ। ਇਸ ਮਾਤਲੋਕ ਵਿਚ ਪ੍ਰਭੂ ਦੀ ਪ੍ਰਾਪਤੀ ਤੇ ਸੱਚੀ ਮੁਕਤੀ ਦਾ ਅੰਮ੍ਰਿਤ ਪੀਣ ਵਾਸਤੇ ਏਹੋ ਇੱਕੋਇਕ ਉੱਚਾ ਸਾਧਨ ਹੈ; ਸਗੋਂ ਏਹੋ ਹੀ ਇੱਕੋਇਕ ਸਾਧਨ ਹੈ, ਜੋ ਕੁਦਰਤ ਦੇ ਕਾਨੂੰਨ ਨੇ ਮਨੁੱਖ ਦੀ ਉੱਚੀ ਉੱਨਤੀ ਤੇ ਪ੍ਰਭੂ ਪ੍ਰਾਪਤੀ ਲਈ ਨੀਅਤ ਕੀਤਾ ਹੋਇਆ ਹੈ। ਉਹੋ ਪ੍ਰਾਣੀ ਪ੍ਰਭੂ ਨੂੰ ਪ੍ਰਾਪਤ ਹੁੰਦੇ ਹਨ, ਜੋ ਇਸਲਾਮ ਦੇ ਭਾਵ ਦੀ ਆਤਮਕ ਅੱਗ ਵਿਚ ਪ੍ਰਵੇਸ਼ ਕਰਦੇ ਹਨ ਤੇ ਫ਼ਾਤਿਹਾ ਦੀ ਅਰਦਾਸ ਵਿਚ ਰੁਝੇ ਰਹਿੰਦੇ ਹਨ। ਇਸਲਾਮ ਕੀ ਚੀਜ਼ ਹੈ, ਉਹੋ ਹੀ ਬਲਦੀ ਹੋਈ ਅੱਗ, ਜੋ ਸਾਡੇ ਇਸ ਨਿਗੁਣੇ ਜੀਵਨ ਨੂੰ ਭਸਮ ਕਰਕੇ, ਤੇ ਸਾਡੇ ਝੂਠੇ ਇਸ਼ਟ ਦੇਵਾਂ ਨੂੰ ਸਾੜ ਕੇ ਸੱਚੇ ਤੇ ਪਾਕ ਇਸ਼ਟ ਅੱਗੇ ਸਾਡੇ ਤਨ, ਮਨ ਤੇ ਧਨ ਦੀ ਕੁਰਬਾਨੀ ਪੇਸ਼ ਕਰਦੀ ਹੈ। ਅਜੇਹੇ ਸੰਮੇ ਵਿਚ ਪ੍ਰਵੇਸ਼ ਕਰਕੇ ਅਸੀਂ ਇਕ ਨਵੇਂ ਜੀਵਨ ਦਾ ਅੰਮ੍ਰਿਤ ਪਾਨ ਕਰਦੇ ਹਾਂ ਅਤੇ ਸਾਡੀਆਂ ਸਾਰੀਆਂ ਆਤਮਿਕ ਸ਼ਕਤੀਆਂ ਪ੍ਰਭੂ ਨਾਲ ਇਉਂ ਪੇਉਂਦ ਫੜ ਲੈਂਦੀਆਂ ਹਨ, ਜਿਵੇਂ ਕਿ ਇਕ ਸੰਬੰਧ ਦੀ ਦੂਜੇ ਸੰਬੰਧ ਨਾਲ ਪੇਉਂਦ ਕੀਤੀ ਜਾਂਦੀ ਹੈ। ਬਿਜਲੀ ਦੀ ਅੱਗ ਵਾਂਗ ਇਕ ਅੱਗ ਸਾਡੇ ਅਦਰੋਂ ਨਿਕਲਦੀ ਹੈ ਤੇ ਇਕ ਅੱਗ ਉਪਰੋਂ ਸਾਡੇ ਤੇ ਉਤਰਦੀ ਹੈ। ਏਹਨਾਂ ਦੋਹਾਂ ਚਿੰਗਾੜੀਆਂ ਦੇ ਮਿਲਣ ਨਾਲ ਸਾਡਾ ਸਾਰਾ ਲੋਭ, ਮੋਹ ਤੇ ਪ੍ਰਭੂ ਤੋਂ ਛੁੱਟ ਦੂਜੀਆਂ ਚੀਜ਼ਾਂ ਦਾ ਪਿਆਰ ਭਸਮ ਹੋ ਜਾਂਦਾ ਹੈ। ਸਾਡਾ ਪਹਿਲਾ ਜੀਵਨ ਮੁਕ ਜਾਂਦਾ ਹੈ। ਇਸ ਹਾਲਤ ਦਾ ਨਾਂ ਕੁਰਾਨ ਸ਼ਰੀਫ਼ ਅਨੁਸਾਰ ਇਸਲਾਮ ਹੈ। ਇਸਲਾਮ ਨਾਲ ਸਾਡੀਆਂ ਮਨੋਕਾਮਨਾਵਾਂ ਨੂੰ ਮੌਤ ਆ ਜਾਂਦੀ ਹੈ। ਫੇਰ ਅਰਦਾਸ ਦੁਆਰਾ ਅਸੀਂ ਮੁੜ ਸੁਰਜੀਤ ਹੋ ਜਾਂਦੇ ਹਾਂ। ਇਸ ਦੂਜੇ ਜੀਵਨ ਲਈ ਅਕਾਸ਼ ਬਾਣੀ ਦਾ ਹੋਣਾ ਜ਼ਰੂਰੀ ਹੈ। ਇਸ ਟਿਕਾਣੇ ਤੇ ਪੁਜਣ ਦਾ ਨਾਂ 'ਲਿਕਾਇ ਇਲਾਹੀ' ਹੈ, ਅਰਥਾਤ ਪ੍ਰਭੂ ਦਾ ਦੀਦਾਰ ਤੇ ਪ੍ਰਭੂ ਦਾ ਦਰਸ਼ਨ। ਇਸ ਅਸਥਾਨ ਤੇ ਪੁਜ ਕੇ ਪ੍ਰਾਣੀ ਦਾ ਪ੍ਰਭੂ ਨਾਲ ਉਹ ਸੰਬੰਧ ਹੋ ਜਾਂਦਾ ਹੈ ਕਿ ਜਾਣੋਂ ਉਹ ਉਸ ਨੂੰ ਆਪਣੀਆਂ ਅੱਖਾਂ ਨਾਲ ਪਰਤਖ ਰੂਪ ਵਿਚ ਵੇਖ ਰਿਹਾ ਹੈ। ਉਸ ਨੂੰ ਬਲ ਦਿੱਤਾ ਜਾਂਦਾ ਹੈ ਤੇ ਉਸ ਦੇ ਸਾਰੇ ਇੰਦਰੇ ਤੇ ਅੰਦਰਲੀਆਂ ਸ਼ਕਤੀਆਂ ਪ੍ਰਕਾਸ਼ਮਈ ਹੋ ਜਾਂਦੀਆਂ ਹਨ। ਪਵਿੱਤਰ ਜੀਵਨ ਦੀ ਖਿੱਚ ਵੱਡੇ ਜ਼ੋਰ-ਸ਼ੋਰ ਨਾਲ ਅਰੰਭ ਹੋ ਜਾਂਦੀ ਹੈ। ਇਸ ਟਿਕਾਣੇ ਤੇ ਪੁਜ ਕੇ ਪ੍ਰਭੂ ਪ੍ਰਾਣੀ ਦੀਆਂ

ਅੱਖਾਂ ਹੋ ਜਾਂਦਾ ਹੈ. ਜਿਨ੍ਹਾਂ ਨਾਲ ਉਹ ਵੇਖਦਾ ਹੈ; ਜ਼ਬਾਨ ਹੋ ਜਾਂਦਾ ਹੈ, ਜਿਸ ਨਾਲ ਉਹ ਬੋਲਦਾ ਹੈ, ਹੱਥ ਹੋ ਜਾਂਦਾ ਹੈ, ਜਿਨ੍ਹਾਂ ਨਾਲ ਉਹ ਹਮਲਾ ਕਰਦਾ ਹੈ: ਕੰਨ ਹੋ ਜਾਂਦਾ ਹੈ; ਜਿਨ੍ਹਾਂ ਨਾਲ ਉਹ ਸੁਣਦਾ ਹੈ ਤੇ ਪੈਰ ਹੋ ਜਾਂਦਾ ਹੈ; ਜਿਨ੍ਹਾਂ ਨਾਲ ਉਹ ਤੁਰਦਾ ਹੈ। ਇਸੇ ਪਾਸੇ ਸੈਣਤ ਕਰਨ ਲਈ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

يَدُ اللهِ فَوْقَ اَيْدِيْهِمْ

ਅਰਥਾਤ - ਇਹ ਉਸ ਦਾ ਹੱਥ ਪ੍ਰਭੂ ਦਾ ਹੱਥ ਹੈ, ਜੋ ਓਹਨਾਂ ਦੇ ਹੱਥਾਂ ਤੇ ਹੈ ਅਤੇ ਇਸੇ ਤਰ੍ਹਾਂ ਇਹ ਫ਼ਰਮਾਇਆ ਹੈ ਕਿ :-

وَمَا رَمَيْتَ اِذْ رَمَيْتَ وَ لٰكِنَّ اللهَ رَمٰى

ਅਰਥਾਤ—ਜੋ ਤੂੰ ਚਲਾਇਆ ਹੈ, ਉਹ ਤੂੰ ਨਹੀਂ ਚਲਾਇਆ, ਸਗੋਂ ਪ੍ਰਭੂ ਨੇ ਆਪ ਚਲਾਇਆ ਹੈ।

ਗੱਲ ਕੀ ਇਸ ਟਿਕਾਣੇ ਤੇ ਪ੍ਰਭੂ ਨਾਲ ਪੂਰਨ ਮੇਲ ਹੋ ਜਾਂਦਾ ਹੈ ਅਤੇ ਪ੍ਰਭੂ ਦੀ ਪਾਕ ਮਰਜ਼ੀ ਪ੍ਰਾਣੀ ਦੇ ਰੋਮ ਰੋਮ ਵਿਚ ਸਮਾ ਜਾਂਦੀ ਹੈ। ਸਦਾਚਾਰਕ ਤਾਕਤਾਂ ਜੋ ਪਹਿਲਾਂ ਵੱਡੀਆਂ ਕਮਜ਼ੋਰ ਸਨ, ਇਸ ਥਾਂ ਪੁਜ ਕੇ ਅਚੱਲ ਪਹਾੜ ਵਾਂਗ ਬਲਵਾਨ ਭਾਸਣ ਲਗ ਪੈਂਦੀਆਂ ਹਨ, ਸੋਚ ਤੇ ਸਮਝ ਵੱਡੀ ਉਜਾਗਰ ਹੋ ਜਾਂਦੀ ਹੈ। ਏਹੋ ਭਾਵ ਇਸ ਆਇਤ ਦਾ ਹੈ ਕਿ :—

وَ اَيَّدَهُمْ بِرُوْحٍ مِّنْهُ

ਇਸ ਟਿਕਾਣੇ ਤੇ ਪ੍ਰੇਮ ਤੇ ਇਸ਼ਕ ਦੀਆਂ ਨਹਿਰਾਂ ਇਸ ਤਰ੍ਹਾਂ ਠਾਠਾਂ ਮਾਰਦੀਆਂ ਹਨ ਕਿ ਪ੍ਰਭੂ ਵਾਸਤੇ ਮਰਨਾ, ਵੱਡੇ ਵੱਡੇ ਕਸ਼ਟ ਝੱਲਣਾ ਤੇ ਬੇਪਤਿ ਹੋਣਾ ਅਜੇਹਾ ਸੌਖਾ ਹੋ ਜਾਂਦਾ ਹੈ ਕਿ ਜਾਣੋ ਇਕ ਹੌਲਾ ਜੇਹਾ ਤੀਲਾ ਤੋੜਨਾ ਹੈ। ਪ੍ਰਾਣੀ ਸੁਤੇਸਿਧ ਆਪਣੇ ਪ੍ਰਭੂ ਵਲ ਖਿੱਚਿਆ ਚਲਾ ਜਾਂਦਾ ਹੈ। ਉਹ ਇਹ ਨਹੀਂ ਜਾਣਦਾ ਕਿ ਕੌਣ ਖਿੱਚ ਰਿਹਾ ਹੈ ਇਕ ਗੁਪਤ ਹੱਥ ਉਸ ਨੂੰ ਚੁੱਕੀ ਫਿਰਦਾ

ਹੈ ਅਤੇ ਪ੍ਰਭੂ ਦੀ ਇੱਛਾ ਨੂੰ ਪੂਰਾ ਕਰਨਾ ਉਸ ਦੇ ਜੀਵਨ ਦਾ ਅਸਲ ਮੁੱਦਾ ਬਣ ਜਾਂਦਾ ਹੈ। ਇਸ ਟਿਕਾਣੇ ਤੇ ਪੁਜ ਕੇ ਪ੍ਰਭੂ ਅਤਿ ਨੇੜੇ ਦਿੱਸਦਾ ਹੈ; ਜਿਹਾ ਕਿ ਉਸ ਨੇ ਇਹ ਫ਼ਰਮਾਇਆ ਹੈ ਕਿ :—

نَحْنُ اَقْرَبُ اِلَيْهِ مِنْ حَبْلِ الْوَرِيْدِ ○

ਅਰਥਾਤ—ਅਸੀਂ ਉਸ ਦੀ ਸ਼ਾਹਰਗ ਤੋਂ ਵੀ ਨੇੜੇ ਹਾਂ। ਇਸ ਅਵਸਥਾ ਵਿਚ ਇਸ ਦਰਜੇ ਦਾ ਪ੍ਰਾਣੀ ਅਜੇਹਾ ਹੁੰਦਾ ਹੈ ਕਿ ਜਿਸ ਤਰ੍ਹਾਂ ਇਕ ਫਲ ਪਕ ਕੇ ਆਪਣੇ ਆਪ ਰੁਖ ਤੋਂ ਡਿਗ ਪੈਂਦਾ ਹੈ। ਇਸੇ ਤਰ੍ਹਾਂ ਇਸ ਦਰਜੇ ਤੇ ਪੁਜ ਕੇ ਪ੍ਰਾਣੀ ਦੇ ਸਾਰੇ ਹੀ ਨਿਗੂਣੇ ਸੰਬੰਧ ਟੁੱਟ ਜਾਂਦੇ ਹਨ। ਉਸਦਾ ਆਪਣੇ ਪ੍ਰਭੂ ਨਾਲ ਵੱਡਾ ਡੂੰਘਾ ਮੇਲ ਹੋ ਜਾਂਦਾ ਹੈ। ਉਹ ਰਚਨਾ ਤੋਂ ਦੂਰ ਚਲਾ ਜਾਂਦਾ ਹੈ ਤੇ ਰਚਨਹਾਰ ਦੀ ਅਕਾਸ਼ ਬਾਣੀ ਨਾਲ ਨਿਵਾਜਿਆ ਜਾਂਦਾ ਹੈ। ਇਸ ਦਰਜੇ ਦੀ ਪ੍ਰਾਪਤੀ ਦੇ ਬੂਹੇ ਹੁਣ ਵੀ ਖੁਲ੍ਹੇ ਹਨ; ਜਿਹਾ ਕਿ ਪਹਿਲਾਂ ਖੁਲ੍ਹੇ ਸਨ। ਹੁਣ ਵੀ ਪ੍ਰਭੂ ਦੀ ਕਿਰਪਾ ਢੂੰਡਣ ਵਾਲਿਆਂ ਨੂੰ ਇਹ ਇਨਾਮ ਪ੍ਰਦਾਨ ਕਰਦੀ ਹੈ; ਜਿਵੇਂ ਕਿ ਪਹਿਲਾਂ ਕਰਦੀ ਸੀ। ਪਰ ਇਹ ਮਾਰਗ ਕੇਵਲ ਗੱਲਾਂ ਨਾਲ ਪ੍ਰਾਪਤ ਨਹੀਂ ਹੋ ਸਕਦਾ ਤੇ ਨਾ ਨਿਗੂਣੀਆਂ ਗੱਲਾਂ ਤੇ ਫੜਾਂ ਮਾਰਨ ਨਾਲ ਇਹ ਬੂਹਾ ਖੁਲ੍ਹ ਸਕਦਾ ਹੈ। ਚਾਹਵਾਨ ਤਾਂ ਬਹੁਤ ਹਨ, ਪਰ ਪਾਉਣ ਵਾਲੇ ਬਹੁਤ ਘਟ ਹਨ। ਇਸ ਦਾ ਮੂਲ ਕਾਰਣ ਏਹੋ ਹੈ ਕਿ ਇਹ ਦਰਜਾ ਸੱਚੀ ਸਰਗਰਮੀ ਤੇ ਸਿਰਤੋੜ ਜਤਨਾਂ ਨਾਲ ਸੰਬੰਧਤ ਹੈ। ਗੱਲਾਂ ਕਿਆਮਤ ਤਕ ਕਰਦੇ ਰਹੋ, ਕੀ ਬਣ ਸਕਦਾ ਹੈ ? ਸਿਦਕ ਨਾਲ ਇਸ ਅਗ ਤੇ ਕਦਮ ਰੱਖਣਾ — ਜਿਸ ਦੇ ਸਹਿਮ ਨਾਲ ਲੋਕ ਨੱਸਦੇ ਹਨ — ਉਸ ਦੇ ਮਾਰਗ ਦੀ ਪਹਿਲੀ ਸ਼ਰਤ ਹੈ। ਜੇ ਅਮਲੀ ਸਰਗਰਮੀ ਨਹੀਂ, ਤਾਂ ਫੜਾਂ ਤੁਛ ਹਨ। ਇਸ ਬਾਰੇ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ : —

وَاِذَا سَاَلَكَ عِبَادِىْ عَنِّىْ فَاِنِّىْ قَرِيْبٌ اُجِيْبُ دَعْوَةَ الدَّاعِ اِذَا
دَعَانِ فَلْيَسْتَجِيْبُوْا لِىْ وَلْيُؤْمِنُوْا بِىْ لَعَلَّهُمْ يَرْشُدُوْنَ ○

ਅਰਥਾਤ—ਜੇ ਮੇਰੇ ਭਗਤ-ਜਨ ਮੇਰੇ ਬਾਰੇ ਤੇਰੇ ਤੇ ਪ੍ਰਸ਼ਨ ਕਰਨ ਕਿ ਉਹ ਕਿੱਥੇ ਹੈ ? ਤਾਂ ਤੂੰ ਓਹਨਾਂ ਨੂੰ ਕਹਿ ਦੇ ਕਿ ਉਹ ਤੁਹਾਡੇ ਬਹੁਤ ਲਾਗੇ ਹੈ। ਮੈਂ ਅਰਦਾਸ ਕਰਨ ਵਾਲੇ ਦੀ ਅਰਦਾਸ ਸੁਣਨਹਾਰ ਹਾਂ। ਸੋ ਚਾਹੀਦਾ ਹੈ ਕਿ ਓਹ ਅਰਦਾਸਾਂ ਦੁਆਰਾ ਮੇਰੀ ਪ੍ਰਾਪਤੀ ਦੀ ਢੂੰਡ ਕਰਨ ਤੇ ਮੇਰੇ ਉਤੇ ਸ਼ਰਧਾ ਧਾਰਨ ਕਰਨ, ਤਾਂ ਜੁ ਸਫਲ ਹੋ ਜਾਣ।

# ਦੂਜਾ ਪ੍ਰਸ਼ਨ

## ਮਰਨ ਮਗਰੋਂ ਪ੍ਰਾਣੀ ਮਾਤਰ ਦੀ ਕੀ ਅਵਸਥਾ ਹੁੰਦੀ ਹੈ ?

ਸੋ ਇਸ ਪ੍ਰਸ਼ਨ ਦੇ ਉੱਤਰ ਵਿਚ ਇਹ ਬੇਨਤੀ ਹੈ ਕਿ ਮਰਨ ਮਗਰੋਂ ਪ੍ਰਾਣੀ ਮਾਤਰ ਦੀ ਜੋ ਅਵਸਥਾ ਹੁੰਦੀ ਹੈ, ਉਹ ਵਾਸਤਵ ਵਿਚ ਕੋਈ ਨਵੀਂ ਅਵਸਥਾ ਨਹੀਂ; ਸਗੋਂ ਊਹੋ ਮਾਤਲੋਕ ਦੇ ਜੀਵਨ ਦੀ ਅਵਸਥਾ ਹੋਰ ਸਪਸ਼ਟ ਹੋ ਜਾਂਦੀ ਹੈ। ਪ੍ਰਾਣੀ ਮਾਤਰ ਦੇ ਸਿੱਧਾਂਤਾਂ ਤੇ ਕਰਤੂਤਾਂ ਦੀ ਭਲੀ ਜਾਂ ਬੁਰੀ ਜੋ ਹਾਲਤ ਹੁੰਦੀ ਹੈ, ਉਹ ਇਸ ਮਾਤਲੋਕ ਵਿਚ ਤਾਂ ਉਸ ਦੇ ਅੰਦਰ ਲੁਪਤ ਹੁੰਦੀ ਹੈ। ਉਸ ਦਾ ਤਰਿਆਕ ਜਾਂ ਜ਼ਹਿਰ ਪ੍ਰਾਣੀ ਤੇ ਇਕ ਗੁਪਤ ਪ੍ਰਭਾਵ ਪਾਉਂਦਾ ਹੈ। ਪਰ ਪਰਲੋਕ ਵਿਚ ਇਹ ਨਹੀਂ ਹੋਵੇਗਾ; ਸਗੋਂ ਓਹ ਸਾਰੀਆਂ ਹਾਲਤਾਂ ਆਪਣਾ ਆਪਣਾ ਖੁਲ੍ਹਾ ਰੂਪ ਵਿਖਾਉਣਗੀਆਂ। ਇਸ ਦੀ ਉਦਾਹਰਣ ਸੁਪਨਿਆਂ ਵਿਚ ਮਿਲਦੀ ਹੈ ਕਿ ਮਨੁੱਖ ਦੇ ਸਰੀਰ ਵਿਚ ਜਿਸ ਤਰ੍ਹਾਂ ਦੇ ਮਾਦੇ ਪ੍ਰਬਲ ਹੁੰਦੇ ਹਨ, ਸੁਪਨੇ ਵਿਚ ਉਸੇ ਤਰ੍ਹਾਂ ਦੀਆਂ ਸਰੀਰਕ ਹਾਲਤਾਂ ਦਿਸਦੀਆਂ ਹਨ। ਜਦ ਕੋਈ ਤੇਜ਼ ਤਾਪ ਚੜ੍ਹਨ ਵਾਲਾ ਹੁੰਦਾ ਹੈ, ਤਾਂ ਸੁਪਨੇ ਵਿਚ ਆਮ ਤੌਰ ਤੇ ਅੱਗ ਤੇ

ਅੱਗ ਦੀਆਂ ਚੰਗਿਆੜੀਆਂ ਦਿਸਦੀਆਂ ਹਨ। ਇਸੇ ਤਰ੍ਹਾਂ ਬਲਗਮੀ ਤਪਾਂ ਤੇ ਜ਼ੁਕਾਮ ਦੇ ਜ਼ੋਰ ਵਿਚ ਮਨੁੱਖ ਆਪਣੇ ਆਪ ਨੂੰ ਪਾਣੀ ਵਿਚ ਵੇਖਦਾ ਹੈ। ਗੱਲ ਕੀ, ਜਿਸ ਤਰ੍ਹਾਂ ਦੇ ਰੋਗਾਂ ਲਈ ਸਰੀਰ ਨੇ ਤਿਆਰੀ ਕੀਤੀ ਹੁੰਦੀ ਹੈ, ਉਹੋ ਅਵਸਥਾ ਰੂਪਮਾਨ ਹੋ ਕੇ ਸੁਪਨੇ ਵਿਚ ਨਜ਼ਰ ਆ ਜਾਂਦੀ ਹੈ। ਸੋ ਸੁਪਨੇ ਦੇ ਸਿਲਸਿਲੇ ਤੇ ਵਿਚਾਰ ਕਰਨ ਨਾਲ ਹਰੇਕ ਮਨੁੱਖ ਇਹ ਸਮਝ ਸਕਦਾ ਹੈ ਕਿ ਪਰਲੋਕ ਬਾਰੇ ਵੀ ਏਹੋ ਨੇਮ ਹੈ; ਕਿਉਂਕਿ ਜਿਸ ਤਰ੍ਹਾਂ ਸੁਪਨਾ ਸਾਡੇ ਵਿਚ ਇਕ ਖਾਸ ਵਟਾਉ ਪੈਦਾ ਕਰਕੇ ਆਤਮਿਕ ਅਵਸਥਾ ਨੂੰ ਸਰੀਰਕ ਤੌਰ ਤੇ ਦਸ ਦਿੰਦਾ ਹੈ, ਉਸ ਪਰਲੋਕ ਵਿਚ ਵੀ ਏਹੋ ਹੋਵੇਗਾ। ਉਸ ਦਿਨ ਸਾਡੇ ਕਰਮ ਤੇ ਕਰਮਾਂ ਦੇ ਸਿੱਟੇ ਰੂਪਮਾਨ ਹੋ ਕੇ ਪਰਗਟ ਹੋਣਗੇ। ਜੋ ਕੁਝ ਅਸੀਂ ਇਸ ਪਰਲੋਕ ਵਿਚੋਂ ਗੁਪਤ ਰੂਪ ਵਿਚ ਆਪਣੇ ਨਾਲ ਲੈ ਜਾਵਾਂਗੇ, ਓਹ ਸਭ ਕੁਝ ਉਸ ਦਿਨ ਸਾਡੇ ਮੂੰਹ ਤੇ ਪਰਗਟ ਰੂਪ ਵਿਚ ਦਿਸੇਗਾ। ਜਿਸ ਤਰ੍ਹਾਂ ਪ੍ਰਾਣੀ ਸੁਪਨੇ ਵਿਚ ਜੋ ਕੁਝ ਭਿੰਨ ਭਿੰਨ ਰੂਪਾਂ ਦੀਆਂ ਚੀਜ਼ਾਂ ਵੇਖਦਾ ਹੈ, ਤੇ ਕਦੇ ਇਹ ਵਹਿਮ ਵੀ ਨਹੀਂ ਕਰਦਾ ਕਿ ਇਹ ਰੂਪਮਾਨ ਚੀਜ਼ਾਂ ਹਨ; ਸਗੋਂ ਉਹ ਏਹਨਾਂ ਨੂੰ ਸਚ ਮੁਚ ਸਥੂਲ ਚੀਜ਼ਾਂ ਹੀ ਸਮਝਦਾ ਹੈ; ਇਸੇ ਤਰ੍ਹਾਂ ਪਰਲੋਕ ਵਿਚ ਹੋਵੇਗਾ; ਸਗੋਂ ਪ੍ਰਭੂ ਰੂਪਮਾਨ ਚੀਜ਼ਾਂ ਦੁਆਰਾ ਆਪਣੀ ਨਵੀਂ ਕੁਦਰਤ ਦੱਸੇਗਾ; ਕਿ ਉਹ ਪੂਰਣ ਕਦਰਤ ਹੈ। ਸੋ ਜੇ ਅਸੀਂ ਰੂਪਮਾਨ ਦਾ ਨਾਂ ਵੀ ਨਾ ਲਈਏ, ਤੇ ਏਹੋ ਕਹਿ ਦੇਈਏ ਕਿ ਪ੍ਰਭੂ ਦੀ ਕੁਦਰਤ ਨਾਲ ਉਹ ਇਕ ਨਵਾਂ ਜਨਮ ਹੈ, ਤਾਂ ਇਹ ਗੱਲ ਉੱਕੀ ਹੀ ਠੀਕ, ਸੱਚੀ ਤੇ ਯਥਾਰਥ ਹੋਵੇਗੀ। ਪ੍ਰਭੂ ਦਾ ਫ਼ਰਮਾਨ ਹੈ ਕਿ :—

فَلَا تَعْلَمُ نَفْسٌ مَّا أُخْفِيَ لَهُم مِّن قُرَّةِ أَعْيُنٍ

ਅਰਥਾਤ—ਕੋਈ ਵੀ ਨੇਕੀ ਕਰਨ ਵਾਲਾ ਪ੍ਰਾਣੀ ਇਹ ਨਹੀਂ ਜਾਣਦਾ ਕਿ ਓਹ ਕੀ ਕੀ ਪਦਾਰਥ ਹਨ, ਜੋ ਉਸ ਦੇ ਵਾਸਤੇ ਗੁਪਤ ਹਨ। ਸੋ ਪ੍ਰਭੂ ਨੇ ਏਹਨਾਂ ਸਾਰੇ ਪਦਾਰਥਾਂ ਨੂੰ ਗੁਪਤ ਵਰਣਨ ਕੀਤਾ ਹੈ, ਜਿਨ੍ਹਾਂ ਦੀ ਇਸ ਮਾਤਲੋਕ ਵਿਚ ਕੋਈ ਉਦਾਹਰਣ ਨਹੀਂ। ਇਹ ਤਾਂ ਸਪਸ਼ਟ ਹੈ ਕਿ ਇਸ ਮਾਤਲੋਕ ਦੇ ਪਦਾਰਥ ਸਾਡੇ ਤੇ ਗੁਪਤ ਨਹੀਂ ਹਨ। ਦੁਧ, ਅਨਾਰ ਤੇ ਅੰਗੂਰਾਂ ਆਦਿ ਤੋਂ ਅਸੀਂ

ਗਿਆਤ ਹਾਂ। ਅਸੀਂ ਸਦਾ ਏਹਨਾਂ ਨੂੰ ਖਾਂਦੇ ਰਹਿੰਦੇ ਹਾਂ, ਤਾਂ ਇਸ ਤੋਂ ਪਤਾ ਲਗਦਾ ਹੈ ਕਿ ਓਹ ਚੀਜ਼ਾਂ ਹੋਰ ਹਨ। ਓਹਨਾਂ ਚੀਜ਼ਾਂ ਦੀ ਕੇਵਲ ਨਾਂ ਦੀ ਹੀ ਸਾਂਝ ਹੈ। ਸੋ ਜਿਸ ਪ੍ਰਾਣੀ ਨੇ ਸਵਰਗੀ ਪਦਾਰਥਾਂ ਨੂੰ ਇਸ ਮਾਤਲੋਕ ਦੀਆਂ ਚੀਜ਼ਾਂ ਦਾ ਸਮੁਦਾਇ ਸਮਝਿਆ ਹੈ, ਉਸ ਨੇ ਕੁਰਾਨ ਸ਼ਰੀਫ਼ ਦਾ ਇਕ ਅੱਖਰ ਵੀ ਨਹੀਂ ਸਮਝਿਆ।

ਇਸ ਆਇਤ ਦੀ ਵਿਆਖਿਆ ਕਰਦਿਆਂ ਹੋਇਆਂ — ਜੋ ਮੈਂ ਹੁਣੇ ਕੀਤੀ ਹੈ — ਸਾਡੇ ਪਿਆਰੇ ਨਬੀ ਫ਼ਰਮਾਉਂਦੇ ਹਨ ਕਿ ਸਵਰਗ ਤੇ ਉਸ ਦੇ ਪਦਾਰਥ ਉਹ ਚੀਜ਼ਾਂ ਹਨ, ਜੋ ਨਾ ਕਦੇ ਕਿਸੇ ਅੱਖ ਨੇ ਵੇਖੀਆਂ ਹਨ, ਤੇ ਨਾ ਕਿਸੇ ਕੰਨ ਨੇ ਸੁਣੀਆਂ ਹਨ, ਨਾ ਮਨਾਂ ਵਿਚ ਓਹਨਾਂ ਦਾ ਵਿਚਾਰ ਆਇਆ ਹੈ; ਹਾਲਾਂਕਿ ਅਸੀਂ ਸੰਸਾਰੀ ਪਦਾਰਥ ਅੱਖਾਂ ਨਾਲ ਵੀ ਵੇਖਦੇ ਹਾਂ, ਕੰਨਾਂ ਨਾਲ ਵੀ ਸੁਣਦੇ ਹਾਂ ਤੇ ਸਾਡੇ ਦਿਲਾਂ ਵਿਚ ਵੀ ਓਹਨਾਂ ਦੇ ਵਿਚਾਰ ਆਉਂਦੇ ਹਨ। ਸੋ ਜਦ ਰੱਬ ਤੇ ਉਸ ਦਾ ਰਸੂਲ ਓਹਨਾਂ ਪਦਾਰਥਾ ਨੂੰ ਇਕ ਨਿਰਾਲੀਆਂ ਚੀਜ਼ਾਂ ਦਸਦਾ ਹੈ, ਤਾਂ ਅਸੀਂ ਉਸ ਸਮੇਂ ਕੁਰਾਨ ਸ਼ਰੀਫ਼ ਤੋਂ ਦੂਰ ਹੋ ਜਾਂਦੇ ਹਾਂ, ਜਦ ਇਹ ਵਿਚਾਰ ਕਰਦੇ ਹਾਂ ਕਿ ਸਵਰਗ ਵਿਚ ਵੀ ਸੰਸਾਰੀ ਦੁਧ ਹੀ ਹੋਵੇਗਾ, ਜੋ ਗਊਆਂ ਤੇ ਮਝਾਂ ਤੋਂ ਚੋਇਆ ਜਾਏਗਾ। ਜਾਣੋਂ, ਦੁਧ ਦੇਣ ਵਾਲੇ ਪਸ਼ੂਆਂ ਦੇ ਉਥੇ ਵਗਾਂ ਦੇ ਵਗ ਹੋਣਗੇ। ਰੁਖਾਂ ਉਤੇ ਮਧੁ ਦੀਆਂ ਮੱਖੀਆਂ ਨੇ ਮਧੁ ਦੇ ਅਨੇਕਾਂ ਛੱਤੇ ਲਾਏ ਹੋਣਗੇ। ਫ਼ਰਿਸ਼ਤੇ ਢੂੰਡ ਢੂੰਡ ਕੇ ਉਹ ਮਧੁ ਇਕੱਤਰ ਕਰਨਗੇ ਤੇ ਨਹਿਰਾਂ ਵਿਚ ਪਾਉਣਗੇ। ਕੀ ਅਜੇਹੇ ਵਿਚਾਰ ਉਸ ਸਿੱਖਿਆ ਨਾਲ ਕੋਈ ਮੇਲ ਖਾਂਦੇ ਹਨ, ਜੋ ਏਹਨਾਂ ਦੋ ਆਇਤਾਂ ਵਿਚ ਵਰਣਨ ਹੈ ਕਿ ਜਗ ਨੇ ਓਹਨਾਂ ਚੀਜ਼ਾਂ ਨੂੰ ਕਦੇ ਨਹੀਂ ਵੇਖਿਆ ਤੇ ਉਹ ਚੀਜ਼ਾਂ ਆਤਮਾ ਨੂੰ ਚਾਨਣਾ ਦਿੰਦੀਆਂ ਹਨ ਤੇ ਪ੍ਰਭੂ ਬਾਰੇ ਗਿਆਨ ਵਧਾਉਂਦੀਆਂ ਹਨ, ਅਰਥਾਤ ਓਹ ਆਤਮਾ ਦੀ ਖਾਧ-ਖੁਰਾਕ ਹਨ; ਭਾਵੇਂ ਓਹਨਾਂ ਦਾ ਸਾਰਾ ਨਕਸ਼ਾ ਸਰੀਰਕ ਰੂਪ ਵਿਚ ਵਰਣਨ ਕੀਤਾ ਗਿਆ ਹੈ, ਪਰ ਨਾਲ ਨਾਲ ਇਹ ਵੀ ਦੱਸਿਆ ਗਿਆ ਹੈ ਕਿ ਓਹਨਾਂ ਦਾ ਸੋਮਾ ਰੂਹ ਤੇ ਸਚਿਆਈ ਹੈ। ਕੋਈ ਪ੍ਰਾਣੀ ਇਹ ਭਰਮ ਨਾ ਕਰੇ ਕਿ ਕੁਰਾਨ ਸ਼ਰੀਫ਼ ਦੀ ਹੇਠ ਲਿਖੀ ਆਇਤ ਦਾ ਇਹ ਭਾਵ ਹੈ ਕਿ ਜੋ ਪਦਾਰਥ ਸਵਰਗ ਵਿਚ ਦਿੱਤੇ ਜਾਣਗੇ,

ਓਹਨਾਂ ਪਦਾਰਥਾਂ ਨੂੰ ਵੇਖ ਕੇ ਸਵਰਗ ਗਾਮੀ ਓਹਨਾਂ ਨੂੰ ਪਛਾਣ ਲੈਣਗੇ ਕਿ ਏਹੋ ਪਦਾਰਥ ਸਾਨੂੰ ਮਾਤਲੋਕ ਵਿਚ ਵੀ ਪ੍ਰਾਪਤ ਸਨ; ਜਿਹਾ ਕਿ ਪ੍ਰਭੂ ਨੇ ਫ਼ਰਮਾਇਆ ਹੈ ਕਿ :—

وَبَشِّرِ الَّذِينَ آمَنُوا وَعَمِلُوا الصَّالِحَاتِ أَنَّ لَهُمْ جَنَّاتٍ تَجْرِي
مِن تَحْتِهَا الْأَنْهَارُ كُلَّمَا رُزِقُوا مِنْهَا مِن ثَمَرَةٍ رِّزْقًا قَالُوا هَٰذَا
الَّذِي رُزِقْنَا مِن قَبْلُ وَأُتُوا بِهِ مُتَشَابِهًا

ਅਰਥਾਤ—ਜੋ ਲੋਕ ਸ਼ਰਧਾਲੂ ਤੇ ਸ਼ੁਭ ਕਰਮੀ ਹਨ, ਅਥਵਾ ਜਿਨ੍ਹਾਂ ਵਿਚ ਇਕ ਰਤੀ ਵੀ ਬੇਮੁੱਖਤਾਈ ਨਹੀਂ ਹੈ, ਓਹਨਾਂ ਨੂੰ ਇਹ ਖ਼ੁਸ਼ਖਬਰੀ ਦੇ ਦਿਓ ਕਿ ਓਹ ਉਸ ਸਵਰਗ ਨੂੰ ਪ੍ਰਾਪਤ ਹੋਣਗੇ, ਜਿਸ ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਜਦ ਓਹ ਪਰਲੋਕ ਵਿਚ ਓਹਨਾਂ ਰੁਖਾਂ ਦੇ ਓਹਨਾਂ ਫਲਾਂ ਵਿਚੋਂ — ਜੋ ਇਸ ਮਾਤਲੋਕ ਦੇ ਜੀਵਨ ਵਿਚ ਹੀ ਓਹਨਾਂ ਨੂੰ ਮਿਲ ਗਏ ਸਨ — ਪ੍ਰਾਪਤ ਕਰਨਗੇ, ਤਾਂ ਓਹ ਇਹ ਕਹਿਣਗੇ ਕਿ ਏਹ ਤਾਂ ਊਹੋ ਫਲ ਹਨ, ਜੋ ਸਾਨੂੰ ਪਹਿਲਾਂ ਵੀ ਪ੍ਰਦਾਨ ਕੀਤੇ ਗਏ ਸਨ; ਕਿਉਂਕਿ ਓਹ ਏਹਨਾਂ ਫਲਾਂ ਨੂੰ ਪਹਿਲੇ ਫਲਾਂ ਜੇਹੇ ਹੀ ਵੇਖਣਗੇ। ਸੋ ਇਸ ਦੇ ਹੁੰਦਿਆਂ ਇਹ ਭਰਮ ਕਰਨਾ ਕਿ ਪਹਿਲੇ ਫਲਾਂ ਦਾ ਭਾਵ ਮਾਤਲੋਕ ਦੇ ਪਦਾਰਥ ਹਨ, ਉੱਕਾ ਹੀ ਭੁੱਲ ਹੈ। ਇਹ ਇਸ ਆਇਤ ਦੇ ਅਸਲ ਅਰਥਾਂ ਤੇ ਇਸ ਦੀ ਵਿਆਖਿਆ ਦੇ ਉੱਕਾ ਹੀ ਉਲਟ ਹੈ; ਸਗੋਂ ਪ੍ਰਭੂ ਨੇ ਇਸ ਆਇਤ ਵਿਚ ਇਹ ਦਰਸਾਇਆ ਹੈ ਕਿ ਜੋ ਲੋਕ ਸ਼ਰਧਾਲੂ ਤੇ ਸ਼ੁਭ ਕਰਮੀ ਹਨ, ਓਹ ਆਪਣੀ ਹੱਥੀਂ ਇਹ ਸਵਰਗ ਬਣਾਉਂਦੇ ਹਨ, ਜਿਸ ਦੇ ਰੁਖ ਸ਼ਰਧਾ ਤੇ ਜਿਸ ਦੀਆਂ ਨਹਿਰਾਂ ਸ਼ੁਭ-ਕਰਮ ਹਨ। ਇਸੇ ਹੀ ਸਵਰਗ ਦੇ ਫਲ ਓਹ ਪਰਲੋਕ ਵਿਚ ਵੀ ਖਾਣਗੇ। ਓਹ ਫਲ ਵਧੇਰੇ ਸਪਸ਼ਟ ਤੇ ਮਿੱਠੇ ਹੋਣਗੇ; ਚੂੰਕਿ ਓਹ ਆਤਮਿਕ ਤੌਰ ਤੇ ਇਸੇ ਫਲ ਨੂੰ ਮਾਤਲੋਕ ਵਿਚ ਵੀ ਛਕ ਚੁਕੇ ਹੋਣਗੇ; ਇਸ ਲਈ ਓਹ ਪਰਲੋਕ ਵਿਚ ਓਹਨਾਂ ਨੂੰ ਪਛਾਣ ਲੈਣਗੇ ਤੇ ਇਹ ਕਹਿਣਗੇ ਕਿ ਏਹ ਤਾਂ ਊਹੋ ਫਲ ਭਾਸਦੇ ਹਨ, ਜੋ ਮਾਤਲੋਕ ਵਿਚ ਅਸੀਂ

ਖਾ ਚੁਕੇ ਹਾਂ। ਓਹ ਇਸ ਫਲ ਨੂੰ ਉਸ ਪਹਿਲੀ ਖਾਧ-ਖੁਰਾਕ ਜੇਹਾ ਹੀ ਸਮਝਣਗੇ। ਸੋ ਇਹ ਆਇਤ ਸਪਸ਼ਟ ਕਰ ਰਹੀ ਹੈ ਕਿ ਜੋ ਪ੍ਰਾਣੀ ਇਸ ਮਾਤ-ਲੋਕ ਵਿਚ ਪ੍ਰਭੂ ਦੇ ਪਿਆਰ ਤੇ ਪ੍ਰੇਮ ਦੀ ਖੁਰਾਕ ਖਾਂਦੇ ਸਨ, ਹੁਣ ਸਰੀਰਕ ਰੂਪ ਵਿਚ ਉਹੋ ਖੁਰਾਕ ਓਹਨਾਂ ਨੂੰ ਮਿਲੇਗੀ। ਚੂੰਕਿ ਓਹ ਪ੍ਰੀਤ ਤੇ ਪਿਆਰ ਦਾ ਸੁਆਦ ਚਖ ਚੁਕੇ ਸਨ ਤੇ ਉਸ ਦੇ ਹਾਵ-ਭਾਵ ਤੋਂ ਵੀ ਜਾਣੂੰ ਸਨ; ਇਸ ਲਈ ਓਹਨਾਂ ਦੀ ਆਤਮਾ ਨੂੰ ਉਹ ਸਮਾਂ ਯਾਦ ਆ ਜਾਏਗਾ ਕਿ ਜਦ ਓਹ ਏਕਾਂਤ ਵਿਚ ਕਿਸੇ ਨੁੱਕਰੇ ਬੈਠ ਕੇ ਰਾਤ ਦੇ ਅੰਨ੍ਹੇਰੇ ਸਮੇਂ ਵੱਡੇ ਪ੍ਰੇਮ ਨਾਲ ਆਪਣੇ ਸੱਚੇ ਪ੍ਰਭੂ ਦਾ ਸਿਮਰਨ ਕੀਤਾ ਕਰਦੇ ਸਨ ਅਤੇ ਉਸ ਸਿਮਰਨ ਦਾ ਵੱਡਾ ਰਸ ਮਾਣਿਆ ਕਰਦੇ ਸਨ।

ਗੱਲ ਕੀ, ਇਸ ਥਾਂ ਸਰੀਰਕ ਜਾਂ ਅਸਥੂਲ ਭੋਜਨਾਂ ਦਾ ਕੋਈ ਵਰਣਨ ਨਹੀਂ। ਜੇ ਕਿਸੇ ਦੇ ਮਨ ਵਿਚ ਇਹ ਖਿਆਲ ਪੈਦਾ ਹੋਵੇ ਕਿ ਜਦ ਆਤਮਕਿ ਤੌਰ ਤੇ ਗਿਆਨਵਾਨਾਂ ਨੂੰ ਇਹ ਭੋਜਨ ਸੰਸਾਰ ਵਿਚ ਪ੍ਰਾਪਤ ਹੋ ਚੁਕੇ ਸਨ, ਤਾਂ ਫੇਰ ਇਹ ਕਹਿਣਾ ਕਿਵੇਂ ਠੀਕ ਹੋ ਸਕਦਾ ਹੈ ਕਿ ਓਹ ਪਦਾਰਥ ਅਜੇਹੇ ਹਨ, ਜੋ ਮਾਤਲੋਕ ਵਿਚ ਨਾ ਕਿਸੇ ਨੇ ਵੇਖੇ, ਨਾ ਸੁਣੇ ਤੇ ਨਾ ਹੀ ਕਿਸੇ ਦੇ ਮਨ ਵਿਚ ਆਏ ਸਨ। ਇਸ ਸੂਰਤ ਵਿਚ ਏਹਨਾਂ ਦੋਹਾਂ ਆਇਤਾਂ ਵਿਚ ਵਦਤੋਵਯਾਘਾਤ ਹੈ। ਇਸ ਦਾ ਉੱਤਰ ਇਹ ਹੈ ਕਿ ਵਦਤੋਵਯਾਘਾਤ ਇਸ ਸੂਰਤ ਵਿਚ ਸੀ, ਜੇ ਇਸ ਆਇਤ ਵਿਚ ਮਾਤਲੋਕ ਦੇ ਪਦਾਰਥਾਂ ਦਾ ਵਰਣਨ ਹੁੰਦਾ। ਸੋ ਇਸ ਥਾਂ ਮਾਤਲੋਕ ਦੇ ਪਦਾਰਥਾਂ ਦਾ ਵਰਣਨ ਹੀ ਨਹੀਂ। ਜੋ ਕੁਝ ਗਿਆਨਵਾਨਾਂ ਨੂੰ ਗਿਆਨ ਦੇ ਰੰਗ ਵਿਚ ਪ੍ਰਾਪਤ ਹੁੰਦਾ ਹੈ, ਉਹ ਵਾਸਤਵ ਵਿਚ ਪਰਲੋਕ ਦਾ ਪਦਾਰਥ ਹੀ ਹੁੰਦਾ ਹੈ, ਜਿਸ ਦਾ ਨਮੂਨਾ ਸ਼ੌਕ ਪੈਦਾ ਕਰਨ ਲਈ ਪਹਿਲਾਂ ਹੀ ਦੇ ਦਿੱਤਾ ਜਾਂਦਾ ਹੈ।

ਸੋ ਚੇਤੇ ਰਹੇ ਕਿ ਭਗਤ-ਜਨ ਸੰਸਾਰੀ ਜੀਵਾਂ ਸਮਾਨ ਨਹੀਂ ਹੁੰਦਾ; ਏਹੋ ਕਾਰਨ ਹੈ ਕਿ ਸੰਸਾਰੀ ਜੀਵ ਉਸ ਨਾਲ ਵਿਰੋਧ ਕਰਦੇ ਹਨ। ਉਹ ਅਰਸ਼ੀ ਬੰਦਾ ਹੁੰਦਾ ਹੈ; ਇਸੇ ਕਰਕੇ ਉਸ ਨੂੰ ਅਰਸ਼ੀ ਪਦਾਰਥ ਪ੍ਰਾਪਤ ਹੁੰਦੇ ਹਨ। ਸੋ ਇਹ ਸੱਚ ਹੈ ਕਿ ਓਹ ਪਦਾਰਥ ਜਗ ਦੇ ਕੰਨਾਂ, ਦਿਲਾਂ ਤੇ ਅੱਖਾਂ ਤੋਂ ਲੁਪਤ ਰੱਖੇ

ਗਏ ਹਨ। ਪਰ ਜਿਸ ਦੇ ਸੰਸਾਰੀ ਜੀਵਨ ਤੇ ਮੌਤ ਆ ਜਾਂਦੀ ਹੈ, ਉਸ ਨੂੰ ਇਹ ਅੰਮ੍ਰਿਤ ਆਤਮਿਕ ਤੌਰ ਤੇ ਪਿਆਇਆ ਜਾਂਦਾ ਹੈ ਜੋ ਪਰਲੋਕ ਵਿਚ ਉਸ ਨੂੰ ਅਸਥੂਲ ਰੂਪ ਵਿਚ ਪਿਆਇਆ ਜਾਏਗਾ। ਉਸ ਨੂੰ ਉਸ ਸਮੇਂ ਇਸ ਦਾ ਪੀਣਾ ਚੇਤੇ ਆ ਜਾਏਗਾ ਜਦ ਕਿ ਉਹੋ ਅੰਮ੍ਰਿਤ ਉਸ ਨੂੰ ਅਸਥੂਲ ਰੂਪ ਵਿਚ ਦਿੱਤਾ ਜਾਏਗਾ। ਪਰ ਇਹ ਵੀ ਠੀਕ ਹੈ ਕਿ ਉਹ ਇਸ ਪਦਾਰਥ ਤੋਂ ਸੰਸਾਰੀ ਅੱਖਾਂ, ਕੰਨਾਂ ਆਦਿ ਨੂੰ ਅਗਿਆਤ ਹੀ ਸਮਝੇਗਾ। ਚੂੰਕਿ ਉਹ ਸੰਸਾਰ ਵਿਚ ਰਹਿੰਦਾ ਹੋਇਆ ਵੀ ਸੰਸਾਰੀ ਨਹੀਂ ਸੀ; ਇਸ ਲਈ ਉਹ ਵੀ ਏਹੋ ਗਵਾਹੀ ਦੇਵੇਗਾ ਕਿ ਸੰਸਾਰੀ ਪਦਾਰਥਾਂ ਵਿਚੋਂ ਉਹ ਪਦਾਰਥ ਨਹੀਂ ਹਨ। ਨਾ ਜਗ ਵਿਚ ਉਸ ਦੀਆਂ ਅੱਖਾਂ ਨੇ ਅਜੇਹੇ ਪਦਾਰਥ ਵੇਖੇ; ਨਾ ਕੰਨਾਂ ਨੇ ਸੁਣੇ ਤੇ ਨਾ ਹੀ ਓਹਨਾਂ ਦਾ ਖਿਆਲ ਦਿਲ ਵਿਚ ਆਇਆ। ਪਰ ਪਰਲੋਕ ਵਿਚ ਉਸ ਦੇ ਨਮੂਨੇ ਵੇਖੇ, ਜੋ ਜਗ ਵਿਚੋਂ ਨਹੀਂ ਸਨ; ਸਗੋਂ ਉਹ ਪਰਲੋਕ ਦੀ ਇਕ ਖਬਰ ਸੀ। ਉਸ ਨਾਲ ਉਸ ਦਾ ਜੋੜ ਤੇ ਸੰਬੰਧ ਸੀ। ਜਗ ਨਾਲ ਉਸ ਦਾ ਕੋਈ ਵਾਸਤਾ ਨਹੀਂ ਸੀ।

## ਪਰਲੋਕ ਦੇ ਤਿੰਨ ਤਤ

ਹੁਣ ਇਸ ਅਟੱਲ ਨੇਮ ਅਨੁਸਾਰ ਇਹ ਗਲ ਵੀ ਚੇਤੇ ਰੱਖਣੀ ਚਾਹੀਦੀ ਹੈ ਕਿ ਮਰਨ ਮਗਰੋਂ ਜੋ ਹਾਲਤਾਂ ਪੇਸ਼ ਆਉਂਦੀਆਂ ਹਨ, ਕੁਰਾਨ ਸ਼ਰੀਫ਼ ਵਿਚ ਓਹਨਾਂ ਦੀ ਤਿੰਨ ਤਰ੍ਹਾਂ ਵੰਡ ਕੀਤੀ ਗਈ ਹੈ ਅਤੇ ਪਰਲੋਕ ਬਾਰੇ ਕੁਰਾਨ ਸ਼ਰੀਫ਼ ਨੇ ਤਿੰਨ ਗੂੜ੍ਹੇ ਰਹਸਯ ਵਰਣਨ ਕੀਤੇ ਹਨ। ਅਸੀਂ ਇਸ ਥਾਂ ਏਹਨਾਂ ਦਾ ਅੱਡ ਅੱਡ ਵਰਣਨ ਕਰਦੇ ਹਾਂ :—

# ਗਿਆਨ ਦਾ ਪਹਿਲਾ ਤਤ

ਗਿਆਨ ਦਾ ਪਹਿਲਾ ਤਤ ਇਹ ਹੈ ਕਿ ਕੁਰਾਨ ਸ਼ਰੀਫ਼ ਨੇ ਮੁੜ ਮੁੜ ਏਹੋ ਵਰਣਨ ਕੀਤਾ ਹੈ ਕਿ ਪਰਲੋਕ ਕੋਈ ਨਵੀਂ ਚੀਜ਼ ਨਹੀਂ ਹੈ; ਸਗੋਂ ਇਸ ਦੇ ਸਾਰੇ ਦ੍ਰਿਸ਼ ਇਸੇ ਮਾਤਲੋਕ ਦੇ ਜੀਵਨ ਦਾ ਪ੍ਰਤਿਬਿੰਬ ਤੇ ਪ੍ਰਤਾਉ ਹਨ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਲਿਖਿਆ ਹੈ ਕਿ :—

وَكُلَّ اِنْسَانٍ اَلْزَمْنٰهُ طٰٓئِرَهٗ فِیْ عُنُقِهٖ وَنُخْرِجُ لَهٗ یَوْمَ
الْقِیٰمَةِ كِتٰبًا یَّلْقٰهُ مَنْشُوْرًا ۝

ਅਰਥਾਤ—ਅਸੀਂ ਹਰੇਕ ਪ੍ਰਾਣੀ ਦੇ ਕਰਮਾਂ ਦਾ ਪ੍ਰਭਾਵ ਇਸ ਮਾਤ ਲੋਕ ਵਿਚ ਹੀ ਉਸ ਦੇ ਗਲ ਨਾਲ ਬੰਨ੍ਹ ਦਿੱਤਾ ਹੋਇਆ ਹੈ। ਓਸ ਲੁਪਤ ਪ੍ਰਭਾਵ ਨੂੰ ਹੀ ਅਸੀਂ ਕਿਆਮਤ ਦੇ ਦਿਹਾੜੇ ਪਰਗਟ ਕਰ ਦਿਆਂਗੇ ਤੇ ਇਕ ਸਪਸ਼ਟ ਕਰਣੀਨਾਮੇ ਦੇ ਰੂਪ ਵਿਚ ਉਸ ਨੂੰ ਦਸ ਦਿਆਂਗੇ। ਇਸ ਆਇਤ ਵਿਚ 'ਤਾਇਰ' ਪਦ ਵਰਤਿਆ ਗਿਆ ਹੈ। ਸੋ ਵਿਦਤ ਹੋਵੇ ਕਿ 'ਤਾਇਰ' ਅਸਲ ਵਿਚ ਪੰਛੀ ਨੂੰ ਆਖਦੇ ਹਨ। ਫੇਰ ਅਲੰਕਾਰ ਦੇ ਤੌਰ ਤੇ ਇਸ ਦਾ ਭਾਵ ਅਮਲ (ਕਰਮ) ਵੀ ਲਿਆ ਜਾਂਦਾ ਹੈ; ਕਿਉਂਕਿ ਹਰੇਕ ਕਰਮ ਭਾਵੇਂ ਉਹ ਚੰਗਾ ਹੋਵੇ ਤੇ ਭਾਵੇਂ ਮੰਦਾ; ਹੋਂਦ ਵਿਚ ਆ ਜਾਣ ਮਗਰੋਂ ਪੰਛੀ ਵਾਂਗ ਉਡਾਰੀ ਲਾ ਜਾਂਦਾ ਹੈ। ਉਸ ਦੀ ਘਾਲਣਾ ਜਾਂ ਰਸ ਸਮਾਪਤ ਹੋ ਜਾਂਦਾ ਹੈ। ਹਾਂ, ਮਨ ਤੇ ਉਸ ਦਾ ਪ੍ਰਭਾਵ ਜ਼ਰੂਰ ਬਾਕੀ ਰਹਿ ਜਾਂਦਾ ਹੈ।

ਇਹ ਕੁਰਾਨ ਸ਼ਰੀਫ਼ ਦਾ ਅਸੂਲ ਹੈ ਕਿ ਹਰੇਕ ਕਰਮ ਗੁਪਤ ਰੂਪ ਵਿਚ ਆਪਣਾ ਚਿੰਨ੍ਹ ਜਮਾਉਂਦਾ ਰਹਿੰਦਾ ਹੈ। ਕਿਸੇ ਪ੍ਰਾਣੀ ਦਾ ਜਿਸ ਤਰ੍ਹਾਂ ਦਾ ਕਰਮ ਹੁੰਦਾ ਹੈ; ਉਸ ਅਨੁਸਾਰ ਹੀ ਪ੍ਰਭੂ ਦਾ ਕਰਤਵ ਹੁੰਦਾ ਹੈ। ਪ੍ਰਭੂ ਦਾ ਕਰਤਵ ਉਸ ਪਾਪ ਜਾਂ ਪੁੰਨ ਨੂੰ ਨਸ਼ਟ ਨਹੀਂ ਹੋਣ ਦਿੰਦਾ; ਸਗੋਂ ਉਸ ਦੇ ਚਿਹਨ ਚੱਕਰ

ਦਿਲ ਤੇ, ਮੂੰਹ ਤੇ, ਅੱਖਾਂ ਤੇ, ਕੰਨਾਂ ਤੇ, ਹੱਥਾਂ ਤੇ ਅਤੇ ਪੈਰਾਂ ਤੇ ਲਿਖ ਦਿੱਤੇ ਜਾਂਦੇ ਹਨ। ਏਹੋ ਹੀ ਗੁਪਤ ਰੂਪ ਦਾ ਇਕ ਕਰਣੀਨਾਮਾ ਹੈ, ਜੋ ਪਰਲੋਕ ਵਿਚ ਪਰਤਖ ਰੂਪ ਧਾਰਨ ਕਰ ਲਏਗਾ।

ਇਕ ਹੋਰ ਥਾਂ ਸਵਰਗਗਾਮੀਆਂ ਬਾਰੇ ਇਹ ਫ਼ਰਮਾਇਆ ਹੈ ਕਿ :--

يَوْمَ تَرَى الْمُؤْمِنِينَ وَالْمُؤْمِنٰتِ يَسْعٰى نُورُهُم بَيْنَ
أَيْدِيهِمْ وَبِأَيْمَانِهِم

ਅਰਥਾਤ—ਉਸ ਦਿਨ ਸ਼ਰਧਾ ਦਾ ਨੂਰ ਜੋ ਗੁਪਤ ਰੂਪ ਵਿਚ ਸ਼ਰਧਾਲੂਆਂ ਨੂੰ ਪ੍ਰਾਪਤ ਹੈ, ਪਰਤਖ ਰੂਪ ਵਿਚ ਓਹਨਾਂ ਦੇ ਅੱਗੇ ਤੇ ਓਹਨਾਂ ਦੇ ਸੱਜੇ ਪਾਸੇ ਨਸਦਾ ਹੋਇਆ ਨਜ਼ਰ ਆਏਗਾ।

ਇਸੇ ਤਰ੍ਹਾਂ ਇਕ ਥਾਂ ਬੁਰਿਆਰਾਂ ਨੂੰ ਸੰਬੋਧਨ ਕਰਕੇ ਇਹ ਫ਼ਰਮਾਇਆ ਹੈ ਕਿ :—

أَلْهٰكُمُ التَّكَاثُرُ ۝ حَتّٰى زُرْتُمُ الْمَقَابِرَ ۝ كَلَّا سَوْفَ
تَعْلَمُونَ ۝ ثُمَّ كَلَّا سَوْفَ تَعْلَمُونَ ۝ كَلَّا لَوْ تَعْلَمُونَ عِلْمَ
الْيَقِينِ ۝ لَتَرَوُنَّ الْجَحِيمَ ۝ ثُمَّ لَتَرَوُنَّهَا عَيْنَ الْيَقِينِ ۝
ثُمَّ لَتُسْئَلُنَّ يَوْمَئِذٍ عَنِ النَّعِيمِ ۝

ਅਰਥਾਤ—ਮਾਤਲੋਕ ਦੀ ਮਾਇਆ ਤੇ ਮੋਹ ਦੀ ਅਧਿਕਤਾ ਨੇ ਤੁਹਾਨੂੰ ਪਰਲੋਕ ਦੀ ਢੂੰਡ-ਭਾਲ ਤੋਂ ਰੋਕੀ ਰਖਿਆ; ਇੱਥੋਂ ਤਕ ਕਿ ਤੁਸੀਂ ਕਬਰਾਂ ਵਿਚ ਜਾ ਸਮਾਏ। ਸੰਸਾਰ ਵਿਚ ਖੱਚਿਤ ਨਾ ਹੋ ਜਾਓ, ਤੁਹਾਨੂੰ ਛੇਤੀ ਹੀ ਪਤਾ ਲਗ ਜਾਏਗਾ ਕਿ ਸੰਸਾਰ ਵਿਚ ਖੱਚਿਤ ਹੋਣਾ ਚੰਗਾ ਨਹੀਂ। ਫੇਰ ਮੈਂ ਇਹ ਕਹਿੰਦਾ ਹਾਂ ਕਿ ਛੇਤੀ ਹੀ ਤੁਹਾਨੂੰ ਇਹ ਪਤਾ ਲਗ ਜਾਏਗਾ ਕਿ ਸੰਸਾਰ ਵਿਚ ਖੱਚਿਤ ਹੋਣਾ ਚੰਗਾ ਨਹੀਂ। ਜੇ ਸੱਚਾ ਗਿਆਨ ਪ੍ਰਾਪਤ ਹੋ ਜਾਏ, ਤਾਂ ਤੁਸੀਂ ਨਰਕ ਇਸ ਮਾਤਲੋਕ ਵਿਚ ਹੀ ਵੇਖ ਸਕਦੇ ਹੋ। ਫੇਰ ਪਰਲੋਕ ਵਿਚ ਯਕੀਨ ਦੀਆਂ ਅੱਖਾਂ

ਨਾਲ ਪਰਤੱਖ ਰੂਪ ਵਿਚ ਵੇਖ ਲਉਗੇ। ਫੇਰ ਪਰਲੈ ਸਮੇਂ ਸੂਖਮ ਉਤਪਤੀ ਹੋਣ ਤੇ ਪੂਰੀ ਤਰ੍ਹਾਂ ਪਕੜ ਵਿਚ ਆ ਜਾਉਗੇ। ਉਹ ਕਸ਼ਟ ਆਪਣੇ ਪੂਰਣ ਰੂਪ ਵਿਚ ਤੁਹਾਨੂੰ ਪੁੱਜੇਗਾ। ਫੇਰ ਕੇਵਲ ਗੱਲਾਂ ਨਾਲ ਹੀ ਨਹੀਂ ਸਗੋਂ ਪਰਤੱਖ ਰੂਪ ਵਿਚ ਤੁਹਾਨੂੰ ਨਰਕ ਦਾ ਗਿਆਨ ਪ੍ਰਾਪਤ ਹੋ ਜਾਏਗਾ।

### ਗਿਆਨ ਦੀਆਂ ਤਿੰਨ ਕਿਸਮਾਂ

ਏਹਨਾਂ ਆਇਤਾਂ ਵਿਚ ਪ੍ਰਭੂ ਨੇ ਸਪਸ਼ਟ ਤੌਰ ਤੇ ਇਹ ਦਸ ਦਿੱਤਾ ਹੈ ਕਿ ਇਸ ਮਾਤਲੋਕ ਵਿਚ ਬੁਰਿਆਰਾਂ ਲਈ ਨਰਕ ਦਾ ਜੀਵਨ ਗੁਪਤ ਰੂਪ ਵਿਚ ਹੁੰਦਾ ਹੈ। ਜੇ ਓਹ ਸੋਚ-ਵਿਚਾਰ ਤੋਂ ਕੰਮ ਲੈਣ, ਤਾਂ ਆਪਣਾ ਨਰਕ ਇਸੇ ਜਗ ਵਿਚ ਹੀ ਵੇਖ ਸਕਦੇ ਹਨ। ਇਸ ਥਾਂ ਪ੍ਰਭੂ ਨੇ ਗਿਆਨ ਨੂੰ ਤਿੰਨਾਂ ਦਰਜਿਆਂ ਵਿਚ ਵੰਡਿਆ ਹੈ। 'ਇਲਮੁਲ ਯਕੀਨ' (ਅਨੁਮਾਨ ਦੁਆਰਾ ਯਕੀਨ ਕਰਨਾ), 'ਐਨੁਲ ਯਕੀਨ' (ਵੇਖ ਕੇ ਯਕੀਨ ਕਰਨਾ), ਤੇ 'ਹੱਕੁਲ ਯਕੀਨ' (ਸਪਰਸ਼ ਕਰਕੇ ਯਕੀਨ ਕਰਨਾ)।

ਸਰਬ ਸਾਧਾਰਨ ਜਨਤਾ ਦੇ ਸਮਝਣ ਲਈ ਏਹਨਾਂ ਤਿੰਨਾਂ ਗਿਆਨਾਂ ਦੀਆਂ ਏਹ ਉਦਾਹਰਣਾਂ ਹਨ ਕਿ ਜੇ ਇਕ ਪ੍ਰਾਣੀ ਦੂਰੋਂ ਕਿਸੇ ਥਾਂ ਤੋਂ ਬਹੁਤ ਸਾਰਾ ਧੂੰਆਂ ਉਠਦਾ ਵੇਖੇ, ਤੇ ਧੂੰਆਂ ਵੇਖ ਕੇ ਉਸ ਦਾ ਧਿਆਨ ਅੱਗ ਵਲ ਚਲਾ ਜਾਏ, ਤੇ ਉਹ ਅੱਗ ਦੀ ਹੋਂਦ ਦਾ ਯਕੀਨ ਕਰ ਲਏ; ਕਿਉਂਕਿ ਧੂੰਏਂ ਦਾ ਅੱਗ ਨਾਲ ਅਟੁੱਟ ਸੰਬੰਧ ਹੈ, ਜੋ ਆਦਿ ਤੋਂ ਹੀ ਤੁਰਿਆ ਆ ਰਿਹਾ ਹੈ; ਜਿੱਥੇ ਧੂੰਆਂ ਹੈ, ਉਥੇ ਅੱਗ ਵੀ ਜ਼ਰੂਰ ਹੋਵੇਗੀ। ਸੋ ਇਸ ਗਿਆਨ ਦਾ ਨਾਂ ਅਨੁਮਾਨ ਦੁਆਰਾ ਨਿਸਚਾ ਕਰਨਾ (ਇਲਮੁਲ ਯਕੀਨ) ਹੈ। ਫੇਰ ਜਦ ਉਹ ਅੱਗ ਦੀਆਂ ਚੰਗਿਆੜੀਆਂ ਵੇਖ ਲਏ, ਤਾਂ ਉਸ ਦਾ ਨਾਂ ਅੱਖੀਂ ਵੇਖ ਕੇ ਨਿਸਚਾ ਕਰਨਾ ਹੈ। ਜਦ ਉਸ ਅੱਗ ਵਿਚ ਆਪ ਹੀ ਪ੍ਰਵੇਸ਼ ਕਰ ਲਏ, ਤਾਂ ਉਸਦਾ ਨਾਂ ਸਪਰਸ਼ ਕਰਕੇ ਨਿਸਚਾ ਕਰਨਾ ਹੈ। ਸੋ ਪ੍ਰਭੂ ਇਹ ਫ਼ਰਮਾਉਂਦਾ ਹੈ ਕਿ ਨਰਕ ਦੀ ਹੋਂਦ ਦਾ ਅਨੁਮਾਨ ਤਾਂ ਇਸ ਮਾਤਲੋਕ ਵਿਚ ਹੀ ਹੋ ਸਕਦਾ ਹੈ। ਫੇਰ ਪਿਤਰ-ਲੋਕ ਵਿਚ ਉਸ ਦਾ ਪਰਤਖ ਗਿਆਨ ਹੋ ਜਾਏਗਾ ਤੇ ਪ੍ਰਲੋਕ ਵਿਚ ਓਹੋ ਗਿਆਨ ਸਪਰਸ਼ ਕੇ

ਗਿਆਨ ਪ੍ਰਾਪਤੀ ਦੇ ਪੂਰਨ ਦਰਜੇ ਤਕ ਜਾ ਪੁੱਜੇਗਾ।

ਤਿੰਨ ਲੋਕ ਸੋ ਵਿਦਤ ਹੋਵੇ ਕਿ ਕੁਰਾਨ ਸ਼ਰੀਫ਼ ਦੀ ਸਿੱਖਿਆ ਅਨੁਸਾਰ ਇਹ ਤਿੰਨ ਲੋਕ ਸਿਧ ਹਨ :—

(੧) ਪਹਿਲਾ — ਮਾਤਲੋਕ, ਜਿਸ ਦਾ ਨਾਂ ਕਰਮ ਲੋਕ ਵੀ ਹੈ। ਇਹ ਪਹਿਲਾ ਜੀਵਨ ਹੈ। ਇਸ ਲੋਕ ਵਿਚ ਹੀ ਪ੍ਰਾਣੀ ਚੰਗੇ-ਮੰਦੇ ਕਰਮ ਕਰਦਾ ਹੈ। ਭਾਵੇਂ ਪਰਲੋਕ ਵਿਚ ਭਲੇ ਪੁਰਖਾਂ ਲਈ ਵੱਡੀਆਂ ਵੱਡੀਆਂ ਉੱਨਤੀਆਂ ਹਨ, ਪਰ ਓਹ ਕੇਵਲ ਪ੍ਰਭੂ ਦੀ ਕਿਰਪਾ ਹਨ। ਮਨੁੱਖ ਦੇ ਕਰਮਾਂ ਦਾ ਓਹਨਾਂ ਵਿਚ ਕੋਈ ਦਖ਼ਲ ਨਹੀਂ ਹੈ।

(੨) ਦੂਜਾ — 'ਬਰਜ਼ਖ਼' ਹੈ। ਅਰਬੀ ਕੋਸ਼ਾਂ ਵਿਚ ਬਰਜ਼ਖ਼ ਪਦ ਦਾ ਭਾਵ ਉਹ ਚੀਜ਼ ਹੈ, ਜੋ ਦੋ ਚੀਜ਼ਾਂ ਦੇ ਵਿਚਾਲੇ ਵਿਦਮਾਨ ਹੋਵੇ। ਸੋ ਇਹ ਯੁਗ ਪਰਲੋਕ ਤੇ ਮਾਤਲੋਕ ਦੇ ਵਿਚਾਲੇ ਹੈ; ਇਸ ਲਈ ਇਸ ਦਾ ਨਾਂ 'ਬਰਜ਼ਖ਼' ਹੈ। ਪਰ ਇਹ ਪਦ ਆਦਿ ਕਾਲ ਤੋਂ ਹੀ ਹੈ। ਜਦ ਤੋਂ ਇਹ ਮਾਤਲੋਕ ਹੋਂਦ ਵਿਚ ਆਇਆ ਹੈ, ਵਿਚਾਲੇ ਦੇ ਲੋਕ ਤੇ ਇਸ ਦਾ ਪ੍ਰਯੋਗ ਕੀਤਾ ਜਾਂਦਾ ਹੈ; ਇਸ ਲਈ ਇਸ ਪਦ ਵਿਚ ਵਿਚਾਲੇ ਦੇ ਲੋਕ (ਪਿਤਰ ਲੋਕ) ਤੇ ਇਕ ਵੱਡੀ ਸ਼ਾਨਦਾਰ ਗਵਾਹੀ ਲੁਪਤ ਹੈ। ਅਸੀਂ ਆਪਣੀ ਪੁਸਤਕ 'ਮਿਨਨੁਰਹਿਮਾਨ' ਵਿਚ ਇਹ ਸਿਧ ਕਰ ਦਿੱਤਾ ਹੈ ਕਿ ਅਰਬੀ ਭਾਸ਼ਾ ਦੇ ਪਦ ਓਹ ਪਦ ਹਨ ਜੋ ਪ੍ਰਭੂ ਦੇ ਮੂੰਹੋਂ ਨਿਕਲੇ ਹਨ। ਜਗ ਵਿਚ ਕੇਵਲ ਏਹੋ ਇੱਕੋਇਕ ਹੀ ਭਾਸ਼ਾ ਹੈ, ਜੋ ਪਵਿੱਤਰ ਪ੍ਰਭੂ ਦੀ ਬੋਲੀ, ਪ੍ਰਾਚੀਨ, ਤੇ ਸਾਰੇ ਵਿਦਿਆ ਤੇ ਗਿਆਨ ਦਾ ਸੋਮਾ ਹੈ ਅਤੇ ਸਾਰੀਆਂ ਬੋਲੀਆਂ ਦੀ ਮਾਂ ਹੈ। ਏਹੋ ਹੀ ਪ੍ਰਭੂ ਦੀ ਆਦਿ ਤੇ ਅੰਤਮ ਅਕਾਸ਼ ਬਾਣੀ ਦਾ ਸਿੰਘਾਸਣ ਹੈ। ਪ੍ਰਭੂ ਦੀ ਅਕਾਸ਼ ਬਾਣੀ ਦਾ ਪਹਿਲਾ ਸਿੰਘਾਸਣ ਇਸ ਲਈ ਕਿ ਸਾਰੀ ਅਰਬੀ ਪ੍ਰਭੂ ਦੀ ਬਾਣੀ ਸੀ, ਜੋ ਆਦਿ ਕਾਲ ਤੋਂ ਪ੍ਰਭੂ ਦੇ ਨਾਲ ਸੀ। ਫੇਰ ਉਹੋ ਬਾਣੀ ਜਗ ਤੇ ਉਤਰੀ ਤੇ ਲੋਕਾਂ ਨੇ ਇਸ ਤੋਂ ਆਪੋ ਆਪਣੀਆਂ ਬੋਲੀਆਂ ਬਣਾਈਆਂ। ਪ੍ਰਭੂ ਦਾ ਅੰਤਮ ਸਿੰਘਾਸਣ ਅਰਬੀ ਬੋਲੀ ਇਸ ਲਈ ਹੈ, ਕਿ ਪ੍ਰਭੂ ਦੀ ਅੰਤਮ ਪੁਸਤਕ — ਕੁਰਾਨ ਸ਼ਰੀਫ਼ — ਅਰਬੀ ਵਿਚ ਹੀ ਉਤਰੀ ਹੈ। ਸੋ

'ਬਰਜ਼ਖ਼' ਅਰਬੀ ਪਦ ਹੈ, ਜੋ 'ਜ਼ਖ਼' ਤੇ 'ਬਰ' ਦਾ ਸਮਾਸ ਹੈ। ਜਿਸ ਦਾ ਭਾਵ ਇਹ ਹੈ ਕਿ ਕਰਮਾਂ ਦਾ ਦੌਰ ਮੁੱਕ ਗਿਆ; ਤੇ ਇਕ ਗੁਪਤ ਅਵਸਥਾ ਪ੍ਰਾਪਤ ਹੋ ਗਈ। 'ਬਰਜ਼ਖ਼' ਦੀ ਇਹ ਅਵਸਥਾ ਹੈ ਕਿ ਜਦ ਇਸ ਨਾਸਵਾਨ ਮਨੁੱਖੀ ਪੁਤਲੇ ਦੇ ਤਤ ਅੱਡ ਅੱਡ ਹੋ ਜਾਂਦੇ ਹਨ ਅਤੇ ਆਤਮਾ ਤੇ ਸਰੀਰ ਵੱਖ ਵੱਖ ਹੋ ਜਾਂਦੇ ਹਨ, ਅਤੇ ਜਿਵੇਂ ਕਿ ਵੇਖਿਆ ਗਿਆ ਹੈ ਕਿ ਸਰੀਰ ਇਕ ਟੋਏ ਵਿਚ ਰੱਖ ਦਿੱਤਾ ਜਾਂਦਾ ਹੈ ਤੇ ਆਤਮਾ ਵੀ ਇਕ ਕਿਸਮ ਦੇ ਟੋਏ ਵਿਚ ਹੀ ਪ੍ਰਵੇਸ਼ ਕਰ ਜਾਂਦੀ ਹੈ। ਇਸ ਤੇ 'ਬਰਜ਼ਖ਼' ਪਦ ਦਾ ਪ੍ਰਯੋਗ ਕੀਤਾ ਜਾਂਦਾ ਹੈ; ਕਿਉਂਕਿ ਉਹ ਓਹਨਾਂ ਚੰਗੇ-ਮੰਦੇ ਕਰਮਾਂ ਤੇ ਸਮਰਥ ਨਹੀਂ ਹੁੰਦੀ, ਜੋ ਸਰੀਰ ਦੇ ਸੰਬੰਧ ਨਾਲ ਉਸ ਤੋਂ ਹੋਂਦ ਵਿਚ ਆਉਂਦੇ ਸਨ। ਇਹ ਤਾਂ ਸਪਸ਼ਟ ਹੈ ਕਿ ਸਾਡੀ ਆਤਮਾ ਦੀ ਅਰੋਗਤਾ ਚੰਗੇ ਸਰੀਰ ਨਾਲ ਹੀ ਸੰਬੰਧਤ ਹੈ। ਦਿਮਾਗ ਦੇ ਇਕ ਖਾਸ ਹਿੱਸੇ ਤੇ ਸੱਟ ਲਗਣ ਨਾਲ ਯਾਦ-ਸ਼ਕਤੀ ਜਾਂਦੀ ਰਹਿੰਦੀ ਹੈ। ਦੂਜੇ ਹਿੱਸੇ ਤੇ ਸੱਟ ਲਗਣ ਨਾਲ ਸੋਚ-ਸ਼ਕਤੀ ਸਾਥ ਛਡ ਜਾਂਦੀ ਹੈ। ਦਿਮਾਗ ਵਿਚ ਜਦ ਕਿਸੇ ਤਰ੍ਹਾਂ ਦਾ ਖਿਚਾਉ, ਜਾਂ ਸੋਜ ਹੋ ਜਾਏ, ਜਾਂ ਰਤ ਜਾਂ ਕੋਈ ਮਾਦਾ ਰੁਕ ਜਾਏ, ਤੇ ਕਿਸੇ ਕਠੋਰ ਜਾਂ ਨਰਮ ਸੁੱਦੇ ਨੂੰ ਉਤਪੰਨ ਕਰ ਦੇਵੇ, ਤਾਂ ਬੇਸੁਰਤੀ, ਮਿਰਗੀ ਜਾਂ ਮੂਰਛਾ ਝਬਦੇ ਹੀ ਆ ਜਾਂਦੀ ਹੈ। ਸੋ ਸਾਡਾ ਪੁਰਾਤਨ ਤਜਰਬਾ ਸਾਨੂੰ ਯਕੀਨੀ ਤੌਰ ਤੇ ਏਹੋ ਦਸਦਾ ਹੈ ਕਿ ਸਾਡੀ ਆਤਮਾ ਸਰੀਰ ਦੇ ਸੰਬੰਧ ਤੋਂ ਬਿਨਾਂ ਉੱਕੀ ਨਿਕੰਮੀ ਹੈ। ਸੋ ਇਹ ਗੱਲ ਉੱਕੀ ਹੀ ਨਿਰਮੂਲ ਹੈ ਕਿ ਅਸੀਂ ਇਹ ਵਿਚਾਰ ਕਰੀਏ ਕਿ ਕਿਸੇ ਸਮੇਂ ਸਾਡੀ ਕੱਲੀ ਆਤਮਾ — ਜਿਸ ਨੂੰ ਕੋਈ ਸਰੀਰ ਪ੍ਰਾਪਤ ਨਹੀਂ — ਕਿਸੇ ਅਨੰਦ ਨੂੰ ਪ੍ਰਾਪਤ ਹੋ ਸਕਦੀ ਹੈ। ਜੇ ਅਸੀਂ ਇਕ ਕਿੱਸੇ-ਕਹਾਣੀ ਵਾਂਗ ਇਸ ਨੂੰ ਮੰਨ ਲਈਏ, ਤਾਂ ਮੰਨ ਲਈਏ, ਪਰ ਸਾਡੀ ਬੁਧੀ ਇਸ ਨੂੰ ਪ੍ਰਵਾਨ ਨਹੀਂ ਕਰ ਸਕਦੀ। ਅਸੀਂ ਇਹ ਗੱਲ ਉੱਕਾ ਹੀ ਨਹੀਂ ਸਮਝ ਸਕਦੇ ਕਿ ਸਾਡੀ ਉਹ ਆਤਮਾ - ਜੋ ਸਾਡੇ ਸਰੀਰ ਦੀਆਂ ਛੋਟੀਆਂ ਛੋਟੀਆਂ ਘਟਨਾਵਾਂ ਨਾਲ ਵੀ ਬੇਕਾਰ ਹੋ ਜਾਂਦੀ ਹੈ, ਉਹ ਉਸ ਸਮੇਂ ਪੂਰਨ ਹਾਲਤ ਤੇ ਕਿਵੇਂ ਰਹੇਗੀ, ਜਦ ਕਿ ਸਰੀਰਕ ਸੰਬੰਧ ਤੋਂ ਉੱਕਾ ਹੀ ਸੱਖਣੀ ਕਰ ਦਿੱਤੀ ਜਾਏਗੀ। ਨਿਤ ਦਿਹਾੜੇ ਦਾ ਸਾਡਾ ਅਭਿਆਸ ਸਾਨੂੰ ਇਹ ਨਹੀਂ ਸਮਝਾਉਂਦਾ ਕਿ ਜੀਵ-ਆਤਮਾ ਦੀ ਅਰੋਗਤਾ

ਲਈ ਸਰੀਰਕ ਅਰੋਗਤਾ ਜ਼ਰੂਰੀ ਹੈ ? ਜਦ ਸਾਡੇ ਵਿਚੋਂ ਇਕ ਪ੍ਰਾਣੀ ਬ੍ਰਿਧ ਹੋ ਜਾਂਦਾ ਹੈ, ਤਾਂ ਉਸ ਦੀ ਆਤਮਾ ਵੀ ਬੁਢੀ ਹੋ ਜਾਂਦੀ ਹੈ । ਉਸ ਦੀ ਸਾਰੀ ਵਿਦਿਅਕ-ਪੂੰਜੀ ਬੁਢੇਪੇ ਦਾ ਚੋਰ ਚੁਰਾ ਕੇ ਲੈ ਜਾਂਦਾ ਹੈ; ਜਿਹਾ ਕਿ ਪ੍ਰਭੂ ਫ਼ਰਮਾਉਂਦਾ ਹੈ ਕਿ :—

لِكَيْلَا يَعْلَمَ مِنْۢ بَعْدِ عِلْمٍ شَيْـًٔا

ਅਰਥਾਤ—ਪ੍ਰਾਣੀ ਬ੍ਰਿਧ ਹੋ ਕੇ ਅਜੇਹੀ ਅਵਸਥਾ ਤਕ ਪੁਜ ਜਾਂਦਾ ਹੈ ਕਿ ਪੜ੍ਹ ਪੜ੍ਹਾ ਕੇ ਫੇਰ ਅਗਿਆਨੀ ਬਣ ਜਾਂਦਾ ਹੈ ।

ਸੋ ਸਾਡਾ ਅਭਿਆਸ ਇਸ ਗੱਲ ਦੀ ਵੱਡੀ ਦਲੀਲ ਹੈ ਕਿ ਜੀਵ-ਆਤਮਾ ਸਰੀਰ ਤੋਂ ਬਿਨਾਂ ਕੁਝ ਵੀ ਨਹੀਂ । ਇਸ ਦੇ ਨਾਲ ਹੀ ਇਹ ਵਿਚਾਰ ਵੀ ਪ੍ਰਾਣੀ ਨੂੰ ਸੱਚਾਈ ਵਲ ਧਿਆਨ ਦੁਆਉਂਦਾ ਹੈ ਕਿ ਜੇ ਜੀਵ-ਆਤਮਾ ਸਰੀਰ ਤੋਂ ਬਿਨਾਂ ਕੁਝ ਹੁੰਦੀ, ਤਾਂ ਪ੍ਰਭੂ ਦਾ ਇਹ ਕਰਤਵ ਨਿਕੰਮਾ ਹੁੰਦਾ ਕਿ ਉਸ ਨੂੰ ਐਵੇਂ ਹੀ ਨਾਸਵਾਨ ਸਰੀਰ ਨਾਲ ਜੋੜ ਦਿੰਦਾ । ਇਸ ਤੋਂ ਛੁੱਟ ਇਹ ਵੀ ਸੋਚਣ ਵਾਲੀ ਗੱਲ ਹੈ ਕਿ ਪ੍ਰਭੂ ਨੇ ਮਨੁੱਖ ਨੂੰ ਅਮੁੱਕ ਉੱਨਤੀਆਂ ਲਈ ਸਾਜਿਆ ਹੈ । ਸੋ ਜਿਸ ਹਾਲਤ ਵਿਚ ਮਨੁੱਖ ਇਸ ਸੰਖੇਪ ਜੀਵਨ ਵਿਚ ਕੋਈ ਉੱਨਤੀ ਸਰੀਰ ਦੇ ਸਾਥ ਤੋਂ ਬਿਨਾਂ ਪ੍ਰਾਪਤ ਨਹੀਂ ਕਰ ਸਕਦਾ, ਤਾਂ ਇਹ ਕਿਵੇਂ ਆਸ ਕੀਤੀ ਜਾ ਸਕਦੀ ਹੈ ਕਿ ਓਹਨਾਂ ਅਮੁੱਕ ਉੱਨਤੀਆਂ ਨੂੰ — ਜੋ ਕਦੇ ਵੀ ਮੁੱਕਣ ਵਾਲੀਆਂ ਨਹੀਂ ਹਨ – ਸਰੀਰ ਦੇ ਸਾਥ ਤੋਂ ਬਿਨਾਂ ਆਪਣੇ ਆਪ ਕਿਵੇਂ ਪ੍ਰਾਪਤ ਕਰ ਲਏਗਾ ?

ਸੋ ਏਹਨਾਂ ਸਾਰੀਆਂ ਦਲੀਲਾਂ ਤੋਂ ਏਹੋ ਹੀ ਸਿਧ ਹੁੰਦਾ ਹੈ ਕਿ ਜੀਵ-ਆਤਮਾ ਦੇ ਪੂਰਣ ਕਰਤਵ ਹੋਂਦ ਵਿਚ ਆਉਣ ਵਾਸਤੇ ਇਸਲਾਮੀ ਅਸੂਲਾਂ ਅਨੁਸਾਰ ਸਰੀਰ ਦਾ ਸਾਥ ਜੀਵ-ਆਤਮਾ ਨਾਲ ਸਦੀਵੀ ਹੈ । ਭਾਵੇਂ ਮਰਣ ਮਗਰੋਂ ਇਹ ਨਾਸਵਾਨ ਸਰੀਰ ਜੀਵ-ਆਤਮਾ ਨਾਲੋਂ ਅੱਡ ਹੋ ਜਾਂਦਾ ਹੈ, ਪਰ ਪਿਤਰ-ਲੋਕ ਵਿਚ ਆਰਜ਼ੀ ਤੌਰ ਤੇ ਹਰੇਕ ਜੀਵ-ਆਤਮਾ ਨੂੰ ਕਿਸੇ ਹੱਦ ਤਕ ਆਪਣੇ ਕਰਮਾਂ ਦਾ ਸੁਆਦ ਚੱਖਣ ਲਈ ਇਕ ਸਰੀਰ ਮਿਲਦਾ ਹੈ । ਉਹ ਸਰੀਰ

ਇਸ ਮਾਤਲੋਕ ਦੇ ਸਰੀਰ ਜੇਹਾ ਨਹੀਂ ਹੁੰਦਾ; ਸਗੋਂ ਉਸ ਦੇ ਕਰਮਾਂ ਅਨੁਸਾਰ ਪ੍ਰਕਾਸ਼ਮਈ ਜਾਂ ਕਾਲਾ-ਸਿਆਹ ਹੁੰਦਾ ਹੈ। ਜਾਣੋ ਉਸ ਲੋਕ ਵਿਚ ਮਨੁੱਖ ਦੇ ਕਰਮ ਹੀ ਸਰੀਰ ਦਾ ਰੂਪ ਧਾਰਨ ਕਰ ਲੈਂਦੇ ਹਨ। ਪ੍ਰਭੂ ਦੀ ਬਾਣੀ — ਕੁਰਾਨ ਸ਼ਰੀਫ਼ — ਵਿਚ ਇਸ ਦਾ ਮੁੜ ਮੁੜ ਵਰਣਨ ਕੀਤਾ ਗਿਆ ਹੈ ਕਿ ਕਈ ਸਰੀਰ ਪ੍ਰਕਾਸ਼ਮਈ ਤੇ ਕਈ ਕਾਲੇ-ਸਿਆਹ ਹੁੰਦੇ ਹਨ, ਜੋ ਕਰਮਾਂ ਦੇ ਪ੍ਰਕਾਸ਼ ਤੇ ਕਾਲਕ ਤੋਂ ਤਿਆਰ ਹੁੰਦੇ ਹਨ। ਭਾਵੇਂ ਇਹ ਭੇਤ ਇਕ ਵੱਡਾ ਡੂੰਘਾ ਹੈ, ਪਰ ਗ਼ੈਰ-ਮਾਕੂਲ ਨਹੀਂ ਹੈ। ਪੂਰਣ-ਪੁਰਖ ਇਸੇ ਜੀਵਨ ਵਿਚ ਹੀ ਇਕ ਪ੍ਰਕਾਸ਼ਮਈ ਅਲੌਕਿਕ ਵਜੂਦ ਇਸ ਸਰੀਰ ਦੀ ਕੈਫ਼ੀਅਤ ਤੋਂ ਬਿਨਾਂ ਹੀ ਪ੍ਰਾਪਤ ਕਰ ਸਕਦਾ ਹੈ ਅਤੇ ਕਸ਼ਫ਼ੀ-ਦੁਨੀਆ ਵਿਚ ਇਸ ਦੀਆਂ ਬਹੁਤ ਉਦਾਹਰਣਾਂ ਮਿਲਦੀਆਂ ਹਨ। ਭਾਵੇਂ ਇਕ ਅਜੇਹੇ ਪ੍ਰਾਣੀ ਨੂੰ — ਜੋ ਕੇਵਲ ਮੋਟੀ ਸਮਝ ਦੀ ਹੱਦ ਤਕ ਹੀ ਠਹਿਰਿਆ ਹੋਇਆ ਹੈ — ਸਮਝਾਉਣਾ ਵੱਡਾ ਕਠਨ ਹੈ, ਪਰ ਜਿਨ੍ਹਾਂ ਨੂੰ ਕਸ਼ਫ਼ੀ-ਦੁਨੀਆ ਦਾ ਕੁਝ ਹਿੱਸਾ ਪ੍ਰਾਪਤ ਹੈ, ਓਹ ਇਸ ਤਰ੍ਹਾਂ ਦੇ ਸਰੀਰ ਨੂੰ — ਜੋ ਕਰਮਾਂ ਦੇ ਫਲ ਵਿਚ ਤਿਆਰ ਹੁੰਦਾ ਹੈ, ਹੈਰਾਨੀ ਤੇ ਅਚੰਭੇ ਦੀ ਨਜ਼ਰ ਨਾਲ ਨਹੀਂ ਵੇਖਣਗੇ; ਸਗੋਂ ਇਸ ਮਜ਼ਮੂਨ ਦਾ ਰਸ ਮਾਣਨਗੇ।

ਗੱਲ ਕੀ, ਇਹ ਸਰੀਰ — ਜੋ ਕਰਮਾਂ ਦੇ ਸਿੱਟੇ ਵਿਚ ਮਿਲਦਾ ਹੈ — ਏਹੋ ਹੀ ਪਿਤਰ-ਲੋਕ ਵਿਚ ਭਲੇ-ਬੁਰੇ ਦੇ ਵਟਾਂਦਰੇ ਦਾ ਕਾਰਣ ਬਣ ਜਾਂਦਾ ਹੈ। ਮੈਨੂੰ ਇਸ ਬਾਰੇ ਤਜਰਬਾ ਪ੍ਰਾਪਤ ਹੈ। ਮੈਨੂੰ ਕਸ਼ਫ਼ੀ ਤੌਰ ਤੇ ਕਈ ਵਾਰ ਜਾਗ-ਦਿਆਂ ਹੋਇਆਂ ਅਨੇਕਾਂ ਵਾਰ ਕਈ ਮੁਰਦਿਆਂ ਨਾਲ ਮੇਲ-ਮੁਲਾਕਾਤ ਦਾ ਸਮਾਂ ਪ੍ਰਾਪਤ ਹੋਇਆ ਹੈ। ਮੈਂ ਕਈ ਮਨਮੁਖਾਂ ਤੇ ਕੁਕਰਮੀਆਂ ਦੇ ਸਰੀਰ ਅਜੇਹੇ ਕਾਲਾ-ਸਿਆਹ ਵੇਖੇ ਹਨ ਕਿ ਜਾਣੋਂ ਓਹ ਧੂੰਏਂ ਦੇ ਬਣਾਏ ਗਏ ਹਨ। ਗੱਲ ਕੀ, ਮੈਨੂੰ ਇਸ ਗਲੀ ਬਾਰੇ ਨਿਜੀ ਤੌਰ ਤੇ ਜਾਣਕਾਰੀ ਪ੍ਰਾਪਤ ਹੈ। ਮੈਂ ਵੱਡੇ ਜ਼ੋਰ ਨਾਲ ਇਹ ਆਖਦਾ ਹਾਂ ਕਿ ਜਿਸ ਤਰ੍ਹਾਂ ਪ੍ਰਭੂ ਨੇ ਇਹ ਫ਼ਰਮਾਇਆ ਹੈ, ਉਸੇ ਤਰ੍ਹਾਂ ਮਰਣ ਮਗਰੋਂ ਹਰੇਕ ਪ੍ਰਾਣੀ ਨੂੰ ਜ਼ਰੂਰ ਇਕ ਸਰੀਰ ਮਿਲਦਾ ਹੈ; ਭਾਵੇਂ ਉਹ ਉਜਲਾ ਹੋਵੇ ਤੇ ਭਾਵੇਂ ਕਾਲਾ-ਸਿਆਹ। ਮਨੁੱਖ ਦੀ ਇਹ ਵੱਡੀ ਭੁੱਲ ਹੋਵੇਗੀ, ਕਿ ਜੇ ਉਹ ਏਹਨਾਂ ਅਤਿ ਸੂਖਮ ਅਲੰਕਾਰਾਂ ਨੂੰ ਕੇਵਲ ਆਪਣੀ ਅਕਲ ਨਾਲ

ਸਿਧ ਕਰਨ ਦਾ ਜਤਨ ਕਰੇ। ਇਹ ਚੇਤੇ ਰਹੇ ਕਿ ਜਿਸ ਤਰ੍ਹਾਂ ਅੱਖਾਂ ਮਿਠਾਸ ਦਾ ਰਸ ਨਹੀਂ ਦਸ ਸਕਦੀਆਂ; ਨਾ ਜ਼ਬਾਨ ਕਿਸੇ ਚੀਜ਼ ਨੂੰ ਵੇਖ ਸਕਦੀ ਹੈ; ਇਸੇ ਤਰ੍ਹਾਂ ਹੀ ਉਹ ਅਲੌਕਿਕ ਗਿਆਨ ਜੋ ਪਵਿੱਤਰ ਕਸ਼ਫ ਰਾਹੀਂ ਪ੍ਰਾਪਤ ਹੋ ਸਕਦਾ ਹੈ, ਕੇਵਲ ਬੁਧੀ ਦੁਆਰਾ ਉਸ ਦੀਆਂ ਘੁੰਡੀਆਂ ਨਹੀਂ ਖੁਲ੍ਹ ਸਕਦੀਆਂ। ਪ੍ਰਭੂ ਨੇ ਇਸ ਜਗਤ ਦੀਆਂ ਨਾ ਮਲੂਮ ਵਸਤਾਂ ਦੇ ਜਾਣਨ ਲਈ ਅੱਡ ਅੱਡ ਸਾਧਨ ਬਣਾਏ ਹਨ। ਸੋ ਹਰੇਕ ਚੀਜ਼ ਦੀ ਢੂੰਡ ਉਸ ਦੇ ਨੀਅਤ ਸਾਧਨਾਂ ਦੁਆਰਾ ਹੀ ਕੀਤੀ ਜਾਏ, ਤਾਂ ਪ੍ਰਾਪਤ ਹੋ ਸਕੇਗੀ।

ਇਕ ਹੋਰ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਪ੍ਰਭੂ ਨੇ ਓਹਨਾਂ ਲੋਕਾਂ ਨੂੰ — ਜੋ ਬੁਰਿਆਰ ਹਨ ਤੇ ਕੁਰਾਹੇ ਜਾ ਰਹੇ ਹਨ — ਆਪਣੀ ਬਾਣੀ ਵਿਚ ਮੁਰਦੇ ਕਿਹਾ ਹੈ ਅਤੇ ਭਲੇ ਪੁਰਸ਼ਾਂ ਨੂੰ ਜ਼ਿੰਦਾ ਕਿਹਾ ਹੈ। ਇਸ ਵਿਚ ਇਹ ਭੇਤ ਹੈ ਕਿ ਜੋ ਪ੍ਰਾਣੀ ਪ੍ਰਭੂ ਤੋਂ ਬੇਮੁਖ ਹੋ ਗਏ ਹਨ, ਓਹਨਾਂ ਦੇ ਜੀਵਨ ਦੇ ਸਾਧਨ, ਖਾਣਾ-ਪੀਣਾ ਤੇ ਮਨੋਕਾਮਨਾਵਾਂ ਦੀ ਪੈਰਵੀ ਕਰਨਾ ਸਨ, ਸੋ ਓਹ ਸਮਾਪਤ ਹੋ ਗਏ ਹਨ ਅਤੇ ਓਹਨਾਂ ਨੂੰ ਆਤਮਕ ਭੋਜਨ ਵਿਚੋਂ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਸੋ ਓਹ ਵਾਸਤਵ ਵਿਚ ਮੁਰਦਾ ਹਨ। ਓਹ ਕੇਵਲ ਕਸ਼ਟ ਝੱਲਣ ਲਈ ਹੀ ਜੀਊਂਦੇ ਹਨ। ਇਸੇ ਗੱਲ ਵਲ ਸੈਣਤ ਕਰਦਿਆਂ ਹੋਇਆਂ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

إِنَّهُ مَن يَأْتِ رَبَّهُ مُجْرِمًا فَإِنَّ لَهُ جَهَنَّمَ لَا يَمُوتُ فِيهَا
وَلَا يَحْيَىٰ

ਅਰਥਾਤ—ਜਿਹੜਾ ਪ੍ਰਾਣੀ ਅਪਰਾਧੀ ਬਣ ਕੇ ਪ੍ਰਭੂ ਕੋਲ ਆਏਗਾ, ਉਸ ਦਾ ਟਿਕਾਣਾ ਨਰਕ-ਕੁੰਡ ਹੈ। ਉਹ ਉਸ ਵਿਚ ਨਾ ਮਰੇਗਾ ਨਾ ਜੀਵੇਗਾ। ਪਰ ਜੋ ਪ੍ਰਭੂ ਦੇ ਪਿਆਰੇ ਹਨ, ਓਹ ਮਰ ਕੇ ਵੀ ਨਹੀਂ ਮਰਦੇ; ਕਿਉਂ ਜੁ ਓਹਨਾਂ ਦੀ ਰੋਟੀ ਤੇ ਪਾਣੀ ਓਹਨਾਂ ਦੇ ਨਾਲ ਹੁੰਦਾ ਹੈ। ਫੇਰ ਪਿਤਰ-ਲੋਕ ਤੋਂ ਮਗਰੋਂ ਓਹ ਯੁਗ ਹੈ, ਜਿਸ ਦਾ ਨਾਂ 'ਪਰਲੋਕ' ਹੈ। ਇਸ ਵਿਚ ਹਰੇਕ ਜੀਵ-ਆਤਮਾ— ਭਾਵੇਂ ਉਹ ਭਲੀ ਹੈ, ਜਾਂ ਬੁਰੀ; ਸ਼ੁਭ-ਕਰਮੀ ਹੈ, ਜਾਂ ਕੁਕਰਮੀ, ਇਕ ਸਪਸ਼ਟ

ਸਰੀਰ ਪ੍ਰਾਪਤ ਕਰੇਗੀ। ਇਹ ਦਿਨ ਪ੍ਰਭੂ ਦੇ ਪੂਰੇ ਤੇਜ-ਪ੍ਰਤਾਪ ਲਈ ਨੀਅਤ ਕੀਤਾ ਗਿਆ ਹੈ। ਇਸ ਦਿਨ ਹਰੇਕ ਪ੍ਰਾਣੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹੋਂਦ ਤੋਂ ਚੰਗੀ ਤਰ੍ਹਾਂ ਜਾਣੂ ਹੋ ਜਾਏਗਾ। ਇਸਦੇ ਨਾਲ ਹੀ ਹਰੇਕ ਵਿਅਕਤੀ ਆਪਣੇ ਕੀਤੇ ਦਾ ਪੂਰਾ ਪੂਰਾ ਫਲ ਪਾ ਲਏਗੀ। ਇਸ ਬਾਰੇ ਅਚੰਭਾ ਨਹੀਂ ਪਰਗਟ ਕਰਨਾ ਚਾਹੀਦਾ ਕਿ ਪ੍ਰਭੂ ਤੋਂ ਇਹ ਕਿਵੇਂ ਹੋ ਸਕੇਗਾ? ਉਹ ਸਰਬ-ਕਲਾ ਸਮਰਥ ਹੈ; ਜਿਹਾ ਕਿ ਉਸ ਨੇ ਆਪ ਹੀ ਇਹ ਫ਼ਰਮਾਇਆ ਹੈ ਕਿ :—

أَوَلَمْ يَرَ الْإِنسَانُ أَنَّا خَلَقْنَاهُ مِن نُّطْفَةٍ فَإِذَا هُوَ خَصِيمٌ مُّبِينٌ ○ وَضَرَبَ لَنَا
مَثَلًا وَنَسِيَ خَلْقَهُ قَالَ مَن يُحْيِي الْعِظَامَ وَهِيَ رَمِيمٌ ○ قُلْ يُحْيِيهَا الَّذِي
أَنشَأَهَا أَوَّلَ مَرَّةٍ وَهُوَ بِكُلِّ خَلْقٍ عَلِيمٌ ○
أَوَلَيْسَ الَّذِي خَلَقَ السَّمٰوٰتِ وَالْأَرْضَ بِقٰدِرٍ عَلَىٰ أَن يَخْلُقَ
مِثْلَهُم بَلَىٰ وَهُوَ الْخَلَّاقُ الْعَلِيمُ ○ إِنَّمَا أَمْرُهُ إِذَا أَرَادَ شَيْئًا أَن يَقُولَ
لَهُ كُن فَيَكُونُ ○ فَسُبْحٰنَ الَّذِي بِيَدِهِ مَلَكُوتُ كُلِّ شَيْءٍ
وَإِلَيْهِ تُرْجَعُونَ ○

ਅਰਥਾਤ—ਕੀ ਮਨੁੱਖ ਨੇ ਇਹ ਨਹੀਂ ਵੇਖਿਆ ਕਿ ਅਸੀਂ ਉਸ ਨੂੰ ਪਾਣੀ ਦੀ ਬੂੰਦ ਦੁਆਰਾ ਸਾਜਿਆ ਹੈ, ਜਿਸ ਨੇ ਗਰਭ ਵਿਚ ਪ੍ਰਵੇਸ਼ ਕੀਤਾ ਸੀ। ਫੇਰ ਉਹ ਇਕ ਝਗੜਾਲੂ ਮਨੁੱਖ ਬਣ ਗਿਆ ਸੀ। ਸਾਡੇ ਲਈ ਗੱਲਾਂ ਘੜਨ ਲਗ ਪਿਆ ਅਤੇ ਆਪਣਾ ਮੂਲ ਭੁੱਲ ਗਿਆ, ਅਰਥਾਤ ਇਹ ਆਖਣ ਲਗ ਪਿਆ ਕਿ ਜਦ ਹੱਡੀਆਂ ਵੀ ਗੰਲ-ਸੜ ਜਾਣਗੀਆਂ, ਤਾਂ ਫੇਰ ਮਨੁੱਖ ਕਿਵੇਂ ਸੁਰਜੀਤ ਹੋ ਸਕੇਗਾ? ਅਜੇਹੀ ਸਮਰਥਾ ਕਿਸ ਨੂੰ ਹੈ ਜੋ ਇਸ ਨੂੰ ਮੁੜ ਸੁਰਜੀਤ ਕਰ ਸਕੇ? ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਊਹੋ ਹੀ ਸੁਰਜੀਤ ਕਰੇਗਾ, ਜਿਸ ਨੇ ਪਹਿਲੀ ਵਾਰ ਸਾਜਨਾ ਕੀਤੀ ਸੀ। ਉਹ ਹਰੇਕ ਢੰਗ ਤੇ ਹਰੇਕ ਸਾਧਨ ਦੁਆਰਾ ਸੁਰਜੀਤ ਕਰਨ ਤੇ ਸਮਰਥ ਹੈ। ਉਸ ਦੇ ਹੁਕਮ ਦੀ ਇਹ ਸ਼ਾਨ ਹੈ ਕਿ

ਜਦ ਕਿਸੇ ਚੀਜ਼ ਨੂੰ ਹੋਂਦ ਵਿਚ ਲਿਆਉਣ ਦੀ ਇੱਛਾ ਕਰਦਾ ਹੈ, ਤਾਂ ਕੇਵਲ ਏਹੋ ਹੀ ਕਹਿੰਦਾ ਹੈ ਕਿ ਹੋਂਦ ਵਿਚ ਆ ਜਾ, ਤਾਂ ਉਹ ਚੀਜ਼ ਹੋਂਦ ਵਿਚ ਆ ਜਾਂਦੀ ਹੈ। ਉਹ ਪਵਿੱਤਰ ਹੈ ਤੇ ਹਰੇਕ ਚੀਜ਼ ਤੇ ਉਸੇ ਦਾ ਰਾਜ ਹੈ। ਤੁਸੀਂ ਉਸੇ ਦੇ ਹਜ਼ੂਰ ਪਰਤੋਗੇ।

ਸੋ ਏਹਨਾਂ ਆਇਤਾਂ ਵਿਚ ਪ੍ਰਭੂ ਨੇ ਇਹ ਦਸ ਦਿੱਤਾ ਹੈ ਕਿ ਉਸ ਦੇ ਅੱਗੇ ਕੋਈ ਗੱਲ ਅਣਹੋਣੀ ਨਹੀਂ। ਜਿਸ ਨੇ ਪਾਣੀ ਦੀ ਇਕ ਤੁਛ ਬੂੰਦ ਰਾਹੀਂ ਮਨੁੱਖ ਦੀ ਸਾਜਨਾ ਕੀਤੀ ਹੈ, ਕੀ ਉਹ ਮੁੜ ਸੁਰਜੀਤ ਕਰਨ ਤੇ ਅਸਮਰਥ ਹੈ?

ਇਸ ਥਾਂ ਕਈ ਅਣਜਾਣ ਇਹ ਸ਼ੰਕਾ ਕਰ ਸਕਦੇ ਹਨ ਕਿ ਜਿਸ ਹਾਲਤ ਵਿਚ ਤੀਜਾ ਲੋਕ, ਜੋ ਪਰਲੋਕ ਹੈ, ਚੋਖੇ ਲੰਮੇ ਸਮੇਂ ਮਗਰੋਂ ਆਏਗਾ, ਤਾਂ ਇਸ ਸੂਰਤ ਵਿਚ ਹਰੇਕ ਭਲੇ-ਬੁਰੇ ਪ੍ਰਾਣੀ ਲਈ ਪਿਤਰ-ਲੋਕ ਹਵਾਲਾਤ ਜੇਹਾ ਹੀ ਹੋਇਆ, ਜੋ ਇਕ ਨਿਕੰਮੀ ਜੇਹੀ ਗੱਲ ਭਾਸਦੀ ਹੈ। ਇਸ ਦਾ ਉੱਤਰ ਇਹ ਹੈ ਕਿ ਅਜੇਹਾ ਵਿਚਾਰ ਕਰਨਾ ਉੱਕੀ ਹੀ ਭੁੱਲ ਹੈ, ਜੋ ਕੇਵਲ ਅਗਿਆਨਤਾ ਦਾ ਹੀ ਸਿੱਟਾ ਹੋ ਸਕਦੀ ਹੈ। ਪ੍ਰਭੂ ਦੀ ਪੁਸਤਕ ਵਿਚ ਭਲੇ-ਬੁਰੇ ਦੇ ਵਟਾਂਦਰੇ ਲਈ ਦੋ ਟਿਕਾਣੇ ਵਰਣਨ ਹਨ — ਇਕ 'ਬਰਜ਼ਖ਼' (ਪਿਤਰ ਲੋਕ) ਜਿੱਥੇ ਗੁਪਤ ਰੂਪ ਵਿਚ ਹਰੇਕ ਪ੍ਰਾਣੀ ਆਪਣੇ ਕੀਤੇ ਦਾ ਫਲ ਭੋਗਦਾ ਹੈ। ਮੰਦ-ਕਰਮੀ ਮਰਨ ਦੇ ਨਾਲ ਹੀ ਨਰਕਾਂ ਨੂੰ ਪ੍ਰਾਪਤ ਹੋ ਜਾਂਦੇ ਹਨ ਅਤੇ ਸ਼ੁਭ-ਕਰਮੀ ਸਵਰਗ ਵਿਚ ਅਨੰਦ ਮਾਣਦੇ ਹਨ। ਕੁਰਾਨ ਸ਼ਰੀਫ਼ ਵਿਚ ਇਸ ਭਾਵ ਦੀਆਂ ਕਈ ਆਇਤਾਂ ਹਨ ਕਿ ਮਰਨ ਦੇ ਨਾਲ ਹੀ ਹਰੇਕ ਪ੍ਰਾਣੀ ਆਪਣੇ ਕੀਤੇ ਦਾ ਫਲ ਪਾ ਲੈਂਦਾ ਹੈ; ਜਿਹਾ ਕਿ ਪ੍ਰਭੂ ਨੇ ਇਕ ਸਵਰਗ-ਗਾਮੀ ਬਾਰੇ ਇਹ ਫ਼ਰਮਾਇਆ ਹੈ ਕਿ :—

قِيلَ ادْخُلِ الْجَنَّةَ

ਅਰਥਾਤ—ਉਸ ਨੂੰ ਇਹ ਕਿਹਾ ਗਿਆ ਕਿ ਤੂੰ ਸਵਰਗ ਵਿਚ ਪ੍ਰਵੇਸ਼ ਕਰ।

ਇਸੇ ਤਰ੍ਹਾਂ ਇਕ ਨਰਕ-ਗਾਮੀ ਬਾਰੇ ਇਹ ਕਿਹਾ ਹੈ ਕਿ :—

فَرَاٰهُ فِیْ سَوَآءِ الْجَحِیْمِ

ਅਰਥਾਤ—ਇਕ ਸਵਰਗਗਾਮੀ ਦਾ ਮਿੱਤਰ ਇਕ ਨਰਕ-ਗਾਮੀ ਸੀ, ਜਦ ਉਹ ਦੋਵੇਂ ਕਾਲ-ਵਸ ਹੋ ਗਏ, ਤਾਂ ਸਵਰਗ-ਗਾਮੀ ਹੈਰਾਨ ਸੀ ਕਿ ਉਸ ਦਾ ਮਿੱਤਰ ਕਿੱਥੇ ਹੈ ? ਸੋ ਉਸ ਨੂੰ ਇਹ ਵਿਖਾਇਆ ਗਿਆ ਕਿ ਉਹ ਨਰਕ ਵਿਚਾਲੇ ਹੈ। ਸੋ ਦੰਡ-ਫਲ ਦੀ ਕਾਰਰਵਾਈ ਤਾਂ ਮਰਨ ਦੇ ਨਾਲ ਹੀ, ਬਿਨਾਂ ਕਿਸੇ ਢਿਲ ਦੇ, ਸ਼ੁਰੂ ਹੋ ਜਾਂਦੀ ਹੈ। ਨਰਕਗਾਮੀ ਨਰਕ ਵਿਚ ਤੇ ਸਵਰਗਗਾਮੀ ਸਵਰਗਾਂ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਪਰ ਇਸ ਤੋਂ ਮਗਰੋਂ ਇਕ ਹੋਰ ਵੱਡੇ ਤੇਜ ਤੇ ਪ੍ਰਤਾਪ ਦਾ ਦਿਨ ਹੈ। ਪ੍ਰਭੂ ਦੀ ਵੱਡੀ ਹਿਕਮਤ ਨੇ ਉਸ ਦੇ ਪਰਗਟਾਅ ਦੀ ਇੱਛਾ ਕੀਤੀ ਹੈ; ਕਿਉਂਕਿ ਉਸ ਨੇ ਮਨੁੱਖ ਦੀ ਸਾਜਨਾ ਇਸ ਲਈ ਕੀਤੀ ਸੀ ਕਿ ਉਹ ਆਪਣੀ ਰਚਨਾ ਦੁਆਰਾ ਪਛਾਣਿਆ ਜਾਏ। ਫੇਰ ਸਭ ਨੂੰ ਨਸ਼ਟ ਕਰੇਗਾ, ਤਾਂ ਜੁ ਉਸ ਦੀ ਪਛਾਣ ਉਸ ਦੀ ਵਿਨਾਸ਼ਕ ਸ਼ਕਤੀ ਦੁਆਰਾ ਵੀ ਕੀਤੀ ਜਾ ਸਕੇ। ਫੇਰ ਇਕ ਦਿਨ ਸਾਰਿਆਂ ਨੂੰ ਪੂਰਣ ਜੀਵਨ ਦੀ ਦਾਤ ਦੇ ਕੇ ਇਕ ਮੈਦਾਨ ਵਿਚ ਇਕੱਤਰ ਕਰੇਗਾ; ਤਾਂ ਜੁ ਉਹ ਆਪਣੀ ਸਮਰਥਾ ਰਾਹੀਂ ਪਛਾਣਿਆ ਜਾਏ। ਸੋ ਵਿਦਤ ਹੋਵੇ ਕਿ ਉਕਤ ਵਰਣਿਤ ਗੂੜ੍ਹ ਭਾਵਾਂ ਵਿਚੋਂ ਇਹ ਪਹਿਲਾ ਗੂੜ੍ਹ ਭਾਵ ਸੀ, ਜਿਸ ਦਾ ਇਥੇ ਵਰਣਨ ਕੀਤਾ ਗਿਆ ਹੈ।

## ਬ੍ਰਹਮ ਗਿਆਨ ਦਾ ਦੂਜਾ ਰਹਸਯ

ਬ੍ਰਹਮ ਗਿਆਨ ਦਾ ਦੂਜਾ ਰਹਸਯ ਕੁਰਾਨ ਸ਼ਰੀਫ਼ ਵਿਚ ਪਰਲੋਕ ਵਰਣਨ ਕੀਤਾ ਗਿਆ ਹੈ ਅਰਥਾਤ ਓਹ ਸਾਰੀਆਂ ਚੀਜ਼ਾਂ, ਜੋ ਮਾਤਲੋਕ ਵਿਚ ਸੂਖਮ ਸਨ, ਪਰਲੋਕ ਵਿਚ ਸਥੂਲ ਰੂਪ ਧਾਰਨ ਕਰ ਲੈਣਗੀਆਂ। ਭਾਵੇਂ ਪਰਲੋਕ ਵਿਚ ਪਿਤਰ-ਲੋਕ ਦਾ ਦਰਜਾ ਹੋਵੇ ਤੇ ਭਾਵੇਂ ਸੁਰਜੀਤ ਹੋਣ ਦਾ। ਇਸ ਬਾਰੇ ਪ੍ਰਭੂ ਨੇ ਜੋ ਕੁਝ ਫ਼ਰਮਾਇਆ ਹੈ, ਉਸ ਵਿਚੋਂ ਇਕ ਆਇਤ ਇਹ ਹੈ ਕਿ :—

مَنْ كَانَ فِيْ هٰذِهٖٓ اَعْمٰى فَهُوَ فِي الْاٰخِرَةِ اَعْمٰى وَاَضَلُّ سَبِيْلًا

ਅਰਥਾਤ—ਜੋ ਪ੍ਰਾਣੀ ਇਸ ਮਾਤਲੋਕ ਵਿਚ ਅੰਨ੍ਹਾ ਹੈ, ਉਹ ਪਰਲੋਕ ਵਿਚ ਵੀ ਅੰਨ੍ਹਾ ਹੀ ਹੋਵੇਗਾ।

ਇਸ ਆਇਤ ਦਾ ਇਹ ਭਾਵ ਹੈ ਕਿ ਇਸ ਮਾਤਲੋਕ ਦਾ ਅਧਿਆਤਮਕ ਅੰਨ੍ਹ ਉਸ ਪਰਲੋਕ ਵਿਚ ਸਥੂਲ ਰੂਪ ਵਿਚ ਅਨੁਭਵ ਹੋਵੇਗਾ।

ਇਸੇ ਤਰ੍ਹਾਂ ਇਕ ਹੋਰ ਆਇਤ ਵਿਚ ਇਹ ਫ਼ਰਮਾਇਆ ਹੈ ਕਿ :—

خُذُوْهُ فَغُلُّوْهُ ۝ ثُمَّ الْجَحِيْمَ صَلُّوْهُ ۝ ثُمَّ فِيْ سِلْسِلَةٍ ذَرْعُهَا
سَبْعُوْنَ ذِرَاعًا فَاسْلُكُوْهُ ۝

ਅਰਥਾਤ—ਇਸ ਨਰਕਗਾਮੀ ਨੂੰ ਫੜ ਲਓ। ਇਸ ਦੇ ਗਲ ਵਿਚ ਸੰਗਲ ਪਾ ਦਿਓ ਤੇ ਫੇਰ ਇਸ ਨੂੰ ਅਗਨ-ਕੁੰਡ ਵਿਚ ਫੂਕ ਦਿਓ। ਫੇਰ ਅਜੇਹੇ ਸੰਗਲ ਨਾਲ, ਜੋ ਸੱਤਰ ਗਜ਼ ਲੰਮਾ ਹੈ, ਇਸ ਨੂੰ ਬੰਨ੍ਹ ਦਿਓ।

ਸੋ ਵਿਦਤ ਹੋਵੇ ਕਿ ਏਹਨਾਂ ਆਇਤਾਂ ਵਿਚ ਇਹ ਪਰਗਟਾਇਆ ਗਿਆ ਹੈ ਕਿ ਮਾਤਲੋਕ ਦਾ ਅਧਿਆਤਮਿਕ ਕਸ਼ਟ ਪਰਲੋਕ ਵਿਚ ਅਸਥੂਲ ਰੂਪ ਵਿਚ ਪਰਗਟ ਹੋਵੇਗਾ। ਸੋ ਗਲ ਦਾ ਸੰਗਲ, ਮਨੋਕਾਮਨਾਵਾਂ ਹਨ, ਜਿਨ੍ਹਾਂ ਨੇ ਪ੍ਰਾਣੀ ਨੂੰ ਧਰਤੀ ਵਲ ਝੁਕਾਈ ਰਖਿਆ ਸੀ, ਓਹ ਪਰਲੋਕ ਵਿਚ ਪਰਤਖ ਰੂਪ ਵਿਚ ਦਿਸ ਪਏਗਾ। ਇਸੇ ਤਰ੍ਹਾਂ ਮਾਇਆ ਦੇ ਬੰਧਨਾਂ ਦੇ ਸੰਗਲ ਪੈਰਾਂ ਵਿਚ ਪਏ ਹੋਏ ਦਿੱਸਣਗੇ ਅਤੇ ਮਾਇਕ ਵਾਸ਼ਨਾਵਾਂ ਦੀ ਜੁਆਲਾ ਵੀ ਪਰਤਖ ਰੂਪ ਵਿਚ ਭੜਕਦੀ ਹੋਈ ਨਜ਼ਰ ਆਏਗੀ।

ਮਨਮੁਖ ਪ੍ਰਾਣੀ ਇਸ ਮਾਤਲੋਕ ਦੇ ਜੀਵਨ ਵਿਚ ਵੀ ਮਾਇਆ-ਮੋਹ ਦਾ ਇਕ ਨਰਕ ਆਪਣੇ ਅੰਦਰ ਰਖਦਾ ਹੈ ਤੇ ਆਪਣੀਆਂ ਨਾਕਾਮੀਆਂ ਸਮੇਂ ਉਸ ਨਰਕ ਦੀ ਜੁਆਲਾ ਨੂੰ ਅਨੁਭਵ ਕਰਦਾ ਹੈ। ਸੋ ਜਦ ਉਸ ਨੂੰ ਉਸ ਦੀਆਂ ਮਨੋਕਾਮਨਾਵਾਂ ਤੋਂ ਦੂਰ ਸੁਟ ਦਿੱਤਾ ਜਾਇਗਾ, ਤੇ ਸਦੀਵੀ ਨਾਕਾਮੀ ਉਸ ਨੂੰ ਘੇਰ ਲਏਗੀ, ਤਾਂ ਪ੍ਰਭੂ ਉਸ ਦੀਆਂ ਆਸਾਂ ਤੇ ਉਮੀਦਾਂ ਨੂੰ ਅਸਥੂਲ ਅੱਗ ਦੇ ਰੂਪ

ਵਿਚ ਉਸ ਤੇ ਪਰਗਟ ਕਰ ਦੇਵੇਗਾ; ਜਿਹਾ ਕਿ ਉਸ ਨੇ ਇਹ ਫ਼ਰਮਾਇਆ ਹੈ ਕਿ :—

وَحِيلَ بَيْنَهُمْ وَبَيْنَ مَا يَشْتَهُونَ

ਅਰਥਾਤ— ਓਹਨਾਂ ਵਿਚ ਤੇ ਉਹਨਾਂ ਦੀਆਂ ਆਸਾਂ ਵਿਚ ਜੁਦਾਈ ਪਾ ਦਿੱਤੀ ਜਾਏਗੀ। ਏਹੋ ਹੀ ਕਸ਼ਟ ਦੀ ਜੜ੍ਹ ਹੋਵੇਗੀ। ਇਸੇ ਤਰ੍ਹਾਂ ਜੋ ਇਹ ਫ਼ਰਮਾਇਆ ਹੈ ਕਿ ਸੱਤਰ ਗਜ਼ ਲੰਮੇ ਸੰਗਲ ਵਿਚ ਉਸ ਨੂੰ ਜਕੜ ਦਿਓ। ਇਸ ਵਿਚ ਇਹ ਸੈਣਤ ਕੀਤੀ ਗਈ ਹੈ ਕਿ ਇਕ ਮਨਮੁਖ ਕਈ ਵਾਰ ਸੱਤਰ ਵਰ੍ਹਿਆਂ ਦੀ ਆਯੂ ਪ੍ਰਾਪਤ ਕਰ ਲੈਂਦਾ ਹੈ; ਸਗੋਂ ਕਈ ਵਾਰ ਇਸ ਮਾਤਲੋਕ ਵਿਚ ਉਸ ਨੂੰ ਅਜੇਹੇ ਵਰ੍ਹੇ ਵੀ ਪ੍ਰਾਪਤ ਹੋ ਜਾਂਦੇ ਹਨ, ਕਿ ਉਸ ਦੇ ਬਚਪਣ ਤੇ ਬੁਢੇਪੇ ਦੀ ਆਯੂ ਨੂੰ ਅੱਡ ਕਰ ਕੇ ਇੰਨਾ ਸਾਫ਼ ਤੇ ਨਿਰੋਲ ਹਿੱਸਾ ਆਯੂ ਦਾ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ, ਜੋ ਅਕਲਮੰਦੀ, ਮਿਹਨਤ ਤੇ ਕੰਮ ਦੇ ਯੋਗ ਹੁੰਦਾ ਹੈ, ਪਰ ਉਹ ਅਭਾਗਾ ਆਪਣੀ ਚੰਗੀ ਆਯੂ ਦੇ ਸੱਤਰ ਵਰ੍ਹੇ ਮਾਇਆ ਦੇ ਬੰਧਨਾਂ ਵਿਚ ਜਕੜਿਆ ਹੀ ਬਤੀਤ ਕਰ ਦਿੰਦਾ ਹੈ ਅਤੇ ਇਸ ਸੰਗਲ ਤੋਂ ਆਜ਼ਾਦ ਹੋਣਾ ਨਹੀਂ ਚਾਹੁੰਦਾ। ਸੋ ਪ੍ਰਭੂ ਇਸ ਆਇਤ ਵਿਚ ਇਹ ਫ਼ਰਮਾਉਂਦਾ ਹੈ ਕਿ ਉਹੋ ਸੱਤਰ ਵਰ੍ਹੇ — ਜੋ ਉਸ ਨੇ ਮਾਇਆ ਦੇ ਬੰਧਨਾਂ ਵਿਚ ਜਕੜਿਆਂ ਬਿਤਾਏ ਸਨ — ਪਰਲੋਕ ਵਿਚ ਸੰਗਲ ਦਾ ਰੂਪ ਧਾਰਨ ਕਰ ਲੈਣਗੇ, ਜੋ ਸੱਤਰ ਗਜ਼ ਲੰਮਾ ਹੋਵੇਗਾ। ਹਰੇਕ ਗਜ਼ ਇਕ ਸਾਲ ਦੀ ਥਾਂ ਹੈ। ਇਥੇ ਇਹ ਵੀ ਚੇਤੇ ਰਹੇ ਕਿ ਪ੍ਰਭੂ ਆਪ ਕਿਸੇ ਵੀ ਪ੍ਰਾਣੀ ਤੇ ਕੋਈ ਬਿਪਤਾ ਨਹੀਂ ਪਾਉਂਦਾ; ਸਗੋਂ ਪ੍ਰਾਣੀ-ਮਾਤਰ ਦੇ ਆਪਣੇ ਹੀ ਭੈੜੇ ਕਰਤਵ ਉਹਨਾਂ ਦੇ ਸਨਮੁਖ ਰੱਖ ਦਿੰਦਾ ਹੈ।

ਇਸੇ ਹੀ ਨੇਮ ਦੇ ਪਰਗਟਾਅ ਲਈ ਪ੍ਰਭੂ ਨੇ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :—

اِنْطَلِقُوْآ اِلٰى ظِلٍّ ذِىْ ثَلٰثِ شُعَبٍ ۝ لَّا ظَلِيْلٍ وَّلَا
يُغْنِىْ مِنَ اللَّهَبِ ۝

ਅਰਥਾਤ – ਹੇ ਬੁਰਿਆਰੋ, ਤੇ ਕੁਰਾਹੀਓ, ਤੁਸੀਂ ਸਾਰੇ ਹੀ ਤਿਕੋਨੇ ਪਰਛਾਵੇਂ ਵਲ ਚੱਲੋ, ਜਿਸ ਦੀਆਂ ਤਿੰਨ ਸ਼ਾਖਾਂ ਹਨ। ਉਹ ਨਾ ਤਾਂ ਛਾਂ ਹੀ ਦੇ ਸਕਦੀਆਂ ਤੇ ਨਾ ਹੀ ਗਰਮੀ ਤੋਂ ਬਚਾ ਸਕਦੀਆਂ ਹਨ।

ਇਸ ਆਇਤ ਵਿਚ ਵਰਣਿਤ ਤਿੰਨ ਸ਼ਾਖਾਂ ਦਾ ਭਾਵ ਮਨੁੱਖ ਦੀਆਂ ਦਰਿੰਦਗੀ, ਪਸ਼ੂਪਣ, ਤੇ ਵਹਿਮ ਦੀਆਂ ਸ਼ਕਤੀਆਂ ਹਨ। ਜੇਹੜੇ ਪ੍ਰਾਣੀ ਏਹਨਾਂ ਸ਼ਕਤੀਆਂ ਨੂੰ ਸਦਾਚਾਰ ਦਾ ਰੂਪ ਨਹੀਂ ਦਿੰਦੇ ਤੇ ਏਹਨਾਂ ਦਾ ਸੁਧਾਰ ਨਹੀਂ ਕਰਦੇ ਓਹਨਾਂ ਦੀਆਂ ਏਹ ਸ਼ਕਤੀਆਂ ਕਿਆਮਤ ਦੇ ਦਿਹਾੜੇ ਇਉਂ ਪਰਗਟ ਹੋਣਗੀਆਂ ਕਿ ਜਾਣੋ ਏਹ ਤਿੰਨ ਟਹਿਣੀਆਂ ਪੱਤਿਆਂ ਤੋਂ ਬਿਨਾਂ ਖੜੀਆਂ ਹਨ ਤੇ ਧੁਪ ਤੋਂ ਬਚਾ ਨਹੀਂ ਸਕਦੀਆਂ। ਓਹ ਧੁਪ ਨਾਲ ਸੜਨਗੇ। ਫੇਰ ਇਸੇ ਤਰ੍ਹਾਂ ਪ੍ਰਭੂ ਨੇ ਆਪਣੇ ਇਸੇ ਨੇਮ ਦੇ ਪਰਗਟਾਅ ਲਈ ਸਵਰਗਗਾਮੀਆਂ ਬਾਰੇ ਇਹ ਫ਼ਰਮਾਇਆ ਹੈ ਕਿ :—

يَوْمَ تَرَى الْمُؤْمِنِينَ وَالْمُؤْمِنَاتِ يَسْعَىٰ نُورُهُم بَيْنَ
أَيْدِيهِمْ وَبِأَيْمَانِهِم

ਅਰਥਾਤ—ਤੂੰ ਉਸ ਦਿਨ ਇਹ ਵੇਖੇਂਗਾ ਕਿ ਸ਼ਰਧਾਲੂਆਂ ਦਾ ਬਿਹ ਤੇਜ ਜੋ ਮਾਤਲੋਕ ਵਿਚ ਲੁਪਤ ਹੈ, ਪਰਤਖ ਰੂਪ ਵਿਚ ਓਹਨਾਂ ਦੇ ਸੱਜੇ-ਖੱਬੇ ਦੌੜ ਰਿਹਾ ਹੋਵੇਗਾ।

ਇਸੇ ਤਰ੍ਹਾਂ ਇਕ ਹੋਰ ਆਇਤ ਵਿਚ ਇਹ ਫ਼ਰਮਾਇਆ ਹੈ ਕਿ :—

يَوْمَ تَبْيَضُّ وُجُوهٌ وَتَسْوَدُّ وُجُوهٌ

ਅਰਥਾਤ—ਉਸ ਦਿਨ ਕਈਆਂ ਦੇ ਮੂੰਹ ਕਾਲੇ ਹੋਣਗੇ ਤੇ ਕਈਆਂ ਦੇ ਉਜਲੇ ਹੋਣਗੇ।

ਇਸ ਤੋਂ ਛੁੱਟ ਇਕ ਹੋਰ ਥਾਂ ਇਹ ਵਰਣਨ ਹੈ ਕਿ :—

مَثَلُ الْجَنَّةِ الَّتِي وُعِدَ الْمُتَّقُونَ فِيهَا أَنْهَارٌ مِّن مَّاءٍ غَيْرِ آسِنٍ

وَأَنْهَارٌ مِّن لَّبَنٍ لَّمْ يَتَغَيَّرْ طَعْمُهُ وَأَنْهَارٌ مِّنْ خَمْرٍ لَّذَّةٍ لِّلشَّارِبِينَ

 وَأَنْهَارٌ مِّنْ عَسَلٍ مُّصَفًّى

ਅਰਥਾਤ—ਉਸ ਸਵਰਗ ਦੀ — ਜੋ ਸੰਜਮੀਆਂ ਨੂੰ ਪ੍ਰਾਪਤ ਹੋਵੇਗਾ— ਉਦਾਹਰਣ ਇਹ ਹੈ ਕਿ ਜਿਵੇਂ ਇਕ ਬਾਗ਼ ਹੈ, ਜਿਸ ਵਿਚ ਉਸ ਪਾਣੀ ਦੀਆਂ ਨਹਿਰਾਂ ਵਗ ਰਹੀਆਂ ਹਨ, ਜੋ ਕਦੇ ਗੰਦਾ ਨਹੀਂ ਹੁੰਦਾ। ਉਸ ਵਿਚ ਦੁਧ ਦੀਆਂ ਨਹਿਰਾਂ ਹਨ, ਜਿਸ ਦਾ ਸੁਆਦ ਕਦੇ ਨਹੀਂ ਬਦਲਦਾ। ਉਸ ਵਿਚ ਸ਼ਰਾਬ ਦੀਆਂ ਨਹਿਰਾਂ ਹਨ, ਜੋ ਵੱਡੀਆਂ ਸਰੂਰ ਦੇਣ ਵਾਲੀਆਂ ਹਨ। ਓਹਨਾਂ ਵਿਚ ਨਸ਼ਾ ਨਹੀਂ ਹੈ। ਇਸੇ ਤਰ੍ਹਾਂ ਉਸ ਵਿਚ ਉਸ ਮਾਖਿਓਂ ਦੀਆਂ ਨਹਿਰਾਂ ਹਨ, ਜੋ ਅਤਿ ਸਾਫ਼ ਹਨ ਤੇ ਓਹਨਾਂ ਨਾਲ ਕੋਈ ਮਲੀਨਤਾ ਨਹੀਂ ਹੈ।

ਇਸ ਥਾਂ ਇਹ ਸਪਸ਼ਟ ਤੌਰ ਤੇ ਫ਼ਰਮਾਇਆ ਹੈ ਕਿ ਉਸ ਸਵਰਗ ਨੂੰ ਉਦਾਹਰਣ ਵੱਜੋਂ ਇਉਂ ਸਮਝ ਲਓ ਕਿ ਏਹਨਾਂ ਸਾਰੀਆਂ ਚੀਜ਼ਾਂ ਦੀਆਂ ਉਸ ਵਿਚ ਅਮੁੱਕ ਤੇ ਅਟੁੱਟ ਨਹਿਰਾਂ ਹਨ। ਜੀਵਨ ਦਾ ਉਹ ਜਲ ਜੋ ਗਿਆਨੀ ਇਸ ਮਾਤਲੋਕ ਵਿਚ ਅਧਿਆਤਮਿਕ ਤੌਰ ਤੇ ਪੀਂਦਾ ਹੈ, ਉਸ ਵਿਚ ਪਰਤਖ ਰੂਪ ਵਿਚ ਵਿਦਮਾਨ ਹੋਵੇਗਾ। ਉਹ ਅਧਿਆਤਮਿਕ ਦੁਧ — ਜਿਸ ਦੁਆਰਾ ਉਹ ਦੁਧ ਪੀਣੇ ਬਾਲਕ ਵਾਂਗ ਇਸ ਮਾਤਲੋਕ ਵਿਚ ਪਲਦਾ ਹੈ, ਸਵਰਗ ਵਿਚ ਪਰਤਖ ਰੂਪ ਵਿਚ ਵਿਖਾਈ ਦੇਵੇਗਾ। ਪ੍ਰਭੂ ਦੇ ਪ੍ਰੇਮ ਦੀ — ਉਹ ਸ਼ਰਾਬ (ਰਾਮ ਰਸਾਇਣ) — ਜਿਸ ਦੁਆਰਾ ਉਹ ਜਗ ਵਿਚ ਅਧਿਆਤਮਿਕ ਤੌਰ ਤੇ ਸਦਾ ਮਸਤ ਰਹਿੰਦਾ ਸੀ, ਸਵਰਗ ਵਿਚ ਉਸ ਦੀਆਂ ਪਰਤਖ ਰੂਪ ਵਿਚ ਨਹਿਰਾਂ ਵਗਦੀਆਂ ਨਜ਼ਰ ਆਉਣਗੀਆਂ। ਉਹ ਸ਼ਰਧਾ ਦੀ ਮਿਠਾਸ ਦਾ ਮਾਖਿਓਂ, ਜੋ ਇਸ ਮਾਤਲੋਕ ਵਿਚ ਅਧਿਆਤਮਿਕ ਤੌਰ ਤੇ ਗਿਆਨੀ ਦੇ ਮੂੰਹ ਵਿਚ ਜਾਂਦਾ ਸੀ, ਉਹ ਸਵਰਗ ਵਿਚ ਪਰਤਖ ਰੂਪ ਵਿਚ ਅਨੁਭਵ ਹੋਵੇਗਾ। ਹਰੇਕ ਸਵਰਗ ਗਾਮੀ ਆਪਣੀਆਂ ਨਹਿਰਾਂ ਤੇ ਆਪਣੇ ਬਾਗ਼ਾਂ ਨਾਲ ਆਪਣੀ ਆਤਮਕ ਦਸ਼ਾ ਦਾ ਅਨੁਮਾਨ ਸਪਸ਼ਟ ਰੂਪ ਵਿਚ ਵੇਖ ਲਏਗਾ। ਪ੍ਰਭੂ ਵੀ ਉਸ ਦਿਨ ਸਵਰਗਗਾਮੀਆਂ ਵਾਸਤੇ ਪੜਦਿਆਂ ਤੋਂ ਬਾਹਰ ਆ ਜਾਏਗਾ। ਗੱਲ ਕੀ, ਅਧਿਆਤਮਿਕ ਹਾਲਤਾਂ ਉਸ ਦਿਨ ਗੁਪਤ ਨਹੀਂ ਰਹਿਣਗੀਆਂ; ਸਗੋਂ ਅਸਥੂਲ ਰੂਪ ਵਿਚ ਨਜ਼ਰ ਆਉਣਗੀਆਂ।

# ਬ੍ਰਹਮ ਗਿਆਨ ਦਾ ਤੀਜਾ ਰਹਸਯ

ਬ੍ਰਹਮ ਗਿਆਨ ਦਾ ਤੀਜਾ ਰਹਸਯ ਇਹ ਹੈ ਕਿ ਪਰਲੋਕ ਵਿਚ ਉੱਨਤੀ ਅਮੁੱਕ ਤੇ ਅਟੁੱਟ ਹੋਵੇਗੀ। ਇਸ ਬਾਰੇ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

وَالَّذِينَ آمَنُوا مَعَهُ نُورُهُمْ يَسْعَىٰ بَيْنَ أَيْدِيهِمْ وَبِأَيْمَانِهِمْ
يَقُولُونَ رَبَّنَا أَتْمِمْ لَنَا نُورَنَا وَاغْفِرْ لَنَا إِنَّكَ عَلَىٰ كُلِّ
شَيْءٍ قَدِيرٌ

ਅਰਥਾਤ—ਜਿਨ੍ਹਾਂ ਪ੍ਰਾਣੀਆਂ ਨੂੰ ਇਸ ਮਾਤਲੋਕ ਵਿਚ ਸ਼ਰਧਾ ਦਾ ਤੇਜ ਪ੍ਰਾਪਤ ਹੈ, ਓਹਨਾਂ ਦਾ ਤੇਜ ਕਿਆਮਤ ਦੇ ਦਿਹਾੜੇ ਓਹਨਾਂ ਦੇ ਅੱਗੇ ਤੇ ਸੱਜੇ ਦੋੜਦਾ ਹੋਵੇਗਾ। ਉਹ ਸਦਾ ਏਹੋ ਕਹਿੰਦੇ ਰਹਿਣਗੇ ਕਿ ਹੇ ਪ੍ਰਭੂ ! ਸਾਡੇ ਤੇਜ ਨੂੰ ਪੂਰਣਤਾ ਤਕ ਪੁਚਾ ਦੇ ਅਤੇ ਆਪਣੇ ਗਿਆਨ ਦੇ ਭੰਡਾਰ ਸਾਨੂੰ ਪ੍ਰਦਾਨ ਕਰ। ਤੂੰ ਸਰਬ ਕਲਾ ਸਮਰਥ ਹੈਂ।

ਇਸ ਆਇਤ ਵਿਚ ਜੋ ਇਹ ਵਰਣਨ ਹੈ ਕਿ ਓਹ ਸਦਾ ਏਹੋ ਕਹਿੰਦੇ ਰਹਿਣਗੇ ਕਿ ਸਾਡੇ ਤੇਜ ਨੂੰ ਪੂਰਣਤਾ ਤਕ ਪੁਚਾ ਦੇ। ਇਸ ਵਿਚ ਅਮੁੱਕ ਤੇ ਅਟੁੱਟ ਉੱਨਤੀ ਵਲ ਸੈਣਤ ਕੀਤੀ ਗਈ ਹੈ, ਅਰਥਾਤ ਜਦ ਓਹਨਾਂ ਨੂੰ ਤੇਜ-ਪ੍ਰਤਾਪ ਦੀ ਇਕ ਪੂਰਣਤਾ ਪ੍ਰਾਪਤ ਹੋਵੇਗੀ, ਤਾਂ ਦੂਜੀ ਪੂਰਣਤਾ ਸਾਹਮਣੇ ਦਿੱਸੇਗੀ। ਉਸ ਨੂੰ ਵੇਖ ਕੇ ਓਹ ਪਹਿਲੀ ਪੂਰਣਤਾ ਨੂੰ ਅਧੂਰੀ ਅਨੁਭਵ ਕਰਨਗੇ। ਸੋ ਦੂਜੀ ਪੂਰਣਤਾ ਦੀ ਪ੍ਰਾਪਤੀ ਵਾਸਤੇ ਅਰਦਾਸਾਂ ਕਰਨਗੇ। ਜਦ ਉਹ ਵੀ ਪ੍ਰਾਪਤ ਹੋ ਜਾਏਗੀ, ਤਾਂ ਤੀਜੀ ਪੂਰਣਤਾ ਓਹਨਾਂ ਤੇ ਪਰਗਟ ਹੋਵੇਗੀ, ਫੇਰ ਉਸ ਨੂੰ ਵੇਖ ਕੇ ਪਹਿਲੀ ਪੂਰਣਤਾ ਨੂੰ ਤੁਛ ਸਮਝਣਗੇ ਤੇ ਉਸ ਦੀ ਇੱਛਾ ਕਰਨਗੇ।

ਉੱਨਤੀ ਦੀ ਇਸੇ ਇੱਛਾ ਨੂੰ 'ਅਤਮਿਮ' ਦੇ ਪਦ ਦੁਆਰਾ ਪਰਗਟਾਇਆ ਗਿਆ ਹੈ।

ਗੱਲ ਕੀ ਇਸੇ ਤਰ੍ਹਾਂ ਅਮੁੱਕ ਤੇ ਅਟੁੱਟ ਉੱਨਤੀ ਤੁਰੀ ਜਾਇਗੀ ਤੇ ਹੇਠੀ ਕਦੇ ਨਹੀਂ ਹੋਵੇਗੀ ਤੇ ਨਾ ਕਦੇ ਓਹਨਾਂ ਨੂੰ ਸਵਰਗਾਂ ਵਿਚੋਂ ਕਢਿਆ ਜਾਇਗਾ; ਸਗੋਂ ਨਿਤ ਦਿਹਾੜੇ ਅੱਗੇ ਹੀ ਅੱਗੇ ਵਧਦੇ ਜਾਣਗੇ; ਪਿੱਛੇ ਨਹੀਂ ਪਰਤਣਗੇ। ਇਸ ਦੇ ਨਾਲ ਹੀ ਇਹ ਜੋ ਫ਼ਰਮਾਇਆ ਹੈ ਕਿ ਉਹ ਸਦਾ ਹੀ 'ਮਗ਼ਫ਼ਰਤ' (ਬਖ਼ਸ਼ਿਸ਼) ਦੇ ਚਾਹਵਾਨ ਹੋਣਗੇ, ਤਾਂ ਇਥੇ ਇਹ ਸ਼ੰਕਾ ਹੁੰਦੀ ਹੈ ਕਿ ਜਦ ਓਹ ਸਵਰਗ ਨੂੰ ਪ੍ਰਾਪਤ ਹੋ ਗਏ, ਤਾਂ ਫੇਰ ਬਖ਼ਸ਼ਿਸ਼ ਵਿਚ ਕੀ ਘਾਟ ਰਹਿ ਗਈ ਹੈ? ਇਸ ਦਾ ਉੱਤਰ ਇਹ ਹੈ ਕਿ 'ਮਗ਼ਫ਼ਰਤ' ਦਾ ਅਸਲ ਭਾਵ ਇਹ ਹੈ ਕਿ ਕਠੋਰ ਤੇ ਕਮਜ਼ੋਰ ਅਵਸਥਾ ਨੂੰ ਹੇਠਾਂ ਦਬਾਉਣਾ ਤੇ ਢਕਣਾ। ਸੋ ਸਵਰਗੀ ਇਸ ਗੱਲ ਦੀ ਇੱਛਾ ਕਰਨਗੇ ਕਿ ਓਹ ਹਰੇਕ ਪੂਰਣਤਾ ਨੂੰ ਪ੍ਰਾਪਤ ਕਰਨ ਤੇ ਤੇਜ-ਪ੍ਰਤਾਪ ਨਾਲ ਭਰਪੂਰ ਹੋ ਜਾਣ। ਓਹ ਦੂਜੀ ਅਵਸਥਾ ਨੂੰ ਵੇਖ ਕੇ ਪਹਿਲੀ ਅਵਸਥਾ ਨੂੰ ਹੀਣੀ ਅਨੁਭਵ ਕਰਨਗੇ। ਸੋ ਇਹ ਇੱਛਾ ਕਰਨਗੇ ਕਿ ਓਹਨਾਂ ਦੀ ਪਹਿਲੀ ਅਵਸਥਾ ਹੇਠਾਂ ਦਬਾ ਦਿੱਤੀ ਜਾਏ। ਫੇਰ ਤੀਜੀ ਪੂਰਣਤਾ ਨੂੰ ਵੇਖ ਕੇ ਇਹ ਚਾਹਨਾ ਕਰਨਗੇ ਕਿ ਦੂਜੀ ਪੂਰਣਤਾ ਬਾਰੇ 'ਮਗ਼ਫ਼ਰਤ' ਹੋਵੇ, ਅਰਥਾਤ ਉਹ ਹੀਣੀ ਅਵਸਥਾ ਹੇਠਾਂ ਦਬਾ ਦਿੱਤੀ ਜਾਏ ਤੇ ਅਲੋਪ ਕਰ ਦਿਤੀ ਜਾਏ। ਇਸੇ ਤਰ੍ਹਾਂ ਹੀ ਓਹ ਅਟੁਟ ਮਗ਼ਫ਼ਰਤ (ਬਖ਼ਸ਼ਿਸ਼) ਦੇ ਚਾਹਵਾਨ ਹੋਣਗੇ। ਇਹ ਉਹੋ ਮਗ਼ਫ਼ਰਤ (ਬਖ਼ਸ਼ਿਸ਼) ਤੇ ਇਸਤਿਗਫ਼ਾਰ (ਪਸਚਾਤਾਪ) ਪਦ ਹਨ, ਜੋ ਕਈ ਅਣਜਾਣ ਇਤਰਾਜ਼ ਵਜੋਂ ਸਾਡੇ ਪਿਆਰੇ ਰਸੂਲ ਬਾਰੇ ਪੇਸ਼ ਕੀਤਾ ਕਰਦੇ ਹਨ। ਆਸ ਹੈ ਕਿ ਸੂਝਵਾਨ ਪਾਠਕ ਹੁਣ ਇਹ ਸਮਝ ਗਏ ਹੋਣਗੇ ਕਿ ਏਹੋ ਹੀ ਪਸਚਾਤਾਪ ਦੀ ਇੱਛਾ ਮਨੁੱਖਤਾ ਦਾ ਵੱਡਾ ਮਾਣ ਹੈ। ਜੋ ਪ੍ਰਾਣੀ ਕਿਸੇ ਤੀਵੀਂ ਦੇ ਗਰਭ ਤੋਂ ਉਤਪੰਨ ਹੋਇਆ ਹੈ, ਜੇ ਉਹ ਸਦਾ ਪਸਚਾਤਾਪ ਕਰਨਾ ਆਪਣਾ ਕਰਤਵ ਨਹੀਂ ਬਣਾਉਂਦਾ, ਤਾਂ ਉਹ ਇਕ ਕੀੜਾ ਹੈ, ਮਨੁੱਖ ਨਹੀਂ; ਅੰਨ੍ਹਾ ਹੈ, ਸੁਜਾਖਾ ਨਹੀਂ; ਅਪਵਿੱਤਰ ਹੈ, ਪਵਿੱਤਰ ਨਹੀਂ।

# ਤੀਜਾ ਪ੍ਰਸ਼ਨ

## ਮਨੁੱਖ ਜੀਵਨ ਦਾ ਮੂਲ-ਮੁੱਦਾ ਕੀ ਹੈ ? ਤੇ ਉਹ ਕਿਵੇਂ ਪ੍ਰਾਪਤ ਹੋ ਸਕਦਾ ਹੈ ?

ਇਸ ਪ੍ਰਸ਼ਨ ਦਾ ਉੱਤਰ ਇਹ ਹੈ ਕਿ ਭਾਵੇਂ ਅੱਡ ਅੱਡ ਸੁਭਾਉ ਵਾਲਾ ਮਨੁੱਖ ਆਪਣੀ ਮੂਰਖਤਾ ਜਾਂ ਨਿਰਬਲਤਾ ਸਦਕਾ ਆਪਣੇ ਜੀਵਨ ਦੇ ਕਈ ਵੱਖ ਵੱਖ ਮੂਲ-ਮੁੱਦੇ ਬਣਾ ਲੈਂਦਾ ਹੈ ਅਤੇ ਕੇਵਲ ਮਾਇਕ ਮਨੋਰਥ ਤੇ ਇੱਛਾਵਾਂ ਤਕ ਹੀ ਦੌੜ ਲਾ ਕੇ ਰੁਕ ਜਾਂਦਾ ਹੈ, ਪਰ ਇਸ ਦਾ ਉਹ ਮੂਲਾ-ਮੁੱਦਾ — ਜੋ ਪ੍ਰਭੂ ਨੇ ਆਪਣੀ ਪਵਿੱਤਰ ਬਾਣੀ ਵਿਚ ਵਰਣਨ ਕੀਤਾ ਹੈ, ਉਹ ਇਹ ਹੈ ਕਿ :—

وَمَا خَلَقْتُ الْجِنَّ وَالْإِنْسَ إِلَّا لِيَعْبُدُونِ ○

ਅਰਥਾਤ—ਜਿੰਨਾਂ ਤੇ ਮਨੁੱਖਾਂ ਦੀ ਸਾਜਨਾ ਇਸ ਲਈ ਕੀਤੀ ਗਈ ਹੈ ਕਿ ਉਹ ਪ੍ਰਭੂ ਨੂੰ ਪਛਾਣਨ ਤੇ ਉਸੇ ਦੀ ਹੀ ਬੰਦਗੀ ਕਰਨ।

ਸੋ ਇਸ ਆਇਤ ਅਨੁਸਾਰ ਮਨੁੱਖ ਦੇ ਜੀਵਨ ਦਾ ਮੂਲ-ਮੁੱਦਾ ਪ੍ਰਭੂ ਦੀ ਬੰਦਗੀ ਤੇ ਪ੍ਰਭੂ ਦਾ ਗਿਆਨ ਪ੍ਰਾਪਤ ਕਰਨਾ ਹੈ; ਅਰਥਾਤ ਪ੍ਰਭੂ ਲਈ ਹੀ ਹੋ ਜਾਣਾ ਹੈ। ਇਹ ਤਾਂ ਸਪਸ਼ਟ ਹੈ ਕਿ ਮਨੁੱਖ ਦੀ ਇਹ ਪਦਵੀ ਨਹੀਂ ਕਿ ਉਹ ਆਪਣੇ ਅਧਿਕਾਰ ਦੁਆਰਾ ਆਪਣੇ ਜੀਵਨ ਦਾ ਮੂਲ-ਮੁੱਦਾ ਆਪ ਨੀਅਤ ਕਰ ਸਕੇ। ਉਹ ਤਾਂ ਇਕ ਰਚਨਾ ਹੈ, ਜਿਸ ਨੇ ਉਸ ਨੂੰ ਰਚਿਆ ਹੈ ਅਤੇ ਬਾਕੀ ਸਾਰੇ ਜੀਅ-ਜੰਤ ਨਾਲੋਂ ਚੰਗੇ ਤੇ ਉੱਚੇ ਗੁਣ ਅਤੇ ਸ਼ਕਤੀਆਂ ਦਿੱਤੀਆਂ ਹਨ, ਉਸੇ ਨੇ

ਹੀ ਉਸ ਦੇ ਜੀਵਨ ਦਾ ਮੂਲ-ਮੁੱਦਾ ਵੀ ਨੀਅਤ ਕੀਤਾ ਹੋਇਆ ਹੈ। ਭਾਵੇਂ ਕੋਈ ਮਨੁੱਖ ਉਸ ਮੂਲ-ਮੁੱਦੇ ਨੂੰ ਸਮਝੇ ਤੇ ਭਾਵੇਂ ਨਾ ਸਮਝੇ, ਪਰ ਹਰੇਕ ਮਨੁੱਖ ਦੇ ਜੀਵਨ ਦਾ ਮੂਲ-ਮੁੱਦਾ ਨਿਰਸੰਦੇਹ ਪ੍ਰਭੂ ਦੀ ਉਪਾਸਨਾ, ਪ੍ਰਭੂ ਦਾ ਗਿਆਨ ਤੇ ਪ੍ਰਭੂ ਵਿਚ ਲੀਨ ਹੋ ਜਾਣਾ ਹੀ ਹੈ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਇਕ ਹੋਰ ਥਾਂ ਇਹ ਕਿਹਾ ਗਿਆ ਹੈ ਕਿ :—

إِنَّ الدِّينَ عِندَ اللَّهِ الْإِسْلَامُ ۗ    فِطْرَتَ اللَّهِ الَّتِي فَطَرَ
النَّاسَ عَلَيْهَا ۚ . . . . ذَٰلِكَ الدِّينُ الْقَيِّمُ

ਅਰਥਾਤ—ਉਹ ਧਰਮ — ਜਿਸ ਵਿਚ ਪ੍ਰਭੂ ਦਾ ਸੱਚਾ ਗਿਆਨ ਤੇ ਉਸ ਦੀ ਉਪਾਸਨਾ ਸੁੰਦਰ ਢੰਗ ਨਾਲ ਵਰਣਨ ਹੈ — ਇਸਲਾਮ ਹੈ, ਅਤੇ ਇਸਲਾਮ ਮਨੁੱਖ ਦੇ ਖਮੀਰ ਵਿਚ ਰੱਖਿਆ ਗਿਆ ਹੈ। ਪ੍ਰਭੂ ਨੇ ਹਰੇਕ ਮਨੁੱਖ ਨੂੰ ਇਸਲਾਮ ਤੇ ਹੀ ਸਾਜਿਆ ਹੈ ਅਤੇ ਇਸਲਾਮ ਵਾਸਤੇ ਹੀ ਹੋਂਦ ਵਿਚ ਆਂਦਾ ਹੈ, ਅਰਥਾਤ ਇਹ ਇੱਛਾ ਕੀਤੀ ਹੈ ਕਿ ਹਰੇਕ ਪ੍ਰਾਣੀ ਆਪਣੇ ਤਨ ਤੇ ਮਨ ਨਾਲ ਉਸ ਦੀ ਬੰਦਗੀ, ਆਗਿਆਕਾਰੀ ਤੇ ਪ੍ਰੇਮ ਵਿਚ ਜੁਟ ਜਾਏ। ਇਸੇ ਕਰਕੇ ਉਸ ਸਮਰਥ ਪ੍ਰਭੂ ਨੇ ਮਨੁੱਖ ਨੂੰ ਸਾਰੀਆਂ ਹੀ ਸ਼ਕਤੀਆਂ ਇਸਲਾਮ ਦੇ ਅਨੁਕੂਲ ਬਖਸ਼ੀਆਂ ਹਨ।

ਏਹਨਾਂ ਤਿੰਨਾਂ ਆਇਤਾਂ ਦੀ ਵਿਆਖਿਆ ਵੱਡੀ ਵਿਸਥਾਰ ਪੂਰਬਕ ਹੈ। ਅਸੀਂ ਪਹਿਲੇ ਪ੍ਰਸ਼ਨ ਦੇ ਤੀਜੇ ਹਿੱਸੇ ਵਿਚ ਇਸ ਬਾਰੇ ਕੁਝ ਚਾਨਣਾ ਪਾ ਆਏ ਹਾਂ। ਪਰ ਹੁਣ ਸੰਖੇਪ ਨਾਲ ਇਹ ਦਸ ਦੇਣਾ ਚਾਹੁੰਦੇ ਹਾਂ ਕਿ ਮਨੁੱਖ ਨੂੰ ਜੋ ਵੀ ਗਿਆਨ ਇੰਦਰੇ ਤੇ ਕਾਮ ਇੰਦਰੇ ਦਿੱਤੇ ਗਏ ਹਨ, ਜਾਂ ਸ਼ਕਤੀਆਂ ਬਖਸ਼ੀਆਂ ਗਈਆਂ ਹਨ, ਓਹਨਾਂ ਸਭਨਾਂ ਦਾ ਮੂਲ-ਮੁੱਦਾ ਓਹਨਾਂ ਦੁਆਰਾ ਪ੍ਰਭੂ ਦਾ ਗਿਆਨ, ਪ੍ਰਭੂ ਦੀ ਬੰਦਗੀ ਤੇ ਪ੍ਰਭੂ ਦਾ ਪ੍ਰੇਮ ਹੀ ਹੈ। ਇਸੇ ਕਰਕੇ ਮਨੁੱਖ ਇਸ ਮਾਤਲੋਕ ਵਿਚ ਅਨੇਕਾਂ ਕਾਰਜਾਂ ਵਿਚ ਖੱਚਿਤ ਹੋ ਜਾਣ ਤੇ ਵੀ ਆਪਣਾ ਸੱਚਾ ਅਨੰਦ ਤੇ ਸੱਚੀ ਖ਼ੁਸ਼ੀ ਕਿਸੇ ਵਿਚੋਂ ਵੀ ਪ੍ਰਾਪਤ ਨਹੀਂ ਕਰਦਾ। ਭਾਵੇਂ ਕੋਈ ਵੱਡਾ ਧਨਾਢ

ਹੈ; ਵੱਡਾ ਅਹੁਦੇਦਾਰ ਹੈ; ਵੱਡਾ ਵਪਾਰੀ ਹੈ; ਵੱਡਾ ਪਾਤਸ਼ਾਹ ਹੈ; ਵੱਡਾ ਫ਼ਲਾਸਫ਼ਰ ਹੈ, ਉਹ ਓੜਕ ਏਹਨਾਂ ਮਾਇਕ ਬੰਧਨਾਂ ਵਿਚ ਜਕੜਿਆ ਵੱਡੀ ਸ਼ੋਕਦਾਇਕ ਅਵਸਥਾ ਵਿਚ ਹੀ ਚਲਾਣਾ ਕਰਦਾ ਹੈ। ਸਦਾ ਹੀ ਉਸ ਦਾ ਮਨ ਮਾਇਆ ਵਿਚ ਖੱਚਿਤ ਹੋਣ ਸਦਕਾ ਉਸ ਨੂੰ ਕੋਸਦਾ ਰਹਿੰਦਾ ਹੈ। ਉਸ ਦੀਆਂ ਚਾਲਬਾਜ਼ੀਆਂ, ਧੋਖੇ-ਫ਼ਰੇਬਾਂ, ਤੇ ਅਯੋਗ ਕੰਮਾਂ ਬਾਰੇ ਉਸ ਦਾ ਅੰਦਰਲਾ ਉਸ ਨਾਲ ਸਹਿਮਤ ਨਹੀਂ ਹੁੰਦਾ। ਇਕ ਸੂਝਵਾਨ ਮਨੁੱਖ ਇਸ ਮਸਲੇ ਨੂੰ ਚੰਗੀ ਤਰ੍ਹਾਂ ਸਮਝ ਸਕਦਾ ਹੈ ਕਿ ਜਿਸ ਚੀਜ਼ ਦੀਆਂ ਸ਼ਕਤੀਆਂ ਉੱਤਮ ਤੋਂ ਉੱਤਮ ਕੰਮ ਕਰ ਸਕਦੀਆਂ ਹਨ ਤੇ ਫੇਰ ਅੱਗੇ ਚਲ ਕੇ ਰੁਕ ਜਾਂਦੀਆਂ ਹਨ, ਓਹ ਕੰਮ ਉਸ ਦੇ ਜੀਵਨ ਦਾ ਮੂਲ-ਮੁੱਦਾ ਸਮਝੇ ਜਾਂਦੇ ਹਨ; ਜਿਹਾ ਕਿ ਇਕ ਬੈਲ ਦਾ ਕੰਮ ਹੱਲ ਅੱਗੇ ਜੁਤਣਾ, ਖੂਹ ਗੇੜਨਾ, ਜਾਂ ਭਾਰ ਢੋਣਾ ਹੀ ਹੈ। ਇਸ ਤੋਂ ਵਧੀਕ ਉਸ ਦੀਆਂ ਸ਼ਕਤੀਆਂ ਤੋਂ ਕੁਝ ਵੀ ਸਿਧ ਨਹੀਂ ਹੁੰਦਾ। ਸੋ ਬੈਲ ਦੇ ਜੀਵਨ ਦਾ ਮੂਲ-ਮੁੱਦਾ ਏਹੋ ਤਿੰਨ ਚੀਜ਼ਾਂ ਹਨ। ਇਸ ਤੋਂ ਵਧੀਕ ਉਸ ਵਿਚ ਕੋਈ ਸ਼ਕਤੀ ਨਹੀਂ ਹੈ। ਪਰ ਜਦ ਅਸੀਂ ਮਨੁੱਖ ਦੀਆਂ ਸ਼ਕਤੀਆਂ ਦੀ ਛਾਣ-ਬੀਣ ਕਰਦੇ ਹਾਂ, ਤੇ ਇਹ ਪੜਤਾਲ ਕਰਦੇ ਹਾਂ ਕਿ ਉਸ ਵਿਚ ਵੱਡੀਆਂ ਤੋਂ ਵੱਡੀਆਂ ਤੇ ਉੱਤਮ ਤੋਂ ਉੱਤਮ ਸ਼ਕਤੀਆਂ ਕੇਹੜੀਆਂ ਹਨ ? ਤਾਂ ਏਹੋ ਪਤਾ ਲਗਦਾ ਹੈ ਕਿ ਉਸ ਵਿਚ ਪ੍ਰਭੂ ਦੇ ਮਿਲਾਪ ਦੀ ਇੱਛਾ ਵਿਦਮਾਨ ਹੈ। ਇੱਥੋਂ ਤਕ ਕਿ ਉਹ ਇਹ ਚਾਹੁੰਦਾ ਹੈ ਕਿ ਉਹ ਪ੍ਰਭੂ-ਪ੍ਰੇਮ ਵਿਚ ਅਜੇਹਾ ਲੀਨ ਹੋ ਜਾਏ ਕਿ ਉਸ ਦਾ ਆਪਣਾ ਕੁਝ ਵੀ ਨਾ ਰਹੇ; ਸਭ ਕੁਝ ਪ੍ਰਭੂ ਦਾ ਹੀ ਹੋ ਜਾਏ। ਖਾਣ-ਪੀਣ, ਸੌਣ-ਜਾਗਣ ਆਦਿ ਸੁਭਾਵਿਕ ਗੱਲਾਂ ਵਿਚ ਦੂਜੇ ਪਸ਼ੂ ਉਸ ਦੇ ਸ਼ਰੀਕ ਹਨ। ਦਸਤਕਾਰੀ ਵਿਚ ਤਾਂ ਕਈ ਪਸ਼ੂ ਉਸ ਤੋਂ ਅੱਗੇ ਵਧੇ ਹੋਏ ਹਨ। ਮਧੂ ਦੀਆਂ ਮੱਖੀਆਂ ਵੀ ਹਰੇਕ ਫੂਲ ਦਾ ਤਤ ਕਢ ਕੇ ਅਜੇਹਾ ਉੱਤਮ ਮਧੂ ਪੈਦਾ ਕਰਦੀਆਂ ਹਨ ਕਿ ਅਜੇ ਤਕ ਇਸ ਦਸਤਕਾਰੀ ਵਿਚ ਮਨੁੱਖ ਨੂੰ ਸਫਲਤਾ ਪ੍ਰਾਪਤ ਨਹੀਂ ਹੋ ਸਕੀ। ਸੋ ਇਸ ਤੋਂ ਸਪਸ਼ਟ ਹੈ ਕਿ ਮਨੁੱਖ ਦੀ ਉੱਤਮ ਸਫਲਤਾ ਪ੍ਰਭੂ-ਮਿਲਾਪ ਹੀ ਹੈ। ਉਸ ਦੇ ਜੀਵਨ ਦਾ ਮੂਲ-ਮੁੱਦਾ ਏਹੋ ਹੈ ਕਿ ਪ੍ਰਭੂ ਵਲ ਉਸ ਦੇ ਮਨ ਦਾ ਤਾਕ ਖੁਲ੍ਹੇ।

# ਮਨੁੱਖ ਜੀਵਨ ਦੇ ਮੂਲ-ਮੁੱਦੇ ਦੀ ਪ੍ਰਾਪਤੀ ਦੇ ਸਾਧਨ

ਹਾਂ, ਜੇ ਇਹ ਪ੍ਰਸ਼ਨ ਕੀਤਾ ਜਾਏ ਕਿ ਇਹ ਮੂਲ-ਮੁੱਦਾ ਕਿਵੇਂ ਤੇ ਕਿਸ ਤਰ੍ਹਾਂ ਪ੍ਰਾਪਤ ਕੀਤਾ ਜਾ ਸਕਦਾ ਹੈ ? ਤੇ ਕਿਹੜੇ ਸਾਧਨਾਂ ਦੁਆਰਾ ਮਨੁੱਖ ਇਸ ਨੂੰ ਪ੍ਰਾਪਤ ਕਰ ਸਕਦਾ ਹੈ ? ਸੋ ਵਿਦਤ ਹੋਵੇ ਕਿ ਸਭ ਤੋਂ ਵੱਡਾ ਸਾਧਨ — ਜੋ ਇਸ ਮੂਲ-ਮੁੱਦੇ ਦੀ ਪ੍ਰਾਪਤੀ ਲਈ ਜ਼ਰੂਰੀ ਹੈ — ਇਹ ਹੈ ਕਿ ਪ੍ਰਭੂ ਨੂੰ ਠੀਕ ਤਰ੍ਹਾਂ ਪਛਾਣ ਲਿਆ ਜਾਏ ਅਤੇ ਸੱਚੇ ਪ੍ਰਭੂ ਤੇ ਸ਼ਰਧਾ ਧਾਰਨ ਕੀਤੀ ਜਾਏ; ਕਿਉਂਕਿ ਜੇ ਪਹਿਲਾ ਕਦਮ ਹੀ ਗਲਤ ਹੈ, ਅਰਥਾਤ ਕੋਈ ਪ੍ਰਾਣੀ ਕਿਸੇ ਪੰਛੀ, ਪਸ਼ੂ, ਤਤ, ਜਾਂ ਮਨੁੱਖ ਦੇ ਬੱਚੇ ਨੂੰ ਪ੍ਰਭੂ ਮਿਥ ਬੈਠਾ ਹੈ, ਤਾਂ ਫੇਰ ਦੂਜੇ ਕਦਮਾਂ ਵਿਚ ਉਸ ਦੇ ਸੁਮਾਰਗ ਵਲ ਲਗਣ ਦੀ ਕੀ ਆਸ ਕੀਤੀ ਜਾ ਸਕਦੀ ਹੈ ? ਸੱਚਾ ਪ੍ਰਭੂ ਆਪਣੇ ਢੂੰਡਾਊਆਂ ਦੀ ਸਹਾਇਤਾ ਕੀਤਾ ਕਰਦਾ ਹੈ, ਪਰ ਇਕ ਮੁਰਦਾ ਦੂਜੇ ਮੁਰਦੇ ਦੀ ਕਿਵੇਂ ਸਹਾਇਤਾ ਕਰ ਸਕਦਾ ਹੈ ? ਇਸ ਬਾਰੇ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

لَهُ دَعْوَةُ الْحَقِّ ۖ وَالَّذِينَ يَدْعُونَ مِن دُونِهِ لَا يَسْتَجِيبُونَ
لَهُم بِشَيْءٍ إِلَّا كَبَاسِطِ كَفَّيْهِ إِلَى الْمَاءِ لِيَبْلُغَ فَاهُ وَمَا هُوَ
بِبَالِغِهِ ۚ وَمَا دُعَاءُ الْكَافِرِينَ إِلَّا فِي ضَلَالٍ ۝

ਅਰਥਾਤ - ਅਰਦਾਸ ਸਰਬ ਕਲਾ ਸਮਰਥ ਸੱਚੇ ਪ੍ਰਭੂ ਦੇ ਹਜ਼ੂਰ ਹੀ ਯੋਗ ਹੈ। ਜੋ ਪ੍ਰਾਣੀ ਉਸ ਤੋਂ ਛੁੱਟ ਕਿਸੇ ਹੋਰ ਦੀ ਪੂਜਾ ਕਰਦੇ ਹਨ, ਓਹ ਓਹਨਾਂ ਨੂੰ ਕੋਈ ਉੱਤਰ ਨਹੀਂ ਦੇ ਸਕਦੇ। ਓਹਨਾਂ ਦੀ ਉਦਾਹਰਣ ਇਹ ਹੈ ਕਿ ਜਿਵੇਂ

ਕੋਈ ਪ੍ਰਾਣੀ ਪਾਣੀ ਵਲ ਹੱਥ ਵਧਾਵੇ ਤੇ ਕਹੇ ਕਿ ਹੇ ਪਾਣੀ ਮੇਰੇ ਮੂੰਹ ਵਿਚ ਆ ਜਾ। ਕੀ ਉਹ ਉਸ ਦੇ ਮੂੰਹ ਵਿਚ ਆ ਜਾਇਗਾ? ਕਦੇ ਨਹੀਂ। ਸੋ ਜੋ ਪ੍ਰਾਣੀ ਸੱਚੇ ਪ੍ਰਭੂ ਤੋਂ ਅਗਿਆਤ ਹਨ, ਓਹਨਾਂ ਦੀਆਂ ਸਾਰੀਆਂ ਅਰਦਾਸਾਂ ਨਿਰਮੂਲ ਹਨ।

ਦੂਜਾ ਸਾਧਨ—ਪ੍ਰਭੂ ਦੀ ਉਸ ਸੁੰਦਰਤਾ ਤੇ ਖ਼ੂਬਸੂਰਤੀ ਤੋਂ ਗਿਆਤ ਹੋਣਾ ਹੈ, ਜੋ ਆਪਣੀ ਪੂਰਣਤਾ ਦੇ ਲਿਹਾਜ਼ ਨਾਲ ਉਸ ਵਿਚ ਪੂਰਣ ਤੌਰ ਤੇ ਹੈ। ਸੁੰਦਰਤਾ ਇਕ ਅਜੇਹੀ ਚੀਜ਼ ਹੈ, ਜਿਸ ਵਲ ਸੁਤੇਸਿਧ ਹੀ ਮਨ ਖਿੱਚਿਆ ਜਾਂਦਾ ਹੈ ਅਤੇ ਇਸ ਨਾਲ ਆਪਣੇ ਆਪ ਪਿਆਰ ਹੁੰਦਾ ਪੈਂਦਾ ਹੈ। ਪ੍ਰਭੂ ਦੀ ਸੁੰਦਰਤਾ ਉਸ ਦੀ ਵਹਿਦਾਨੀਅਤ, ਉਸ ਦੀ ਵਡਿਆਈ; ਬਜ਼ੁਰਗੀ ਤੇ ਉਸ ਦੀਆਂ ਸਿਫ਼ਤਾਂ ਹਨ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਇਹ ਫ਼ਰਮਾਇਆ ਹੈ ਕਿ :—

قُلْ هُوَ اللّٰهُ اَحَدٌ ۝ اَللّٰهُ الصَّمَدُ ۝ لَمْ يَلِدْ ۙ وَلَمْ
يُوْلَدْ ۝ وَلَمْ يَكُنْ لَّهٗ كُفُوًا اَحَدٌ ۝

ਅਰਥਾਤ—ਪ੍ਰਭੂ ਆਪਣੀ ਜ਼ਾਤ, ਸਿਫ਼ਾਤ ਤੇ ਪ੍ਰਤਾਪ ਵਿਚ ਇੱਕੋਇਕ ਹੈ। ਕੋਈ ਉਸ ਦਾ ਸ਼ਰੀਕ ਨਹੀਂ। ਸਭ ਉਸੇ ਦੇ ਮੁਹਤਾਜ ਹਨ। ਹਰੇਕ ਚੀਜ਼ ਉਸੇ ਤੋਂ ਜੀਵਨ ਪ੍ਰਾਪਤ ਕਰਦੀ ਹੈ। ਉਹ ਸਾਰੀਆਂ ਚੀਜ਼ਾਂ ਵਾਸਤੇ ਲਾਭ ਦਾ ਸੋਮਾ ਹੈ। ਉਹ ਆਪ ਕਿਸੇ ਤੋਂ ਲਾਭ ਪ੍ਰਾਪਤ ਨਹੀਂ ਕਰਦਾ। ਉਸ ਦਾ ਨਾ ਕੋਈ ਧੀ ਪੁੱਤਰ ਹੈ ਤੇ ਨਾ ਮਾਤਾ-ਪਿਤਾ। ਉਸ ਜੇਹਾ ਹੋਰ ਕੋਈ ਵੀ ਨਹੀਂ ਹੈ। ਕੁਰਾਨ ਸ਼ਰੀਫ਼ ਵਿਚ ਅਨੇਕ ਥਾਈਂ ਪ੍ਰਭੂ ਦੀ ਉੱਚਤਾ ਪੇਸ਼ ਕਰਕੇ ਤੇ ਉਸ ਦੀ ਵਡਿਆਈ ਦਾ ਪਰਗਟਾਅ ਕਰ ਕੇ ਪ੍ਰਾਣੀ ਮਾਤਰ ਦਾ ਧਿਆਨ ਇਸ ਪਾਸੇ ਦੁਆਇਆ ਗਿਆ ਹੈ ਕਿ ਵੇਖੋ! ਅਜੇਹਾ ਪ੍ਰਭੂ ਹੀ ਮਨਮੋਹਣਾ ਹੋ ਸਕਦਾ ਹੈ; ਨਾ ਕਿ ਮੁਰਦਾ, ਨਿਰਬਲ, ਰਹਿਮ ਤੋਂ ਸਖਣਾ ਤੇ ਘਟ ਸਮਰਥਾ ਵਾਲਾ।

ਤੀਜਾ ਸਾਧਨ—ਜੋ ਅਸਲ ਮਨੋਰਥ ਤਕ ਪੁੱਜਣ ਲਈ ਦੂਜੇ ਦਰਜੇ ਦੀ ਪੌੜੀ ਹੈ — ਪ੍ਰਭੂ ਦੇ ਉਪਕਾਰਾਂ ਤੋਂ ਗਿਆਤ ਹੋਣਾ ਹੈ; ਕਿਉਂਕਿ ਪ੍ਰੇਮ ਦੀ ਪ੍ਰੇਰਣਾ ਕਰਨ ਵਾਲੀਆਂ ਦੋ ਹੀ ਚੀਜ਼ਾਂ ਹਨ — ਸੁੰਦਰਤਾ, ਜਾਂ ਉਪਕਾਰ।

ਪ੍ਰਭੂ ਦੀਆਂ ਉਪਕਾਰ ਵਾਲੀਆਂ ਸਿਫ਼ਤਾਂ ਦਾ ਸੰਖੇਪ ਸੂਰਤ ਫ਼ਾਤਿਹਾ ਵਿਚ ਵਿਦਮਾਨ ਹੈ; ਜਿਹਾ ਕਿ ਫ਼ਰਮਾਇਆ ਹੈ ਕਿ :—

الْحَمْدُ لِلّٰهِ رَبِّ الْعٰلَمِيْنَ ۝ الرَّحْمٰنِ الرَّحِيْمِ ۝

مٰلِكِ يَوْمِ الدِّيْنِ ۝

ਇਹ ਸਪਸ਼ਟ ਹੈ ਕਿ ਉੱਤਮ ਉਪਕਾਰ ਇਹ ਹੈ ਕਿ ਪ੍ਰਭੂ ਨੇ ਆਪਣੇ ਬੰਦਿਆਂ ਨੂੰ ਨੇਸਤੀ ਤੋਂ ਹੋਂਦ ਵਿਚ ਲਿਆਂਦਾ ਹੈ। ਫੇਰ ਸਦਾ ਓਹਨਾਂ ਦੀ ਪਾਲਣਾ ਕਰਦਾ ਹੈ। ਉਹੋ ਹੀ ਹਰੇਕ ਚੀਜ਼ ਦਾ ਸਹਾਰਾ ਹੈ। ਉਸ ਦੀਆਂ ਹਰੇਕ ਕਿਸਮ ਦੀਆਂ ਮਿਹਰਾਂ ਉਸ ਦੇ ਬੰਦਿਆਂ ਲਈ ਪਰਗਟ ਹੁੰਦੀਆਂ ਰਹਿੰਦੀਆਂ ਹਨ। ਉਸ ਦਾ ਉਪਕਾਰ ਵੱਡਾ ਵਿਸ਼ਾਲ ਹੈ, ਜਿਸ ਦਾ ਕੋਈ ਅੰਤ ਨਹੀਂ ਪਾ ਸਕਦਾ। ਸੋ ਅਜੇਹੇ ਉਪਕਾਰਾਂ ਨੂੰ ਪ੍ਰਭੂ ਨੇ ਮੁੜ ਮੁੜ ਵਰਣਨ ਕੀਤਾ ਹੈ; ਜਿਹਾ ਕਿ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :—

وَاِنْ تَعُدُّوْا نِعْمَتَ اللّٰهِ لَا تُحْصُوْهَا

ਅਰਥਾਤ—ਜੇ ਪ੍ਰਭੂ ਦੇ ਉਪਕਾਰਾਂ ਦੀ ਗਿਣਤੀ ਕਰਨੀ ਚਾਹੋ ਤਾਂ ਕਦੇ ਨਹੀਂ ਕਰ ਸਕੋਗੇ।

**ਚੌਥਾ ਸਾਧਨ**—ਪ੍ਰਭੂ ਨੇ ਅਸਲ ਮਨੋਰਥ ਦੀ ਸਿਧੀ ਲਈ ਅਰਦਾਸ ਨੀਅਤ ਕੀਤਾ ਹੈ; ਜਿਹਾ ਕਿ ਉਹ ਫ਼ਰਮਾਉਂਦਾ ਹੈ ਕਿ :—

اُدْعُوْنِیْ اَسْتَجِبْ لَكُمْ

ਅਰਥਾਤ—ਤੁਸੀਂ ਅਰਦਾਸ ਕਰੋ, ਮੈਂ ਪਰਵਾਨ ਕਰਾਂਗਾ। ਅਤੇ ਮੁੜ ਮੁੜ ਅਰਦਾਸ ਦੀ ਪ੍ਰੇਰਣਾ ਦਿੱਤੀ ਹੈ; ਤਾਂ ਜੁ ਪ੍ਰਾਣੀ ਪ੍ਰਭੂ ਨੂੰ ਆਪਣੇ ਬਲ ਦੁਆਰਾ ਨਹੀਂ; ਸਗੋਂ ਪ੍ਰਭੂ ਦੀ ਸ਼ਕਤੀ ਦੁਆਰਾ ਪ੍ਰਾਪਤ ਹੋ ਸਕੇ।

**ਪੰਜਵਾਂ ਸਾਧਨ**—ਅਸਲ ਮਨੋਰਥ ਦੀ ਸਿਧੀ ਵਾਸਤੇ ਪ੍ਰਭੂ ਨੇ

ਮੁਜਾਹਿਦਾ ਨੀਅਤ ਕੀਤਾ ਹੈ, ਅਰਥਾਤ ਆਪਣਾ ਧਨ ਰੱਬ ਦੇ ਰਾਹ ਵਿਚ ਖ਼ਰਚ ਕਰਨਾ, ਆਪਣੇ ਤਨ ਤੇ ਮਨ ਦੁਆਰਾ ਪ੍ਰਭੂ ਦੇ ਮਾਰਗ ਵਲ ਲਗ ਜਾਣਾ, ਇਸੇ ਤਰ੍ਹਾਂ ਆਪਣੀ ਅਕਲ ਨੂੰ ਪ੍ਰਭੂ ਦੇ ਮਾਰਗ ਵਿਚ ਖਰਚ ਕਰ ਕੇ ਉਸ ਨੂੰ ਢੂੰਡਣਾ, ਜਿਹਾ ਕਿ ਉਹ ਫ਼ਰਮਾਉਂਦਾ ਹੈ ਕਿ :—

جَاهِدُوا بِأَمْوَالِكُمْ وَأَنفُسِكُمْ

وَمِمَّا رَزَقْنَاهُمْ يُنفِقُونَ ۝ وَالَّذِينَ جَاهَدُوا فِينَا
لَنَهْدِيَنَّهُمْ سُبُلَنَا

ਅਰਥਾਤ— ਆਪਣਾ ਤਨ, ਮਨ ਤੇ ਧਨ ਸਣੇ ਆਪਣੇ ਸਾਰੇ ਬਲ ਦੇ ਰੱਬ ਦੇ ਰਾਹ ਵਿਚ ਨਿਛਾਵਰ ਕਰ ਦਿਓ। ਜੋ ਕੁਝ ਅਸੀਂ ਅਕਲ, ਹੁਨਰ, ਗਿਆਨ, ਸੂਝਬੂਝ, ਆਦਿ ਤੁਹਾਨੂੰ ਬਖਸ਼ੀ ਹੈ, ਉਹ ਸਭ ਕੁਝ ਪ੍ਰਭੂ ਦੇ ਲੇਖੇ ਲਾ ਦਿਓ। ਜੋ ਲੋਕ ਸਾਡੇ ਮਾਰਗ ਵਿਚ ਸਿਰਤੋੜ ਜਤਨ ਕਰਦੇ ਹਨ, ਅਸੀਂ ਓਹਨਾਂ ਨੂੰ ਆਪਣਾ ਮਾਰਗ ਦਸ ਦਿਆ ਕਰਦੇ ਹਾਂ।

ਛੇਵਾਂ ਸਾਧਨ—ਇਸ ਅਸਲ ਮੂਲ-ਮੁੱਦੇ ਦੀ ਪ੍ਰਾਪਤੀ ਦਾ ਦ੍ਰਿੜ੍ਹਤਾ ਹੈ। ਅਰਥਾਤ ਉਸ ਦੇ ਮਾਰਗ ਵਿਚ ਦਿਲ-ਮਿਲ ਨਾ ਹੋਵੇ ਤੇ ਨਾ ਹੀ ਛੇਤੀ ਥਕ ਜਾਏ, ਅਰਥਾਤ ਕਿਸੇ ਵੀ ਪਰਖ ਤੋਂ ਨਾ ਘਬਰਾਵੇ; ਜਿਹਾ ਕਿ ਪ੍ਰਭੂ ਫ਼ਰਮਾਉਂਦਾ ਹੈ ਕਿ :—

إِنَّ الَّذِينَ قَالُوا رَبُّنَا اللَّهُ ثُمَّ اسْتَقَامُوا تَتَنَزَّلُ عَلَيْهِمُ
الْمَلَائِكَةُ أَلَّا تَخَافُوا وَلَا تَحْزَنُوا وَأَبْشِرُوا بِالْجَنَّةِ الَّتِي كُنتُمْ
تُوعَدُونَ ۝ نَحْنُ أَوْلِيَاؤُكُمْ فِي الْحَيَاةِ الدُّنْيَا وَفِي الْآخِرَةِ

ਅਰਥਾਤ—ਓਹ ਪ੍ਰਾਣੀ ਜੋ ਇਹ ਕਹਿੰਦੇ ਹਨ ਕਿ ਪ੍ਰਭੂ ਹੀ ਸਾਡਾ ਸਾਜਨਹਾਰ ਤੇ ਪਾਲਨਹਾਰ ਹੈ ਤੇ ਝੂਠੇ ਇਸ਼ਟ ਦੇਵਾਂ ਤੋਂ ਅੱਡ ਹੋ ਜਾਂਦੇ ਹਨ, ਫੇਰ ਇਸ ਤੇ ਦ੍ਰਿੜ੍ਹਤਾ ਵਿਖਾਉਂਦੇ ਹਨ, ਅਰਥਾਤ ਅੱਡ ਅੱਡ ਪਰਖਾਂ ਤੇ ਕਸ਼ਟਾਂ

ਸਮੇਂ ਦ੍ਰਿੜ੍ਹ ਰਹਿੰਦੇ ਹਨ ਤੇ ਡੋਲਦੇ ਨਹੀਂ, ਓਹਨਾਂ ਤੇ ਪ੍ਰਭੂ ਦੇ ਫ਼ਰਿਸ਼ਤੇ ਉਤਰਦੇ ਹਨ ਤੇ ਇਹ ਕਹਿੰਦੇ ਹਨ ਕਿ ਤੁਸੀਂ ਕੋਈ ਸਹਿਮ ਨਾ ਕਰੋ ਤੇ ਨਾ ਕੋਈ ਚਿੰਤਾ ਹੀ ਕਰੋ। ਅਨੰਦ ਰਹੋ ਤੇ ਅਨੰਦ ਨਾਲ ਭਰਪੂਰ ਹੋ ਜਾਓ। ਤੁਹਾਨੂੰ ਉਹ ਅਨੰਦ ਪ੍ਰਾਪਤ ਹੋਵੇਗਾ, ਜਿਸ ਦਾ ਤੁਹਾਨੂੰ ਬਚਨ ਦਿੱਤਾ ਗਿਆ ਸੀ। ਅਸੀਂ ਇਸ ਮਾਤਲੋਕ ਦੇ ਜੀਵਨ ਵਿਚ ਵੀ ਤੇ ਪਰਲੋਕ ਵਿਚ ਵੀ ਤੁਹਾਡੇ ਸੰਗੀ-ਸਾਥੀ ਹਾਂ।

ਇਸ ਥਾਂ ਏਹਨਾਂ ਆਇਤਾਂ ਵਿਚ ਇਹ ਸੈਨਤ ਕੀਤੀ ਗਈ ਹੈ ਕਿ ਦ੍ਰਿੜ੍ਹਤਾ ਨਾਲ ਹੀ ਪ੍ਰਭੂ ਦੀ ਰਜ਼ਾ ਪ੍ਰਾਪਤ ਹੁੰਦੀ ਹੈ। ਇਹ ਸੱਚ ਹੈ ਕਿ 'ਇਸਤ-ਕਾਮਤ ਫ਼ੌਕੁਲ ਕਰਾਮਤ' (ਦ੍ਰਿੜ੍ਹਤਾ ਚਮਤਕਾਰ ਤੋਂ ਉੱਤਮ) ਹੈ। ਪੂਰਣ ਦ੍ਰਿੜ੍ਹਤਾ ਇਹ ਹੈ ਕਿ ਇਕ ਪ੍ਰਾਣੀ ਆਪਣੇ ਆਪ ਨੂੰ ਕਸ਼ਟਾਂ ਤੇ ਮੁਸੀਬਤਾਂ ਵਿਚ ਘਿਰਿਆ ਹੋਇਆ ਵੇਖੇ, ਅਰਥਾਤ ਰੱਬ ਦੇ ਰਾਹ ਵਿਚ ਆਪਣੇ ਤਨ, ਮਨ ਤੇ ਇੱਜ਼ਤ ਨੂੰ ਖ਼ਤਰੇ ਵਿਚ ਪਾ ਦੇਵੇ ਤੇ ਕੋਈ ਤਸੱਲੀ ਦੇਣ ਵਾਲੀ ਗਲ ਨਾ ਹੋਵੇ; ਇੱਥੋਂ ਤਕ ਕਿ ਪ੍ਰਭੂ ਪਰਖ ਵਜੋਂ ਧੀਰਜ ਦੇਣ ਵਾਲੀ ਅਕਾਸ਼ ਬਾਣੀ, ਕਸ਼ਫ਼ ਜਾਂ ਸੁਪਨਾ ਬੰਦ ਕਰ ਦੇਵੇ ਅਤੇ ਭਿਆਨਕ ਖ਼ਤਰਿਆਂ ਵਿਚ ਛੱਡ ਦੇਵੇ। ਉਸ ਸਮੇਂ ਬੁਜ਼ਦਿਲੀ ਦਾ ਪਰਗਟਾਅ ਨਾ ਕਰੇ ਤੇ ਨਾ ਹੀ ਕਮਜ਼ੋਰੀ ਵਿਖਾਵੇ, ਅਰਥਾਤ ਆਪਣੀ ਵਫ਼ਾਦਾਰੀ ਦੇ ਗੁਣ ਵਿਚ ਕੋਈ ਵਿਘਨ ਨਾ ਪੈਣ ਦੇਵੇ। ਸਿਦਕ ਤੇ ਦ੍ਰਿੜ੍ਹਤਾ ਵਿਚ ਕੋਈ ਘਾਟ ਨਾ ਆਉਣ ਦੇਵੇ; ਤ੍ਰਿਸਕਾਰ ਤੇ ਖ਼ੁਸ਼ ਹੋਵੇ; ਮੌਤ ਤੇ ਰਾਜ਼ੀ ਹੋਵੇ; ਤੇ ਦ੍ਰਿੜ੍ਹਤਾ ਲਈ ਕਿਸੇ ਮਿੱਤਰ ਦੀ ਉਡੀਕ ਨਾ ਕਰੇ ਕਿ ਉਹ ਕੋਈ ਸਹਾਰਾ ਦੇਵੇ। ਨਾ ਉਸ ਸਮੇਂ ਪ੍ਰਭੂ ਵਲੋਂ ਹੀ ਕਿਸੇ ਖ਼ੁਸ਼ਖ਼ਬਰੀ ਦਾ ਚਾਹਵਾਨ ਹੋਵੇ ਕਿ ਸਮਾਂ ਵੱਡਾ ਭਿਆਨਕ ਹੈ। ਸਰਾਸਰ ਬੇਕਸ ਤੇ ਬੇਬਸ ਹੋਣ ਦੇ ਬਾਵਜੂਦ ਤੇ ਕਿਸੇ ਵੀ ਧੀਰਜ ਦੇ ਪ੍ਰਾਪਤ ਨਾ ਹੋਣ ਤੇ ਸਿੱਧਾ ਖੜਾ ਹੋ ਜਾਵੇ। ਤੇ ਜੋ ਹੋਵੇ ਸੋ ਹੋਵੇ ਆਖ ਕੇ ਆਪਣਾ ਸਿਰ ਅੱਗੇ ਕਰ ਦੇਵੇ ਅਤੇ ਪ੍ਰਭੂ ਦੀ ਰਜ਼ਾ ਅੱਗੇ ਕੋਈ ਦਮ ਨਾ ਮਾਰੇ। ਕਿਸੇ ਕਿਸਮ ਦੀ ਘਬਰਾਹਟ ਤੇ ਰੋਣਾ-ਧੋਣਾ ਸ਼ੁਰੂ ਨਾ ਕਰ ਦੇਵੇ; ਜਦ ਤਕ ਕਿ ਪਰਖ ਦਾ ਹੱਕ ਪੂਰਾ ਹੋ ਜਾਏ। ਏਹੋ ਹੀ ਦ੍ਰਿੜ੍ਹਤਾ ਹੈ, ਜਿਸ ਰਾਹੀਂ ਪ੍ਰਭੂ ਪ੍ਰਾਪਤ ਹੁੰਦਾ ਹੈ। ਏਹੋ ਉਹ ਚੀਜ਼ ਹੈ, ਜਿਸ ਦੀ ਰਸੂਲਾਂ, ਨਬੀਆਂ, ਸਿੱਦੀਕਾਂ ਤੇ ਸ਼ਹੀਦਾਂ ਦੀ ਮਿੱਟੀ ਤੋਂ ਹੁਣ ਤਕ ਖ਼ੁਸ਼ਬੂ ਆ ਰਹੀ ਹੈ। ਇਸ ਬਾਰੇ ਪ੍ਰਭੂ ਨੇ ਇਸ

ਅਰਦਾਸ ਵਿਚ ਫਰਮਾਇਆ ਹੈ ਕਿ :—

اِهْدِنَا الصِّرَاطَ الْمُسْتَقِيْمَ ۝ صِرَاطَ الَّذِيْنَ اَنْعَمْتَ عَلَيْهِمْ

ਅਰਥਾਤ—ਹੇ ਸਾਡੇ ਪ੍ਰਭੂ ! ਸਾਨੂੰ ਦ੍ਰਿੜ੍ਹਤਾ ਦਾ ਮਾਰਗ ਦਸ। ਉਹੋ ਮਾਰਗ :— ਜਿਸ ਤੇ ਚਲ ਕੇ ਤੇਰਾ ਇਨਾਮ ਪ੍ਰਾਪਤ ਹੁੰਦਾ ਹੈ; ਤੂੰ ਰਾਜ਼ੀ ਹੋ ਜਾਂਦਾ ਹੈਂ।

ਇਸੇ ਬਾਰੇ ਇਕ ਹੋਰ ਆਇਤ ਵਿਚ ਇਹ ਸੈਣਤ ਕੀਤੀ ਗਈ ਹੈ ਕਿ :—

رَبَّنَآ اَفْرِغْ عَلَيْنَا صَبْرًا وَّتَوَفَّنَا مُسْلِمِيْنَ

ਹੇ ਪ੍ਰਭੂ ! ਇਸ ਭੀੜ ਸਮੇਂ ਸਾਡੇ ਦਿਲ ਨੂੰ ਉਹ ਧੀਰਜ ਬਖਸ਼, ਜਿਸ ਨਾਲ ਸਾਨੂੰ ਸਬਰ ਆ ਜਾਏ। ਤੇ ਸਾਡੀ ਮੌਤ ਇਸਲਾਮ ਤੇ ਹੀ ਹੋਵੇ।

ਸੋ ਵਿਦਤ ਹੋਵੇ ਕਿ ਕਸ਼ਟਾਂ ਤੇ ਔਕੜਾਂ ਸਮੇਂ ਪ੍ਰਭੂ ਆਪਣੇ ਭਗਤ ਜਨਾਂ ਦੇ ਦਿਲ ਤੇ ਇਕ ਨੂਰ ਉਤਾਰਦਾ ਹੈ, ਜਿਸ ਰਾਹੀਂ ਓਹ ਬਲ ਪ੍ਰਾਪਤ ਕਰ ਕੇ ਵੱਡੇ ਠਰ੍ਹੰਮੇ ਨਾਲ ਹਰੇਕ ਮੁਸੀਬਤ ਦਾ ਟਾਕਰਾ ਕਰਦੇ ਹਨ। ਅਤੇ ਈਮਾਨ ਦੀ ਮਿਠਾਸ ਨਾਲ ਓਹਨਾਂ ਬੰਧਨਾਂ ਨੂੰ ਚੁੰਮਦੇ ਹਨ, ਜੋ ਉਸ ਦੇ ਮਾਰਗ ਵਿਚ ਓਹਨਾਂ ਦੇ ਪੈਰਾਂ ਵਿਚ ਪਏ ਹੁੰਦੇ ਹਨ। ਜਦ ਕਿਸੇ ਰੱਬੀ-ਜੀਉੜੇ ਤੇ ਕਸ਼ਟ ਆਉਂਦੇ ਹਨ ਤੇ ਮੌਤ ਦੇ ਚਿਹਨ ਚੱਕਰ ਪਰਗਟ ਹੁੰਦੇ ਹਨ, ਤਾਂ ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਨਾਲ ਅਜਾਈਂ ਝਗੜਾ ਨਹੀਂ ਕਰਦਾ, ਕਿ ਮੈਨੂੰ ਏਹਨਾਂ ਕਸ਼ਟਾਂ ਤੋਂ ਛੁਟਕਾਰਾ ਦਿਓ; ਕਿਉਂਕਿ ਉਸ ਸਮੇਂ ਛੁਟਕਾਰੇ ਲਈ ਅਰਦਾਸ ਤੇ ਜ਼ੋਰ ਦੇਣਾ ਪ੍ਰਭੂ ਨਾਲ ਲੜਾਈ ਤੇ ਪੂਰਣ ਆਗਿਆਕਾਰੀ ਦੇ ਵਿਰੁਧ ਹੈ; ਸਗੋਂ ਸੱਚਾ ਪ੍ਰੇਮੀ ਮੁਸੀਬਤ ਸਮੇਂ ਹੋਰ ਅੱਗੇ ਕਦਮ ਪੁਟਦਾ ਹੈ ਅਤੇ ਅਜੇਹੇ ਸਮੇਂ ਆਪਣੀ ਜਾਨ ਨੂੰ ਤੁਛ ਸਮਝ ਕੇ ਤੇ ਤਨ ਮਨ ਦੇ ਪਿਆਰ ਨੂੰ ਤਿਲਾਂਜਲੀ ਦੇ ਕੇ ਆਪਣੇ

ਪ੍ਰਭੂ ਦੀ ਰਜ਼ਾ ਦ ਪੂਰਣ ਅਧੀਨ ਹੋ ਜਾਂਦਾ ਹੈ ਅਤੇ ਉਸ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ। ਇਸ ਬਾਰੇ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

وَمِنَ النَّاسِ مَنْ يَّشْرِىْ نَفْسَهُ ابْتِغَاۤءَ مَرْضَاتِ
اللّٰهِ ۗ وَاللّٰهُ رَءُوْفٌ بِالْعِبَادِ ۝

ਅਰਥਾਤ—ਰੱਬੀ-ਜੀਉੜੇ ਆਪਣਾ ਤਨ-ਮਨ ਪ੍ਰਭੂ ਦੇ ਰਾਹ ਵਿਚ ਨਿਛਾਵਰ ਕਰ ਦਿੰਦੇ ਹਨ ਤੇ ਇਸ ਦੇ ਵਟਾਂਦਰੇ ਵਿਚ ਪ੍ਰਭੂ ਦੀ ਰਜ਼ਾ ਲੈ ਲੈਂਦੇ ਹਨ। ਏਹੋ ਪ੍ਰਾਣੀ ਪ੍ਰਭੂ ਦੀ ਖ਼ਾਸ ਕਿਰਪਾ ਦੇ ਪਾਤਰ ਹਨ। ਗੱਲ ਕੀ, ਉਸ ਦ੍ਰਿੜ੍ਹਤਾ ਦੀ ਜਿਸ ਦੁਆਰਾ ਪ੍ਰਭੂ ਪ੍ਰਾਪਤ ਹੁੰਦਾ ਹੈ — ਏਹੋ ਰੂਹ ਹੈ ਜੋ ਵਰਣਨ ਕਰ ਦਿੱਤੀ ਗਈ ਹੈ। ਜੋ ਪ੍ਰਾਣੀ ਸਮਝਣਾ ਚਾਹੇ ਸਮਝ ਸਕਦਾ ਹੈ।

ਸੱਤਵਾਂ ਸਾਧਨ—ਮੂਲ-ਮੁੱਦੇ ਦੀ ਪ੍ਰਾਪਤੀ ਲਈ ਸਚਿਆਰਾਂ ਦੀ ਸੰਗਤ ਤੇ ਓਹਨਾਂ ਦੇ ਪੂਰਣਿਆਂ ਤੇ ਤੁਰਨਾ ਹੈ। ਸੋ ਵਿਦਤ ਹੋਵੇ ਕਿ ਨਬੀਆਂ ਦੀਆਂ ਲੋੜਾਂ ਵਿਚੋਂ ਇਕ ਲੋੜ ਇਹ ਵੀ ਹੈ ਕਿ ਹਰੇਕ ਮਨੁੱਖ ਸੁਭਾਵਿਕ ਤੌਰ ਤੇ ਨਮੂਨੇ ਦਾ ਮੁਥਾਜ ਹੈ ਅਤੇ ਪੂਰਣ ਨਮੂਨਾ ਸ਼ੌਕ ਵਿਚ ਵਾਧਾ ਕਰਦਾ ਹੈ ਤੇ ਹੌਸਲਾ ਵਧਾਉਂਦਾ ਹੈ. ਜੋ ਕਿਸੇ ਨਮੂਨੇ ਦਾ ਪੈਰੋਕਾਰ ਨਹੀਂ ਹੈ, ਉਹ ਸੁਸਤ ਹੋ ਜਾਂਦਾ ਹੈ ਤੇ ਸਿਧੇ ਮਾਰਗ ਤੋਂ ਭਟਕ ਜਾਂਦਾ ਹੈ। ਇਸ ਬਾਰੇ ਪ੍ਰਭੂ ਨੇ ਇਸ ਆਇਤ ਵਿਚ ਸੈਣਤ ਕੀਤੀ ਹੈ ਕਿ :—

كُوْنُوْا مَعَ الصّٰدِقِيْنَ ۝
صِرَاطَ الَّذِيْنَ اَنْعَمْتَ عَلَيْهِمْ

ਅਰਥਾਤ—ਤੁਸੀਂ ਓਹਨਾਂ ਸਾਧ ਜਨਾਂ ਦੀ ਸੰਗਤ ਧਾਰਨ ਕਰੋ, ਜੋ ਸਚਿਆਰ ਹਨ। ਓਹਨਾਂ ਲੋਕਾਂ ਦਾ ਮਾਰਗ ਸਿੱਖੋ ਜਿਨ੍ਹਾਂ ਤੇ ਤੁਹਾਥੋਂ ਪਹਿਲੇ ਕਿਰਪਾ ਹੋ ਚੁੱਕੀ ਹੈ।

ਅੱਠਵਾਂ ਸਾਧਨ—ਪ੍ਰਭੂ ਵਲੋਂ ਪਵਿੱਤਰ ਕਸ਼ਫ਼, ਪਾਕ ਅਕਾਸ਼ ਬਾਣੀ ਤੇ ਸ੍ਵਛ ਸੁਪਨੇ ਹਨ; ਚੂੰਕਿ ਪ੍ਰਭੂ ਦੇ ਮਾਰਗ ਵਲ ਲਗਣਾ ਇਕ ਸੂਖਮ ਤੋਂ ਸੂਖਮ ਰਾਹ ਹੈ ਤੇ ਇਸ ਨਾਲ ਭਿੰਨ ਭਿੰਨ ਕਸ਼ਟ ਤੇ ਦੁਖ ਵੀ ਲੱਗੇ ਹੋਏ ਹਨ। ਸੰਭਵ ਹੈ ਕਿ ਇਕ ਪ੍ਰਾਣੀ ਇਸ ਅਣਡਿਠ ਮਾਰਗ ਵਿਚ ਭੁੱਲ ਜਾਏ ਜਾਂ ਨਿਰਾਸ ਹੋ ਜਾਏ, ਅਤੇ ਅੱਗੇ ਕਦਮ ਵਧਾਉਣਾ ਛੱਡ ਦੇਵੇ; ਇਸ ਲਈ ਪ੍ਰਭੂ ਦੀ ਮਿਹਰ ਨੇ ਇਹ ਚਾਹਿਆ ਹੈ ਕਿ ਆਪਣੇ ਵੱਲੋਂ ਇਸ ਪੰਧ ਵਿਚ ਨਾਲ ਨਾਲ ਉਸ ਨੂੰ ਧੀਰਜ ਦਿੰਦਾ ਰਹੇ, ਤੇ ਉਸ ਦੀ ਦਿਲ ਰਖਣੀ ਕਰਦਾ ਰਹੇ; ਉਸ ਦਾ ਹੌਸਲਾ ਵਧਾਂਦਾ ਰਹੇ; ਉਸ ਦੇ ਸ਼ੌਕ ਵਿਚ ਵਾਧਾ ਕਰਦਾ ਰਹੇ। ਸੋ ਇਸ ਰਾਹ ਦੇ ਪਾਂਧੀਆਂ ਨਾਲ ਉਸ ਦਾ ਏਹੋ ਹੀ ਨੇਮ ਹੈ ਕਿ ਉਹ ਸਮੇਂ ਸਮੇਂ ਆਪਣੀ ਅਕਾਸ਼ ਬਾਣੀ ਦੁਆਰ ਓਹਨਾਂ ਨੂੰ ਧੀਰਜ ਦਿੰਦਾ ਹੈ ਤੇ ਓਹਨਾਂ ਤੇ ਇਸ ਗੱਲ ਦਾ ਪਰਗਟਾਅ ਕਰਦਾ ਹੈ ਕਿ ਮੈਂ ਤੁਹਾਡੇ ਨਾਲ ਹਾਂ। ਇਸ ਤੇ ਓਹ ਬਲ ਪ੍ਰਾਪਤ ਕਰਕੇ ਵੱਡੇ ਜ਼ੋਰ ਨਾਲ ਇਹ ਪੰਧ ਮੁਕਾਉਂਦੇ ਹਨ। ਇਸ ਬਾਰੇ ਕੁਰਾਨ ਸ਼ਰੀਫ਼ ਵਿਚ ਇਹ ਵਰਣਨ ਹੈ ਕਿ :—

لَهُمُ الْبُشْرٰى فِى الْحَيٰوةِ الدُّنْيَا وَفِى الْاٰخِرَةِ

(ਅਰਥਾਤ—ਓਹਨਾਂ ਲਈ ਲੋਕ-ਪਰਲੋਕ ਵਿਚ ਖੁਸ਼ਖਬਰੀਆਂ ਹਨ।)

ਇਸ ਤਰ੍ਹਾਂ ਹੋਰ ਵੀ ਕਈ ਸਾਧਨ ਹਨ, ਜੋ ਕੁਰਾਨ ਸ਼ਰੀਫ਼ ਨੇ ਵਰਣਨ ਕੀਤੇ ਹਨ, ਪਰ ਸ਼ੋਕ ਇਹ ਹੈ ਕਿ ਅਸੀਂ ਸਥਾਨਾਭਾਵ ਦੇ ਕਾਰਨ ਇਸ ਥਾਂ ਵਰਣਨ ਨਹੀਂ ਕਰ ਸਕਦੇ।

# ਚੌਥਾ ਪ੍ਰਸ਼ਨ

## ਲੋਕ-ਪਰਲੋਕ ਵਿਚ ਕਰਮਾਂ ਦਾ ਕੀ ਪ੍ਰਭਾਵ ਪੈਂਦਾ ਹੈ ?

ਇਸ ਪ੍ਰਸ਼ਨ ਦਾ ਉਹੋ ਹੀ ਉੱਤਰ ਹੈ, ਜੋ ਅਸੀਂ ਪਹਿਲਾਂ ਵਰਣਨ ਕਰ ਚੁਕੇ ਹਾਂ ਕਿ ਪ੍ਰਭੂ ਦੀ ਸੱਚੀ ਤੇ ਪੂਰਣ ਸ਼ਰੀਅਤ ਦਾ ਪ੍ਰਭਾਵ ਜੋ ਪ੍ਰਾਣੀਮਾਤਰ ਦੇ ਜੀਵਨ ਪੰਧ ਵਿਚ ਉਸ ਦੇ ਦਿਲ ਤੇ ਪੈਂਦਾ ਹੈ, ਉਹ ਇਹ ਹੈ ਕਿ ਉਸ ਨੂੰ ਪਸ਼ੂ-ਬਿਰਤੀ ਤੋਂ ਮਨੁੱਖ-ਬਿਰਤੀ ਦਾ ਧਾਰਨੀ ਬਣਾ ਦਿੰਦੀ ਹੈ। ਫੇਰ ਸਦਾਚਾਰੀ ਮਨੁੱਖ ਬਣਾ ਦਿੰਦੀ ਹੈ ਤੇ ਇਸ ਤੋਂ ਮਗਰੋਂ ਉਹ ਸਦਾਚਾਰੀ ਮਨੁੱਖ ਤੋਂ ਰੱਬੀ-ਜੀਉੜਾ ਬਣ ਜਾਂਦਾ ਹੈ। ਇਸ ਤੋਂ ਛੁੱਟ ਇਸ ਜੀਵਨ ਵਿਚ ਅਮਲੀ ਸ਼ਰੀਅਤ ਦਾ ਇਕ ਇਹ ਪ੍ਰਭਾਵ ਵੀ ਪੈਂਦਾ ਹੈ ਕਿ ਸੱਚੀ ਸ਼ਰੀਅਤ ਦਾ ਧਾਰਨੀ ਹੋ ਜਾਣ ਤੇ ਅਜੇਹੇ ਪ੍ਰਾਣੀ ਦਾ ਸਾਰੀ ਮਨੁੱਖ ਜਾਤੀ ਤੇ ਇਹ ਪ੍ਰਭਾਵ ਪੈਂਦਾ ਹੈ ਕਿ ਉਹ ਹਰੇਕ ਦੇ ਹੱਕਾਂ ਨੂੰ ਯਥਾਯੋਗ ਪਛਾਣਦਾ ਹੈ ਅਤੇ ਨਿਆਂਇਕਾਰੀ, ਉਪਕਾਰ ਤੇ ਹਮਦਰਦੀ ਦੀਆਂ ਸ਼ਕਤੀਆਂ ਨੂੰ ਆਪਣੇ ਥਾਂ ਸਿਰ ਵਰਤਦਾ ਹੈ। ਜੋ ਕੁਝ ਪ੍ਰਭੂ ਨੇ ਉਸ ਨੂੰ ਵਿਦਿਆ, ਗਿਆਨ ਤੇ ਧਨ ਪਦਾਰਥ ਆਦਿ ਦਿੱਤਾ ਹੈ, ਦੂਜਿਆਂ ਲੋਕਾਂ ਨੂੰ ਵੀ ਯਥਾਯੋਗ ਤੇ ਯਥਾਸ਼ਕਤ ਓਹਨਾਂ ਵਿਚ ਆਪਣਾ ਭਾਈਵਾਲ ਬਣਾ ਲੈਂਦਾ ਹੈ। ਉਹ ਸਾਰੇ ਜੀਅ-ਜੰਤ ਤੇ ਸੂਰਜ ਵਾਂਗ ਆਪਣਾ ਪ੍ਰਕਾਸ਼ ਪਾਉਂਦਾ ਹੈ ਅਤੇ ਚੰਨ ਵਾਂਗ ਪਰਮ ਜੋਤੀ ਸਰੂਪ ਤੋਂ ਨੂਰ ਪ੍ਰਾਪਤ ਕਰਕੇ ਉਸ ਨੂਰ ਨੂੰ ਦੂਜਿਆਂ ਤਕ ਪੁਚਾਉਂਦਾ ਹੈ। ਉਹ ਦਿਨ ਸਮਾਨ ਪ੍ਰਕਾਸ਼ ਕਰਕੇ ਨੇਕੀ ਤੇ ਭਲਾਈ ਦਾ ਮਾਰਗ ਲੋਕਾਂ ਨੂੰ

ਦਸਦਾ ਹੈ। ਉਹ ਰਾਤ ਸਮਾਨ ਹਰੇਕ ਔਗੁਣਹਾਰ ਦਾ ਪੜਦਾ ਢਕਦਾ ਹੈ। ਥੱਕੇ-ਟੁੱਟੇ ਜੀਵਾਂ ਨੂੰ ਸੁਖ ਪੁਚਾਉਂਦਾ ਹੈ। ਉਹ ਅਕਾਸ਼ ਵਾਂਗ ਹਰੇਕ ਲੋੜਵੰਦ ਨੂੰ ਆਪਣੀ ਛਤਰ ਛਾਇਆ ਟਿਕਾਣਾ ਦਿੰਦਾ ਹੈ ਅਤੇ ਸਮੇਂ ਸਮੇਂ ਆਪਣੇ ਉਪਕਾਰਾਂ ਦਾ ਮੀਂਹ ਵਰ੍ਹਾਉਂਦਾ ਹੈ। ਉਹ ਧਰਤੀ ਵਾਂਗ ਪੂਰਣ ਨਿਮਰਤਾ ਨਾਲ ਹਰੇਕ ਪ੍ਰਾਣੀ ਦੇ ਸੁਖ ਲਈ ਫ਼ਰਸ਼ ਸਮਾਨ ਹੋ ਜਾਂਦਾ ਹੈ ਤੇ ਸਾਰਿਆਂ ਨੂੰ ਹੀ ਆਪਣੀ ਮਿਹਰ ਦੇ ਘੇਰੇ ਵਿਚ ਲੈ ਲੈਂਦਾ ਹੈ ਅਡ ਅੱਡ ਅੱਡ ਕਿਸਮ ਦੇ ਅਧਿਆਤਮਿਕ ਫਲ ਓਹਨਾਂ ਅੱਗੇ ਪੇਸ਼ ਕਰਦਾ ਹੈ। ਸੋ ਏਹੋ ਹੀ ਪੂਰਣ ਸ਼ਰੀਅਤ ਦਾ ਪ੍ਰਭਾਵ ਹੈ ਕਿ ਪੂਰਣ ਸ਼ਰੀਅਤ ਤੇ ਚੱਲਣ ਵਾਲਾ ਵਿਅਕਤੀ ਅੱਲਾਹ ਦੇ ਹੱਕਾਂ ਤੇ ਉਸ ਦੀ ਰਚਨਾ ਦੇ ਹੱਕਾਂ ਨੂੰ ਪੂਰਣਤਾ ਤੇ ਪੁਚਾ ਦਿੰਦਾ ਹੈ। ਉਹ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ਤੇ ਰਚਨਾ ਦਾ ਸੱਚਾ ਸੇਵਕ ਬਣ ਜਾਂਦਾ ਹੈ। ਇਹ ਤਾਂ ਅਮਲੀ ਸ਼ਰੀਅਤ ਵਾ ਇਸ ਜੀਵਨ ਵਿਚ ਉਸ ਤੇ ਪ੍ਰਭਾਵ ਹੈ। ਪਰ ਇਸ ਜੀਵਨ ਤੋਂ ਮਗਰੋਂ ਜੋ ਪ੍ਰਭਾਵ ਹੈ, ਉਹ ਇਹ ਹੈ ਕਿ ਪ੍ਰਭੂ ਦਾ ਅਧਿਆਤਮਿਕ ਮੇਲ ਉਸ ਦਿਨ ਪਰਤਖ ਦੀਦਾਰ ਦੇ ਰੂਪ ਵਿਚ ਉਸ ਨੂੰ ਦਿਸ ਪਏਗਾ। ਰਚਨਾ ਦੀ ਸੇਵਾ — ਜੋ ਉਸ ਨੇ ਪ੍ਰਭੂ ਦੇ ਪਿਆਰ ਵਿਚ ਕੀਤੀ ਸੀ ਤੇ ਜਿਸ ਦੀ ਪ੍ਰੇਰਕ ਸ਼ਰਧਾ ਤੇ ਸ਼ੁਭ ਕਰਮਾਂ ਦੀ ਚਾਹਨਾ ਸੀ — ਉਹ ਉਸ ਨੂੰ ਸਵਰਗ ਦੇ ਰੁਖਾਂ ਤੇ ਨਹਿਰਾਂ ਦੇ ਰੂਪ ਵਿਚ ਦਿੱਸੇਗੀ। ਇਸ ਬਾਰੇ ਪ੍ਰਭੂ ਦਾ ਇਹ ਫ਼ਰਮਾਨ ਹੈ ਕਿ :—

وَالشَّمْسِ وَضُحٰهَا ۝ وَالْقَمَرِ اِذَا تَلٰهَا ۝ وَالنَّهَارِ اِذَا جَلّٰهَا ۝
وَالَّيْلِ اِذَا يَغْشٰهَا ۝ وَالسَّمَآءِ وَمَا بَنٰهَا ۝ وَالْاَرْضِ وَمَا طَحٰهَا ۝
وَنَفْسٍ وَّمَا سَوّٰهَا ۝ فَاَلْهَمَهَا فُجُوْرَهَا وَتَقْوٰهَا ۝ قَدْ
اَفْلَحَ مَنْ زَكّٰهَا ۝ وَقَدْ خَابَ مَنْ دَسّٰهَا ۝ كَذَّبَتْ ثَمُوْدُ
بِطَغْوٰهَآ ۝ اِذِ انْۢبَعَثَ اَشْقٰهَا ۝ فَقَالَ لَهُمْ رَسُوْلُ اللّٰهِ
نَاقَةَ اللّٰهِ وَسُقْيٰهَا ۝ فَكَذَّبُوْهُ فَعَقَرُوْهَا ۝ فَدَمْدَمَ عَلَيْهِمْ
رَبُّهُمْ بِذَنْۢبِهِمْ فَسَوّٰهَا ۝ وَلَا يَخَافُ عُقْبٰهَا ۝

ਅਰਥਾਤ—ਸੂਰਜ ਦੀ ਤੇ ਉਸ ਦੇ ਚਾਨਣੇ ਦੀ ਸਹੁੰ ਤੇ ਚੰਨ ਦੀ ਜਦ ਉਹ ਸੂਰਜ ਦੀ ਪੈਰਵੀ ਕਰਦਾ ਹੈ, ਅਰਥਾਤ ਸੂਰਜ ਤੋਂ ਨੂਰ ਪ੍ਰਾਪਤ ਕਰਦਾ ਹੈ। ਫੇਰ ਸੂਰਜ ਵਾਂਗ ਹੀ ਉਸ ਨੂਰ ਨੂੰ ਦੂਜਿਆਂ ਤਕ ਪੁਚਾਉਂਦਾ ਹੈ। ਦਿਨ ਦੀ ਸਹੁੰ, ਜਦ ਕਿ ਉਹ ਸੂਰਜ ਦੀ ਸਫ਼ਾਈ ਦਸਦਾ ਹੈ। ਤੇ ਰਸਤਿਆਂ ਦਾ ਪਰਗਟਾਅ ਕਰਦਾ ਹੈ। ਰਾਤ ਦੀ ਸਹੁੰ ਜਦ ਸਾਰੇ ਅੰਧਕਾਰ ਪਸਰ ਜਾਂਦਾ ਹੈ। ਅਕਾਸ਼ ਦੀ ਸਹੁੰ ਤੇ ਉਸ ਦੀ ਹੋਂਦ ਦੇ ਮੂਲ-ਮੁੱਦੇ ਦੀ ਸਹੁੰ — ਜੋ ਅਕਾਸ਼ ਦੀ ਇਸ ਨੀਂਹ ਦਾ ਕਾਰਨ ਬਣੀ ਹੈ। ਧਰਤੀ ਦੀ ਸਹੁੰ ਤੇ ਉਸ ਦੀ ਹੋਂਦ ਦੇ ਮੂਲ-ਮੁੱਦੇ ਦੀ ਸਹੁੰ, ਜੋ ਧਰਤੀ ਦੇ ਇਸ ਕਿਸਮ ਦੇ ਫ਼ਰਸ਼ ਦਾ ਕਾਰਣ ਬਣੀ ਹੈ। ਪ੍ਰਾਣੀ ਦੀ ਤੇ ਉਸ ਦੀ ਪੂਰਣਤਾ ਦੀ ਸਹੁੰ, ਜਿਸ ਨੇ ਏਹਨਾਂ ਸਾਰੀਆਂ ਚੀਜ਼ਾਂ ਨਾਲ ਉਸ ਨੂੰ ਬਰਾਬਰ ਕਰ ਦਿੱਤਾ ਹੈ, ਅਰਥਾਤ ਓਹ ਸਾਰੀਆਂ ਵਿਸ਼ੇਸ਼ਤਾਵਾਂ ਤੇ ਪੂਰਣਤਾਈਆਂ, ਜੋ ਅੱਡ ਅੱਡ ਰੂਪ ਵਿਚ ਏਹਨਾਂ ਸਾਰੀਆਂ ਚੀਜ਼ਾਂ ਵਿਚ ਵਿਦਮਾਨ ਹਨ, ਪੂਰਣ ਪੁਰਖ ਓਹਨਾਂ ਸਭਨਾਂ ਨੂੰ ਆਪਣੇ ਅੰਦਰ ਇਕੱਤਰ ਕਰਦਾ ਹੈ। ਜਿਸ ਤਰ੍ਹਾਂ ਇਹ ਸਭ ਚੀਜ਼ਾਂ ਮਨੁੱਖ ਜਾਤੀ ਦੀਆਂ ਅੱਡ ਅੱਡ ਸੇਵਾ ਵਿਚ ਜੁੱਟੀਆਂ ਹੋਈਆਂ ਹਨ, ਪੂਰਣ-ਪੁਰਖ ਕੱਲਮਕੱਲਾ ਹੀ ਏਹਨਾਂ ਸਾਰੀਆਂ ਸੇਵਾਵਾਂ ਵਿਚ ਲਗਾ ਰਹਿੰਦਾ ਹੈ; ਜਿਹਾ ਕਿ ਅਸੀਂ ਇਸ ਤੋਂ ਪਹਿਲਾਂ ਵਰਣਨ ਕਰ ਚੁਕੇ ਹਾਂ। ਫੇਰ ਇਹ ਫ਼ਰਮਾਇਆ ਹੈ ਕਿ ਉਹ ਪ੍ਰਾਣੀ ਮੁਕਤਿ ਹੋ ਗਿਆ ਤੇ ਅਮਰ ਹੋਗਿਆ, ਜਿਸ ਨੇ ਇਸ ਤਰ੍ਹਾਂ ਆਪਣਾ ਮਨ ਪਵਿੱਤਰ ਕਰ ਲਿਆ; ਅਰਥਾਤ ਸੂਰਜ, ਚੰਨ ਤੇ ਧਰਤੀ ਵਾਂਗ ਪ੍ਰਭੂ ਵਿਚ ਲੀਨ ਹੋ ਕੇ ਪ੍ਰਭੂ ਦੀ ਰਚਨਾ ਦਾ ਸੇਵਾਦਾਰ ਬਣ ਗਿਆ।

ਵਿਦਤ ਹੋਵੇ ਕਿ ਜੀਵਨ ਦਾ ਭਾਵ ਅਮਰ ਪਦ ਦੀ ਪ੍ਰਾਪਤੀ ਹੈ, ਜੋ ਪਰਲੋਕ ਵਿਚ ਪੂਰਣ-ਪੁਰਖ ਨੂੰ ਪ੍ਰਾਪਤ ਹੁੰਦਾ ਹੈ। ਇਹ ਇਸ ਪਾਸੇ ਸੈਨਤ ਹੈ ਕਿ ਅਮਲੀ ਸ਼ਰੀਅਤ ਦਾ ਫਲ ਪਰਲੋਕ ਵਿਚ ਅਮਰ ਪਦ ਦੀ ਪ੍ਰਾਪਤੀ ਹੈ, ਜੋ ਪ੍ਰਭੂ ਦੇ ਦੀਦਾਰੇ ਦੀ ਖਾਧ-ਖੁਰਾਕ ਸਦਕਾ ਸਦਾ ਹੀ ਕਾਇਮ ਰਹੇਗਾ। ਫੇਰ ਇਹ ਫ਼ਰਮਾਇਆ ਹੈ ਕਿ ਉਹ ਪ੍ਰਾਣੀ ਨਸ਼ਟ ਹੋ ਗਿਆ ਤੇ ਜੀਵਨ ਤੋਂ ਨਿਰਾਸ ਹੋ ਗਿਆ ਹੈ, ਜਿਸ ਨੇ ਆਪਣੇ ਆਪ ਨੂੰ ਮਿੱਟੀ ਵਿਚ ਮਿਲਾ ਦਿੱਤਾ ਹੈ, ਅਰਥਾਤ

ਜਿਨ੍ਹਾਂ ਉੱਚਤਾਈਆਂ ਦਾ ਇਸ ਨੂੰ ਬਲ ਦਿੱਤਾ ਗਿਆ ਸੀ ਓਹਨਾਂ ਨੂੰ ਪ੍ਰਾਪਤ ਨਾ ਕਰ ਸਕਿਆ ਤੇ ਗੰਦਾ ਜੀਵਨ ਬਤੀਤ ਕਰ ਕੇ ਪਰਤ ਗਿਆ। ਉਦਾਹਰਣ ਵਜੋਂ ਇਹ ਫ਼ਰਮਾਇਆ ਹੈ ਕਿ ਸਮੂਦ ਜਾਤੀ ਦਾ ਪ੍ਰਸੰਗ ਉਸ ਅਭਾਗੇ ਵਰਗਾ ਹੀ ਹੈ, ਓਹਨਾਂ ਨੇ ਉਸ ਊਂਠਣੀ ਨੂੰ ਫਟੜ ਕਰ ਦਿੱਤਾ ਸੀ, ਜੋ ਪ੍ਰਭੂ ਦੀ ਊਂਠਣੀ ਸੀ ਤੇ ਆਪਣੇ ਸੋਮੇਂ ਤੋਂ ਉਸ ਨੂੰ ਪਾਣੀ ਪੀਣ ਤੋਂ ਰੋਕ ਦਿੱਤਾ ਸੀ। ਸੋ ਉਸ ਪ੍ਰਾਣੀ ਨੇ ਵਾਸਤਵ ਵਿਚ ਪ੍ਰਭੂ ਦੀ ਊਂਠਣੀ ਨੂੰ ਫਟੜ ਕੀਤਾ ਤੇ ਉਸ ਨੂੰ ਉਸ ਸੋਮੇ ਤੋਂ ਸੱਖਣਾ ਰਖਿਆ ਸੀ। ਇਸ ਵਿਚ ਇਹ ਸੈਣਤ ਹੈ ਕਿ ਪ੍ਰਾਣੀ ਦਾ ਮਨ ਪ੍ਰਭੂ ਦੀ ਊਂਠਣੀ ਹੈ, ਜਿਸ ਤੇ ਉਹ ਸਵਾਰੀ ਕਰਦਾ ਹੈ, ਅਰਥਾਤ ਮਨੁੱਖ ਦਾ ਮਨ ਪ੍ਰਭੂ ਦਾ ਸਿੰਘਾਸਣ ਹੈ। ਤੇ ਉਸ ਊਂਠਣੀ ਦਾ ਪਾਣੀ ਪ੍ਰਭੂ ਦਾ ਪ੍ਰੇਮ ਤੇ ਗਿਆਨ ਹੈ, ਜਿਸ ਨਾਲ ਉਹ ਜੀਉਂਦੀ ਹੈ। ਫੇਰ ਇਹ ਫ਼ਰਮਾਇਆ ਹੈ ਕਿ ਜਦ 'ਸਮੂਦ' ਜਾਤੀ ਨੇ ਊਂਠਣੀ ਨੂੰ ਫਟੜ ਕਰ ਦਿਤਾ ਸੀ, ਤੇ ਉਸ ਨੂੰ ਪਾਣੀ ਪੀਣ ਤੋਂ ਰੋਕ ਦਿੱਤਾ ਸੀ, ਤਾਂ ਓਹਨਾਂ ਤੇ ਪ੍ਰਭੂ ਦੀ ਕਰੋਪੀ ਹੋਈ ਸੀ ਤੇ ਪ੍ਰਭੂ ਨੇ ਇਸ ਦੀ ਕੋਈ ਪਰਵਾਹ ਨਹੀਂ ਕੀਤੀ ਸੀ, ਕਿ ਓਹਨਾਂ ਦੇ ਮਰਨ ਮਗਰੋਂ ਓਹਨਾਂ ਦੇ ਬਾਲਕਾਂ ਤੇ ਵਿਧਵਾਵਾਂ ਦਾ ਕੀ ਹਾਲ ਹੋਵੇਗਾ? ਸੋ ਜਿਹੜਾ ਪ੍ਰਾਣੀ ਇਸ ਊਂਠਣੀ ਅਰਥਾਤ ਆਪਣੇ ਮਨ ਨੂੰ ਫਟੜ ਕਰਦਾ ਹੈ ਤੇ ਉਸ ਨੂੰ ਪੂਰਣਤਾ ਤਕ ਪੁਚਾਉਣਾ ਨਹੀਂ ਚਾਹੁੰਦਾ, ਤੇ ਪਾਣੀ ਪੀਣ ਤੋਂ ਰੋਕਦਾ ਹੈ, ਉਹ ਵੀ ਨਸ਼ਟ ਹੋਵੇਗਾ।

## ਪ੍ਰਭੂ ਦਾ ਅੱਡ ਅੱਡ ਚੀਜ਼ਾਂ ਦੀ ਸਹੁੰ ਚੁੱਕਣ ਦਾ ਭਾਵ

ਇਸ ਥਾਂ ਇਹ ਵੀ ਚੇਤੇ ਰਹੇ ਕਿ ਪ੍ਰਭੂ ਦਾ ਸੂਰਜ ਚੰਨ ਆਦਿ ਦੀ ਸਹੁੰ ਚੁੱਕਣਾ ਇਕ ਅਤਿ ਸੂਖਮ ਤਤ ਤੇ ਅਧਾਰਤ ਹੈ। ਇਸ ਤੇ ਸਾਡੇ ਕਈ ਵਿਰੋਧੀ, ਆਪਣੀ ਅਗਿਆਨਤਾ ਸਦਕਾ, ਇਤਰਾਜ਼ ਕਰ ਦਿੰਦੇ ਹਨ ਕਿ ਪ੍ਰਭੂ ਨੂੰ ਸੁਗੰਧਾ ਚੁਕਣ ਦੀ ਕੀ ਲੋੜ ਪਈ ਸੀ? ਤੇ ਉਸ ਨੇ ਆਪਣੀ ਰਚਨਾ ਦੀਆਂ ਸਹੁੰਆਂ ਕਿਉਂ

ਖਾਧੀਆਂ; ਪਰ ਚੂੰਕਿ ਓਹ ਅਧਿਆਤਮਿਕ ਗਿਆਨ ਤੋਂ ਸੱਖਣੇ ਤੇ ਕੋਰੇ ਹਨ; ਇਸ ਲਈ ਓਹ ਇਸ ਸੱਚੇ ਗਿਆਨ ਨੂੰ ਸਮਝ ਨਹੀਂ ਸਕਦੇ। ਸੋ ਵਿਦਤ ਹੋਵੇ ਕਿ ਸਹੁੰ ਚੁੱਕਣ ਦਾ ਅਸਲ ਮਨੋਰਥ ਇਹ ਹੁੰਦਾ ਕਿ ਸਹੁੰ ਚੁੱਕਣ ਵਾਲਾ ਆਪਣੇ ਦਾਅਵੇ ਲਈ ਇਕ ਗਵਾਹੀ ਪੇਸ਼ ਕਰਨਾ ਚਾਹੁੰਦਾ ਹੈ: ਕਿਉਂਕਿ ਜਿਸ ਦਾਅਵੇ ਤੇ ਕੋਈ ਹੋਰ ਗਵਾਹ ਨਾ ਹੋਵੇ, ਤਾਂ ਉਹ ਗਵਾਹ ਦੀ ਥਾਂ ਪ੍ਰਭੂ ਦੀ ਸਹੁੰ ਚੁੱਕਦਾ ਹੈ, ਇਸ ਲਈ ਕਿ ਪ੍ਰਭੂ ਜਾਣੀਜਾਣ ਹੈ ਤੇ ਹਰੇਕ ਮੁਕੱਦਮੇ ਵਿਚ ਪਹਿਲਾ ਗਵਾਹ ਉਹੋ ਹੈ। ਜਾਣੋ, ਉਹ ਪ੍ਰਭੂ ਦੀ ਗਵਾਹੀ ਇਸ ਤਰ੍ਹਾਂ ਪੇਸ਼ ਕਰਦਾ ਹੈ ਕਿ ਜੇ ਪ੍ਰਭੂ ਇਸ ਸਹੁੰ ਚੁੱਕਣ ਮਗਰੋਂ ਚੁਪ ਰਿਹਾ ਤੇ ਉਸ ਤੇ ਪ੍ਰਭੂ ਦੀ ਕੋਈ ਕਰੋਪੀ ਨਾ ਹੋਈ, ਤਾਂ ਜਾਣੋ ਉਸ ਨੇ ਉਸ ਪ੍ਰਾਣੀ ਦੇ ਬਿਆਨ ਤੇ ਗਵਾਹਾਂ ਵਾਂਗ ਮੁਹਰ ਲਾ ਦਿੱਤੀ ਹੈ; ਇਸ ਲਈ ਕਿਸੇ ਰਚਨਾ ਲਈ ਇਹ ਯੋਗ ਨਹੀਂ ਕਿ ਉਹ ਦੂਜੀ ਰਚਨਾ ਦੀ ਸਹੁੰ ਚੁੱਕੇ; ਕਿਉਂਕਿ ਰਚਨਾ ਜਾਣੀਜਾਣ ਨਹੀਂ ਹੈ ਤੇ ਨਾ ਹੀ ਝੂਠੀ ਸਹੁੰ ਚੁੱਕਣ ਵਾਲੇ ਨੂੰ ਦੰਡ ਦੇਣ ਤੇ ਸਮਰਥ ਹੈ। ਪਰ ਏਹਨਾਂ ਆਇਤਾਂ ਵਿਚ ਪ੍ਰਭੂ ਦੀ ਸਹੁੰ ਦਾ ਇਹ ਭਾਵ ਨਹੀਂ ਕਿ ਜੋ ਭਾਵ ਰਚਨਾ ਦੀ ਸਹੁੰ ਦਾ ਹੈ। ਇਸ ਵਿਚ ਪ੍ਰਭੂ ਦਾ ਇਹ ਨੇਮ ਹੈ ਕਿ ਉਸ ਦੇ ਦੋ ਕਿਸਮ ਦੇ ਕੰਮ ਹਨ। ਇਕ ਤਾਂ ਸਪਸ਼ਟ, ਜੋ ਹਰੇਕ ਪ੍ਰਾਣੀ ਦੀ ਸਮਝ ਵਿਚ ਆ ਸਕਦੇ ਹਨ ਤੇ ਓਹਨਾਂ ਬਾਰੇ ਕਿਸੇ ਨੂੰ ਮਤਿਭੇਦ ਨਹੀਂ ਹੈ। ਦੂਜੇ ਕੰਮ ਓਹ ਹਨ, ਜੋ ਹਿਕਮਤ ਇਲਮੀ ਨਾਲ ਸੰਬੰਧਤ ਹਨ। ਏਹਨਾਂ ਬਾਰੇ ਲੋਕ ਗ਼ਲਤੀਆਂ ਕਰ ਜਾਂਦੇ ਹਨ ਤੇ ਮਤਿਭੇਦ ਵੀ ਰਖਦੇ ਹਨ। ਸੋ ਪ੍ਰਭੂ ਨੇ ਇਹ ਚਾਹਿਆ ਹੈ ਕਿ ਸਪਸ਼ਟ ਕੰਮਾਂ ਦੀ ਗਵਾਹੀ ਦੁਆਰਾ ਹਿਕਮਤ ਇਲਮੀ ਨਾਲ ਸੰਬੰਧਤ ਕਾਰਜਾਂ ਨੂੰ ਸਿੱਧ ਕੀਤਾ ਜਾਏ।

ਇਹ ਤਾਂ ਸਪਸ਼ਟ ਹੈ ਕਿ ਸੂਰਜ-ਚੰਨ, ਦਿਨ-ਰਾਤ, ਤੇ ਅਕਾਸ਼-ਪਤਾਲ ਵਿਚ ਓਹ ਗੁਣ ਵਾਸਤਵ ਵਿਚ ਪਾਏ ਜਾਂਦੇ ਹਨ, ਜਿਨ੍ਹਾਂ ਦਾ ਅਸੀਂ ਵਰਣਨ ਕਰ ਚੁਕੇ ਹਾਂ। ਪਰ ਇਹ ਸਾਰੇ ਗੁਣ ਪ੍ਰਾਣੀ ਮਾਤਰ ਦੇ ਮਨ ਵਿਚ ਵੀ ਵਿਦਮਾਨ ਹਨ, ਓਹਨਾਂ ਤੋਂ ਹਰੇਕ ਪ੍ਰਾਣੀ ਜਾਣੂੰ ਨਹੀਂ। ਸੋ ਪ੍ਰਭੂ ਨੇ ਆਪਣੇ ਸਪਸ਼ਟ ਕੰਮਾਂ ਨੂੰ ਹਿਕਮਤ ਇਲਮੀ ਨਾਲ ਸੰਬੰਧਤ ਕੰਮਾਂ ਦੇ ਪਰਗਟਾਅ ਲਈ ਗਵਾਹ ਵਜੋਂ ਪੇਸ਼ ਕੀਤਾ ਹੈ। ਜਾਣੋ, ਉਹ ਇਹ ਫ਼ਰਮਾਉਂਦਾ ਹੈ ਕਿ ਜੇ ਤੁਸੀਂ ਏਹਨਾਂ

ਗੁਣਾਂ ਬਾਰੇ ਕੋਈ ਸੰਦੇਹ ਕਰਦੇ ਹੋ, ਜੋ ਮਨੁੱਖ ਦੇ ਮਨ ਵਿਚ ਵਿਦਮਾਨ ਹਨ, ਤਾਂ ਚੰਨ, ਸੂਰਜ ਆਦਿ ਬਾਰੇ ਵਿਚਾਰ ਕਰੋ ਕਿ ਏਹਨਾਂ ਵਿਚ ਸਪਸ਼ਟ ਤੌਰ ਤੇ ਇਹ ਗੁਣ ਵਿਦਮਾਨ ਹਨ। ਤੁਸੀਂ ਜਾਣਦੇ ਹੋ ਕਿ ਮਣੁੱਖ ਇਕ 'ਆਲਮਿ ਸਗੀਰ' (ਛੋਟਾ ਬ੍ਰਹਿਮੰਡ) ਹੈ, ਜਿਸ ਦੇ ਅੰਦਰ ਸਾਰੇ ਬ੍ਰਹਿਮੰਡ ਦਾ ਨਕਸ਼ਾ ਸੰਖੇਪ ਰੂਪ ਵਿਚ ਮੌਜੂਦ ਹੈ। ਫੇਰ ਜਦ ਇਹ ਸਿਧ ਹੈ ਕਿ 'ਆਲਮਿ ਕਬੀਰ' (ਵੱਡੇ ਬ੍ਰਹਿਮੰਡ) ਦੇ ਵੱਡੇ ਵੱਡੇ ਗ੍ਰਹਿ ਆਪਣੇ ਅੰਦਰ ਏਹ ਗੁਣ ਰਖਦੇ ਹਨ, ਤੇ ਇਸੇ ਤਰ੍ਹਾਂ ਪ੍ਰਭੂ ਦੇ ਸਾਜੇ ਸਾਰੇ ਜੀਅ-ਜੰਤ ਨੂੰ ਲਾਭ ਪੁਚਾ ਰਹੇ ਹਨ, ਤਾਂ ਮਨੁੱਖ ਜੋ ਏਹਨਾਂ ਸਾਰਿਆਂ ਦਾ ਸਰਦਾਰ ਕਹਾਉਂਦਾ ਹੈ, ਤੇ ਵੱਡਾ ਸ੍ਰੇਸ਼ਟ ਸਾਜਿਆ ਗਿਆ ਹੈ, ਉਹ ਏਹਨਾਂ ਗੁਣਾਂ ਤੋਂ ਕਿਵੇਂ ਸੱਖਣਾ ਤੇ ਕੋਰਾ ਹੋਵੇਗਾ ? ਨਹੀਂ, ਇਸ ਵਿਚ ਵੀ ਸੂਰਜ ਵਾਂਗ ਇਕ ਇਲਮੀ ਤੇ ਅਕਲੀ ਚਾਨਣਾ ਹੈ, ਜਿਸ ਰਾਹੀਂ ਉਹ ਸਾਰੇ ਜਗ ਵਿਚ ਪ੍ਰਕਾਸ਼ ਕਰ ਸਕਦਾ ਹੈ। ਚੰਨ ਵਾਂਗ ਉਹ ਪ੍ਰਭੂ ਤੋਂ ਕਸ਼ਫ, ਅਕਾਸ਼ ਬਾਣੀ ਤੇ ਗਿਆਨ ਦਾ ਨੂਰ ਪ੍ਰਾਪਤ ਕਰਦਾ ਹੈ ਤੇ ਦੂਜੇ ਲੋਕਾਂ ਤਕ — ਜਿਨ੍ਹਾਂ ਨੂੰ ਅਜੇ ਮਨੁੱਖੀ ਪੂਰਣਤਾ ਪ੍ਰਾਪਤ ਨਹੀਂ ਹੋਈ — ਉਸ ਨੂਰ ਨੂੰ ਪੁਚਾਉਂਦਾ ਹੈ। ਸੋ ਫੇਰ ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ 'ਨਬੁੱਵਤ' (ਨਬੀਆਂ ਦਾ ਆਉਣਾ) ਨਿਰਾਰਥਕ ਹੈ ਅਤੇ ਸਾਰੇ ਰਸੂਲ, ਸ਼ਰੀਅਤਾਂ ਤੇ ਧਰਮ-ਪੁਸਤਕਾਂ ਮਨੁੱਖ ਦੀ ਧੋਖੇਬਾਜ਼ੀ ਤੇ ਖ਼ੁਦਗਰਜ਼ੀ ਦਾ ਸਿੱਟਾ ਹਨ। ਇਹ ਵੀ ਸਪਸ਼ਟ ਹੈ ਕਿ ਦਿਨ ਚੜ੍ਹਨ ਨਾਲ ਸਾਰੇ ਰਸਤੇ ਸਪਸ਼ਟ ਦਿਸਣ ਲਗ ਪੈਂਦੇ ਹਨ, ਸਾਰੇ ਊਂਚ-ਨੀਚ ਪਰਗਟ ਹੋ ਜਾਂਦੇ ਹਨ। ਸੋ ਪੂਰਣ-ਪੁਰਖ ਅਧਿਆਤਮਿਕ ਚਾਨਣੇ ਦਾ ਦਿਨ ਹੈ। ਉਸ ਦੇ ਚੜ੍ਹਨ ਨਾਲ ਹਰੇਕ ਰਾਹ ਪਰਗਟ ਹੋ ਜਾਂਦਾ ਹੈ; ਕਿਉਂ ਜੁ ਸੱਚਾਈ ਤੇ ਸਤਤਾ ਦਾ ਉਹੋ ਹੀ ਦਿਨ ਹੈ। ਇਸੇ ਤਰ੍ਹਾਂ ਇਹ ਵੀ ਵੇਖਣ ਵਿਚ ਆਉਂਦਾ ਹੈ ਕਿ ਰਾਤ ਥੱਕੇ-ਟੁੱਟੇ ਲੋਕਾਂ ਨੂੰ ਬਿਸਰਾਮ ਦਿੰਦੀ ਹੈ। ਸਾਰੇ ਦਿਨ ਦੇ ਥੱਕੇ-ਟੁੱਟੇ ਮਜ਼ਦੂਰ ਤੇ ਕਾਮੇ ਰਾਤ ਦੇ ਸੁਖ ਦੇਊ ਘੇਰੇ ਵਿਚ ਖ਼ੁਸ਼ੀ ਖ਼ੁਸ਼ੀ ਸੌਂ ਜਾਂਦੇ ਹਨ ਤੇ ਆਪਣਾ ਥਕੇਵਾਂ ਉਤਾਰਦੇ ਹਨ। ਰਾਤ ਹਰੇਕ ਦਾ ਪੜਦਾ ਵੀ ਢਕਦੀ ਹੈ। ਇਸੇ ਤਰ੍ਹਾਂ ਪ੍ਰਭੂ ਦੇ ਪੂਰਣ-ਪੁਰਖ ਲੋਕਾਈ ਨੂੰ ਸੁਖ ਦੇਣ ਲਈ ਆਉਂਦੇ ਹਨ। ਪ੍ਰਭੂ ਤੋਂ ਅਕਾਸ਼ ਬਾਣੀ ਪ੍ਰਾਪਤ ਕਰਨ ਵਾਲੇ ਸਾਰੇ ਲੋਕ, ਵੱਡੇ ਕਸ਼ਟ

ਝਲ ਕੇ, ਸੂਝਵਾਨਾਂ ਨੂੰ ਸੁਖ ਪੁਚਾਉਂਦੇ ਹਨ। ਓਹਨਾਂ ਦੀ ਕਿਰਪਾ ਨਾਲ ਵੱਡੇ ਵੱਡੇ ਭੇਤ ਵੱਡੇ ਸੌਖ ਨਾਲ ਹਲ ਹੋ ਜਾਂਦੇ ਹਨ। ਇਸੇ ਤਰ੍ਹਾਂ ਪ੍ਰਭੂ ਦੀ ਅਕਾਸ਼ ਬਾਣੀ ਮਨੁੱਖੀ ਅਕਲ ਦਾ ਪੜਦਾ ਵੀ ਢਕਦੀ ਹੈ; ਜਿਵੇਂ ਕਿ ਰਾਤ ਪੜਦੇ ਢਕਦੀ ਹੈ। ਉਸ ਦੀਆਂ ਅਪਵਿੱਤਰ ਭੁੱਲਾਂ ਤੇ ਕੁਕਰਮਾਂ ਨੂੰ ਜਗ ਤੇ ਪਰਗਟ ਨਹੀਂ ਹੋਣ ਦਿੰਦੀ; ਕਿਉਂਕਿ ਸੂਝਵਾਨ ਅਕਾਸ਼ ਬਾਣੀ ਤੋਂ ਚਾਨਣਾ ਪ੍ਰਾਪਤ ਕਰਕੇ ਅੰਦਰ ਹੀ ਅੰਦਰ ਆਪਣੀਆਂ ਭੁੱਲਾਂ ਦਾ ਸੁਧਾਰ ਕਰ ਲੈਂਦੇ ਹਨ ਅਤੇ ਪ੍ਰਭੂ ਦੀ ਪਵਿੱਤਰ ਅਕਾਸ਼ ਬਾਣੀ ਦੀ ਬਰਕਤ ਨਾਲ ਆਪਣੇ ਆਪ ਨੂੰ ਨੰਗਿਆਂ ਹੋਣ ਤੋਂ ਬਚਾ ਲੈਂਦੇ ਹਨ। ਏਹੋ ਕਾਰਨ ਹੈ ਕਿ ਅਫ਼ਲਾਤੂਨ ਵਾਂਗ ਇਸਲਾਮ ਦੇ ਕਿਸੇ ਫ਼ਲਾਸਫਰ ਨੇ ਕਿਸੇ ਮੂਰਤੀ ਅੱਗੇ ਕੁਕੜ ਦਾ ਬਲੀਦਾਨ ਨਹੀਂ ਦਿੱਤਾ; ਕਿਉਂ ਜੁ ਅਫ਼ਲਾਤੂਨ ਅਕਾਸ਼ ਬਾਣੀ ਦੇ ਚਾਨਣੇ ਤੋਂ ਕੋਰਾ ਸੀ; ਇਸ ਲਈ ਟਪਲਾ ਖਾ ਗਿਆ। ਇਕ ਫ਼ਲਾਸਫਰ ਕਹਾ ਕੇ ਵੀ ਉਸ ਤੋਂ ਇਕ ਨਿਗੁਣੀ ਤੇ ਮੂਰਖਤਾ ਭਰੀ ਗੱਲ ਹੋਂਦ ਵਿਚ ਆਈ। ਪਰ ਇਸਲਾਮ ਦੇ ਫਲਾਸਫ਼ਰਾਂ ਨੂੰ ਸਾਡੇ ਪਿਆਰੇ ਰਸੂਲ ਦੀ ਪੈਰਵੀ ਨੇ ਇਸ ਤੋਂ ਬਚਾ ਲਿਆ। ਹੁਣ ਵੇਖ ਲਓ ਕਿ ਇਹ ਕਿਵੇਂ ਸਿਧ ਹੋ ਗਿਆ ਕਿ ਅਕਾਸ਼ਬਾਣੀ ਸੂਝਵਾਨਾਂ ਦੇ ਪੜਦੇ ਰਾਤ ਵਾਂਗ ਹੀ ਢਕਦੀ ਹੈ।

ਆਪ ਇਹ ਚੰਗੀ ਤਰ੍ਹਾਂ ਜਾਣਦੇ ਹੋ ਕਿ ਪ੍ਰਭੂ ਦੇ ਪੂਰਣ-ਪੁਰਖ ਅਕਾਸ਼ ਵਾਂਗ ਹਰੇਕ ਨਿਮਾਣੇ ਤੇ ਨਿਤਾਣੇ ਨੂੰ ਆਪਣੀ ਛਤਰ ਛਾਇਆ ਬਿਸਰਾਮ ਦਿੰਦੇ ਹਨ। ਖਾਸ ਕਰਕੇ ਪ੍ਰਭੂ ਦੇ ਨਬੀ ਤੇ ਅਕਾਸ਼ ਬਾਣੀ ਨਾਲ ਨਿਵਾਜੇ ਗਏ ਪ੍ਰਾਣੀ ਆਮ ਤੌਰ ਤੇ ਅਕਾਸ਼ ਵਾਂਗ ਉਪਕਾਰਾਂ ਦਾ ਮੀਂਹ ਵਰ੍ਹਾਉਂਦੇ ਹਨ। ਇਸੇ ਤਰ੍ਹਾਂ ਓਹ ਧਰਤੀ ਵਾਲੇ ਗੁਣਾਂ ਦੇ ਵੀ ਧਾਰਨੀ ਹੁੰਦੇ ਹਨ। ਓਹਨਾਂ ਦੇ ਪਵਿੱਤਰ ਮਨ ਤੋਂ ਭਿੰਨ ਭਿੰਨ ਉੱਚ ਵਿਦਿਆ ਤੇ ਗਿਆਨ ਦੇ ਰੁਖ ਉਪਜਦੇ ਹਨ, ਜਿਨ੍ਹਾਂ ਦੇ ਪਛਾਵੇਂ, ਫੁਲਾਂ ਤੇ ਫਲਾਂ ਤੋਂ ਲੋਗ ਲਾਭ ਪ੍ਰਾਪਤ ਕਰਦੇ ਹਨ। ਸੋ ਗੱਲ ਕੀ, ਇਹ ਸਪਸ਼ਟ ਕੁਦਰਤ ਦਾ ਕਾਨੂੰਨ – ਜੋ ਸਾਡੀਆਂ ਅੱਖਾਂ ਦੇ ਸਾਹਮਣੇ ਹੈ — ਇਸੇ ਹੀ ਲੁਪਤ ਕਾਨੂੰਨ ਦਾ ਇਕ ਗਵਾਹ ਹੈ, ਜਿਸ ਦੀ ਗਵਾਹੀ ਦੋ ਢੰਗਾਂ ਨਾਲ ਪ੍ਰਭੂ ਨੇ ਏਹਨਾਂ ਉਕਤ ਆਇਤਾਂ ਵਿਚ ਪੇਸ਼ ਕੀਤੀ ਹੈ। ਸੋ ਵੇਖ ਲਓ ਕਿ ਇਹ ਕਿੰਨੀ ਦਾਰਸ਼ਨਿਕ ਬਾਣੀ ਹੈ, ਜੋ ਕੁਰਾਨ ਸ਼ਰੀਫ਼ ਵਿਚ ਵਿਦਮਾਨ ਹੈ। ਇਹ ਉਸ

ਦੇ ਮੂੰਹੋਂ ਨਿਕਲੀ ਹੈ, ਜੋ ਇਕ ਉੱਮੀ (ਅਨਪੜ੍ਹ) ਤੇ ਜੰਗਲ ਦਾ ਵਸਨੀਕ ਸੀ। ਜੇ ਇਹ ਰੱਬੀ-ਬਾਣੀ ਨਾ ਹੁੰਦੀ, ਤਾਂ ਇਸ ਤਰ੍ਹਾਂ ਸਾਧਾਰਨ ਅਕਲਾਂ ਤੇ ਓਹ ਸਾਰੇ ਲੋਕ, ਜੋ ਸੂਝਵਾਨ ਕਹਾਉਂਦੇ ਹਨ, ਇਸ ਦੇ ਇਸ ਸੂਖਮ ਤਤ ਤੇ ਗੂੜ੍ਹੇ ਰਹਸਯ ਨੂੰ ਸਮਝਣ ਤੋਂ ਬੇਬਸ ਹੋ ਕੇ ਇਸ ਨੂੰ ਸੰਦੇਹ ਭਰੇ ਢੰਗ ਨਾਲ ਨਾ ਵੇਖਦੇ। ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਇਕ ਪ੍ਰਾਣੀ ਜਦ ਕਿਸੇ ਗਲ ਨੂੰ ਕਿਸੇ ਪਖ ਤੋਂ ਵੀ ਆਪਣੀ ਛੋਟੀ ਜੇਹੀ ਬੁਧੀ ਨਾਲ ਨਹੀਂ ਸਮਝ ਸਕਦਾ, ਤਾਂ ਇਕ ਦਾਰਸ਼ਨਿਕ ਗੱਲ ਤੇ ਵੀ ਸ਼ੰਕਾ ਕਰਨ ਲਗ ਪੈਂਦਾ ਹੈ। ਉਸ ਦਾ ਇਹ ਸ਼ੰਕਾ ਇਸ ਗਲ ਦੀ ਗਵਾਹੀ ਦਿੰਦਾ ਹੈ ਕਿ ਉਹ ਗੂੜ੍ਹ ਸੂਤ ਸਾਧਾਰਨ ਅਕਲ ਤੋਂ ਉੱਚਾ ਤੇ ਮਹਾਨ ਹੈ। ਤਾਂਹੀ ਤਾਂ ਸੂਝਵਾਨਾਂ ਨੇ ਸੂਝਵਾਨ ਕਹਾ ਕੇ ਵੀ ਉਸ ਤੇ ਸ਼ੰਕਾ ਪਰਗਟ ਕੀਤਾ ਹੈ; ਪਰ ਹੁਣ ਜਦ ਇਹ ਭੇਤ ਖੁਲ੍ਹ ਗਿਆ ਹੈ, ਤਾਂ ਹੁਣ ਇਸ ਤੋਂ ਮਗਰੋਂ ਕੋਈ ਸੂਝਵਾਨ ਇਸ ਤੇ ਸ਼ੰਕਾ ਪਰਗਟ ਨਹੀਂ ਕਰ ਸਕੇਗਾ; ਸਗੋਂ ਇਸ ਦਾ ਰਸ ਮਾਣੇਗਾ।

ਇਹ ਵੀ ਚੇਤੇ ਰਹੇ ਕਿ ਕੁਰਾਨ ਸ਼ਰੀਫ਼ ਨੇ ਅਕਾਸ਼ ਬਾਣੀ ਤੇ ਰੱਬੀ-ਬਾਣੀ ਦੇ ਪੁਰਾਤਨ ਨੇਮ ਬਾਰੇ ਕੁਦਰਤ ਦੇ ਕਾਨੂੰਨ ਵਿਚੋਂ ਗਵਾਹੀ ਪੇਸ਼ ਕਰਨ ਲਈ ਇਕ ਹੋਰ ਥਾਂ ਇਸੇ ਕਿਸਮ ਦੀ ਸਹੁੰ ਚੁੱਕੀ ਹੈ; ਜਿਹਾ ਕਿ :—

وَالسَّمَآءِ ذَاتِ الرَّجْعِ ۝ وَالْاَرْضِ ذَاتِ الصَّدْعِ ۝
اِنَّهٗ لَقَوْلٌ فَصْلٌ ۝ وَّمَا هُوَ بِالْهَزْلِ ۝

ਅਰਥਾਤ—ਉਸ ਅਕਾਸ਼ ਦੀ ਸਹੁੰ ਹੈ, ਜਿਸ ਤੋਂ ਮੀਂਹ ਵਰ੍ਹਦਾ ਹੈ ਤੇ ਉਸ ਧਰਤੀ ਦੀ ਸਹੁੰ, ਜੋ ਉਸ ਮੀਂਹ ਰਾਹੀਂ ਅੱਡ ਅੱਡ ਸਬਜ਼ੀਆਂ ਤੇ ਤਰਕਾਰੀਆਂ ਉਗਾਉਂਦੀ ਹੈ ਕਿ ਇਹ ਕੁਰਾਨ ਸ਼ਰੀਫ਼ ਰੱਬੀ-ਬਾਣੀ ਹੈ ਤੇ ਉਸ ਦੀ ਅਕਾਸ਼ ਬਾਣੀ ਹੈ ਅਤੇ ਸੱਚ ਤੇ ਝੂਠ ਦਾ ਨਿਤਾਰਾ ਕਰਨਹਾਰ ਹੈ। ਨਿਰਮੂਲ ਤੇ ਬੇਹੂਦਾ ਨਹੀਂ ਹੈ, ਅਰਥਾਤ ਬੇਵਕਤ ਨਹੀਂ ਆਇਆ। ਰੁਤ ਦੇ ਮੀਂਹ ਵਾਂਗ ਹੀ ਆਇਆ ਹੈ।

ਸੋ ਪ੍ਰਭੂ ਨੇ ਕੁਰਾਨ ਸ਼ਰੀਫ਼ ਦੀ — ਜੋ ਉਸ ਦੀ ਅਕਾਸ਼ ਬਾਣੀ ਹੈ —

ਪੁਸ਼ਟੀ ਵਾਸਤੇ ਸਪਸ਼ਟ ਕੁਦਰਤ ਦੇ ਕਾਨੂੰਨ ਨੂੰ ਕਸਮ ਦੇ ਰੂਪ ਵਿਚ ਪੇਸ਼ ਕੀਤਾ ਹੈ, ਅਰਥਾਤ ਕੁਦਰਤ ਦੇ ਕਾਨੂੰਨ ਵਿਚ ਇਹ ਗੱਲ ਪਰੰਪਰਾ ਤੋਂ ਵੇਖੀ ਜਾਂਦੀ ਰਹੀ ਹੈ ਕਿ ਲੋੜ ਸਮੇਂ ਅਕਾਸ਼ ਤੋਂ ਵਰਖਾ ਹੁੰਦੀ ਹੈ। ਧਰਤੀ ਦੀ ਸਾਰੀ ਹਰਿਆਵਲ ਦਾ ਨਿਰਭਰ ਅਕਾਸ਼ ਦੀ ਵਰਖਾ ਤੇ ਹੈ। ਜੇ ਵਰਖਾ ਨਾ ਹੋਵੇ, ਤਾਂ ਹੌਲੇ ਹੌਲੇ ਖੂਹ ਵੀ ਸੁਕ ਜਾਂਦੇ ਹਨ। ਸੋ ਵਾਸਤਵ ਵਿਚ ਧਰਤੀ ਦੇ ਪਾਣੀ ਦੀ ਹੋਂਦ ਵੀ ਵਰਖਾ ਤੇ ਹੀ ਨਿਰਭਰ ਹੈ। ਇਸੇ ਕਰਕੇ ਜਦ ਕਦੇ ਅਕਾਸ਼ ਤੋਂ ਵਰਖਾ ਹੁੰਦੀ ਹੈ, ਤਾਂ ਧਰਤੀ ਦੇ ਖੂਹਾਂ ਦਾ ਪਾਣੀ ਵੀ ਚੜ੍ਹ ਜਾਂਦਾ ਹੈ। ਇਹ ਕਿਉਂ ਚੜ੍ਹ ਜਾਂਦਾ ਹੈ? ਇਸ ਦਾ ਮੂਲ ਕਾਰਣ ਏਹੋ ਹੈ ਕਿ ਅਕਾਸ਼ੀ ਪਾਣੀ ਧਰਤੀ ਦੇ ਪਾਣੀ ਨੂੰ ਉਪਰ ਵਲ ਖਿਚਦਾ ਹੈ। ਏਹੋ ਸੰਬੰਧ ਅਕਾਸ਼ ਬਾਣੀ ਤੇ ਬੁਧੀ ਵਿਚਾਲੇ ਹੈ। ਰੱਬੀ-ਬਾਣੀ, ਅਰਥਾਤ ਇਲਹਾਮ ਅਕਾਸ਼ੀ ਪਾਣੀ ਹੈ ਤੇ ਬੁਧੀ ਜ਼ਮੀਨੀ ਪਾਣੀ ਅਤੇ ਇਸ ਪਾਣੀ ਦੀ ਸਦਾ ਹੀ ਅਕਾਸ਼ੀ ਪਾਣੀ, ਜੋ ਅਕਾਸ਼ ਬਾਣੀ ਹੈ, ਪਾਲਣਾ ਕਰਦਾ ਹੈ। ਜੇ ਅਕਾਸ਼ੀ ਪਾਣੀ ਅਰਥਾਤ ਅਕਾਸ਼ ਬਾਣੀ ਦਾ ਉਤਰਨਾ ਬੰਦ ਹੋ ਜਾਏ, ਤਾਂ ਇਹ ਧਰਤੀ ਦਾ ਪਾਣੀ ਵੀ ਹੌਲੇ ਹੌਲੇ ਸੁਕ ਜਾਂਦਾ ਹੈ। ਕੀ ਇਸ ਲਈ ਇਹ ਉਕਤੀ ਚੋਖੀ ਨਹੀਂ ਕਿ ਜਦ ਇਕ ਲੰਮਾ ਸਮਾਂ ਬੀਤ ਜਾਂਦਾ ਹੈ, ਤੇ ਕੋਈ ਅਕਾਸ਼ ਬਾਣੀ ਨਾਲ ਨਿਵਾਜਿਆ ਹੋਇਆ ਰੱਬੀ-ਜੀਉੜਾ ਧਰਤੀ ਤੇ ਪਰਗਟ ਨਹੀਂ ਹੁੰਦਾ, ਤਾਂ ਬੁਧੀਵਾਨਾਂ ਦੀ ਬੁਧੀ ਅਤਿ ਗੰਦੀ ਤੇ ਭ੍ਰਿਸ਼ਟ ਹੋ ਜਾਂਦੀ ਹੈ, ਜਿਵੇਂ ਕਿ ਧਰਤੀ ਦਾ ਪਾਣੀ (ਵਰਖਾ ਨਾ ਹੋਣ ਨਾਲ) ਸੁਕ-ਸੜ ਜਾਂਦਾ ਹੈ। ਇਸ ਗਲ ਨੂੰ ਵਧੇਰੇ ਸਮਝਣ ਲਈ ਜੁਗ ਵਲ ਝਾਤ ਮਾਰਨੀ ਜ਼ਰੂਰੀ ਹੈ, ਜੋ ਸਾਡੇ ਨਬੀ ਜੀ ਮਹਾਰਾਜ ਦੇ ਪਰਗਟ ਹੋਣ ਤੋਂ ਪਹਿਲਾਂ ਆਪਣਾ ਰੰਗ ਸਾਰੇ ਜਗ ਨੂੰ ਦਸ ਰਿਹਾ ਸੀ; ਚੂੰਕਿ ਉਸ ਸਮੇਂ, ਹਜ਼ਰਤ ਮਸੀਹ ਜੀ ਦੇ ਸਮੇਂ ਨੂੰ, ਛੇ ਸਦੀਆਂ ਬੀਤ ਚੁਕੀਆਂ ਸਨ ਅਤੇ ਉਸ ਸਮੇਂ ਵਿਚ ਕੋਈ ਵੀ ਅਕਾਸ਼ ਬਾਣੀ ਨਾਲ ਨਿਵਾਜਿਆ ਰੱਬੀ-ਜੀਉੜਾ ਪਰਗਟ ਨਹੀਂ ਹੋਇਆ ਸੀ; ਇਸ ਲਈ ਸਾਰੇ ਜਗ ਦੀ ਅਤਿ ਭੈੜੀ ਦਸ਼ਾ ਹੋ ਗਈ ਸੀ। ਹਰੇਕ ਦੇਸ ਦਾ ਇਤਿਹਾਸ ਪੁਕਾਰ ਪੁਕਾਰ ਕੇ ਇਹ ਦਸ ਰਿਹਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਮਰਾਰਾਜ ਦੇ ਸਮੇ ਅਰਥਾਤ ਆਪ ਦੇ ਪਰਗਟ ਹੋਣ ਤੋਂ ਪਹਿਲਾਂ ਸਾਰੇ ਜਗ ਵਿਚ ਭੈੜੇ ਵਿਚਾਰ

ਪਸਰ ਚੁੱਕੇ ਸਨ। ਇਹ ਕਿਉਂ ਹੋਇਆ ਸੀ ? ਇਸ ਦਾ ਮੂਲ ਕਾਰਣ ਏਹੋ ਸੀ ਕਿ ਅਕਾਸ਼ ਬਾਣੀ ਚੋਖੇ ਸਮੇਂ ਤੋਂ ਬੰਦ ਰਹੀ ਸੀ। ਅਰਸ਼ੀ ਰਾਜ ਕੇਵਲ ਬੁਧੀ ਦੇ ਅਧੀਨ ਸੀ। ਸੋ ਇਸ ਨਿਗੂਣੀ ਬੁਧੀ ਨੇ ਕਿਨ੍ਹਾਂ ਕਿਨ੍ਹਾਂ ਖਰਾਬੀਆਂ ਵਿਚ ਲੋਕਾਂ ਨੂੰ ਫਸਾਇਆ, ਕੀ ਇਸ ਤੋਂ ਕੋਈ ਅਗਿਆਤ ਵੀ ਹੈ ? ਵੇਖ ਲਓ, ਕਿ ਜਦ ਅਕਾਸ਼ ਬਾਣੀ ਦਾ ਪਾਣੀ ਇਕ ਲੰਮੇ ਸਮੇਂ ਤਕ ਨਾ ਵਰ੍ਹਿਆ ਤਾਂ ਅਕਲਾਂ ਦਾ ਪਾਣੀ ਵੀ ਸੁਕ ਗਿਆ।

ਸੋ ਏਹਨਾਂ ਕਸਮਾਂ ਵਿਚ ਪ੍ਰਭੂ ਨੇ ਏਹੋ ਕੁਦਰਤ ਦਾ ਕਾਨੂੰਨ ਵਰਣਨ ਕੀਤਾ ਹੈ ਤੇ ਇਹ ਫ਼ਰਮਾਇਆ ਹੈ ਕਿ ਤੁਸੀਂ ਵਿਚਾਰ ਕਰ ਕੇ ਵੇਖ ਲਓ ਕਿ ਕੀ ਪ੍ਰਭੂ ਦਾ ਇਹ ਅਟੱਲ ਤੇ ਪੱਕਾ ਕਾਨੂੰਨਿ-ਕੁਦਰਤ ਨਹੀਂ ਕਿ ਧਰਤੀ ਦੀ ਸਾਰੀ ਹਰਿਆਵਲ ਦਾ ਅਧਾਰ ਅਰਸ਼ੀ ਪਾਣੀ ਹੈ। ਸੋ ਇਸ ਗੁਪਤ ਕਾਨੂੰਨਿ-ਕੁਦਰਤ ਲ਼ਈ, ਜੋ ਅਕਾਸ਼ ਬਾਣੀ ਦਾ ਸਿਲਸਿਲਾ ਹੈ, ਇਹ ਸਪਸ਼ਟ ਕਾਨੂੰਨਿ-ਕੁਦਰਤ ਇਕ ਗਵਾਹ ਹੈ। ਇਸ ਗਵਾਹ ਤੋਂ ਲਾਭ ਪ੍ਰਾਪਤ ਕਰੋ ਤੇ ਕੇਵਲ ਬੁਧੀ ਨੂੰ ਹੀ ਆਪਣਾ ਆਗੂ ਨਾ ਬਣਾਓ; ਕਿਉਂਕਿ ਉਹ ਅਜੇਹਾ ਪਾਣੀ ਨਹੀਂ ਹੈ, ਜੋ ਅਰਸ਼ੀ ਪਾਣੀ ਤੋਂ ਬਿਨਾਂ ਮੌਜੂਦ ਰਹਿ ਸਕੇ। ਜਿਸ ਤਰ੍ਹਾਂ ਅਰਸ਼ੀ ਪਾਣੀ ਦਾ ਇਹ ਸੁਭਾਉ ਹੈ ਕਿ ਭਾਵੇਂ ਕਿਸੇ ਖੂਹ ਵਿਚ ਉਸ ਦਾ ਪਾਣੀ ਪਵੇ, ਜਾਂ ਨਾ ਪਵੇ, ਉਹ ਆਪਣੇ ਸੁਭਾਵਿਕ ਗੁਣ ਅਨੁਸਾਰ ਸਾਰੇ ਖੂਹਾਂ ਦੇ ਪਾਣੀ ਨੂੰ ਉਪਰ ਚੜ੍ਹਾ ਦਿੰਦਾ ਹੈ। ਇਸੇ ਤਰ੍ਹਾਂ ਹੀ ਜਦ ਪ੍ਰਭੂ ਵਲੋਂ ਅਕਾਸ਼ ਬਾਣੀ ਨਾਲ ਨਿਵਾਜਿਆ ਗਿਆ ਕੋਈ ਰੱਬੀ-ਜੀਉੜਾ ਜਗ ਤੇ ਪਰਗਟ ਹੁੰਦਾ ਹੈ, ਤਾਂ ਭਾਵੇਂ ਕੋਈ ਬੁਧੀਵਾਨ ਉਸ ਦਾ ਪਿਛਲਗ ਬਣੇ ਜਾਂ ਨਾ ਬਣੇ, ਪਰ ਉਸ ਅਕਾਸ਼ ਬਾਣੀ ਨਾਲ ਨਿਵਾਜੇ ਗਏ ਦੇ ਸਮੇਂ ਆਪਣੇ ਆਪ ਹੀ ਅਕਲਾਂ ਵਿਚ ਅਜੇਹਾ ਚਾਨਣਾ ਤੇ ਸੂਝਤਾ ਆ ਜਾਂਦੀ ਹੈ ਕਿ ਉਸ ਤੋਂ ਪਹਿਲਾਂ ਉਸ ਦੀ ਅਣਹੋਂਦ ਹੁੰਦੀ ਹੈ। ਲੋਕ ਆਪਣੇ ਆਪ ਹੀ ਸੱਚਾਈ ਦੀ ਢੂੰਡ ਵਿਚ ਜੁਟ ਜਾਂਦੇ ਹਨ ਅਤੇ ਗੈਬ ਤੋਂ ਓਹਨਾਂ ਦੀ ਸੋਚ-ਸ਼ਕਤੀ ਵਿਚ ਹਿਲਜੁਲ ਪੈਦਾ ਹੋ ਜਾਂਦੀ ਹੈ। ਸੋ ਇਹ ਸਾਰੀ ਅਕਲੀ ਉੱਨਤੀ ਤੇ ਦਿਲੀ ਜੋਸ਼ ਉਸ ਅਕਾਸ਼ ਬਾਣੀ ਨਾਲ ਨਿਵਾਜੇ ਗਏ ਰੱਬੀ ਜੀਉੜੇ ਦੇ ਪਵਿੱਤਰ ਚਰਨਾਂ ਦਾ ਸਦਕਾ ਹੁੰਦਾ ਹੈ। ਉਹ ਆਪਣੇ ਸੁਭਾਵਿਕ ਗੁਣ ਅਨੁਸਾਰ ਧਰਤੀ ਦੇ ਪਾਣੀਆਂ

ਨੂੰ ਉੱਪਰ ਚੁੱਕਦਾ ਹੈ। ਜਦ ਤੁਸੀਂ ਇਹ ਵੇਖੋ ਕਿ ਧਰਮਾਂ ਦੀ ਪੁਣਛਾਣ ਵਿਚ ਹਰੇਕ ਪ੍ਰਾਣੀ ਜੁਟ ਗਿਆ ਹੈ ਤੇ ਧਰਤੀ ਦੇ ਪਾਣੀ ਵਿਚ ਕੁਝ ਉਬਾਲ ਆ ਗਿਆ ਹੈ, ਤਾਂ ਉਠੋ ਤੇ ਖਬਰਦਾਰ ਹੋ ਜਾਓ, ਨਿਰਸੰਦੇਹ ਇਹ ਸਮਝ ਲਓ ਕਿ ਅਕਾਸ਼ ਤੋਂ ਮੋਹਲੇਧਾਰ ਵਰਖਾ ਹੋ ਰਹੀ ਹੈ, ਅਰਥਾਤ ਕਿਸੇ ਦੇ ਦਿਲ ਤੇ ਅਕਾਸ਼ ਬਾਣੀ ਦਾ ਮੀਂਹ ਵਰ੍ਹ ਰਿਹਾ ਹੈ।

# ਪੰਜਵਾਂ ਪ੍ਰਸ਼ਨ

## ਗਿਆਨ ਦੀ ਪ੍ਰਾਪਤੀ ਦੇ ਕੀ ਕੀ ਸਾਧਨ ਹਨ ?

ਇਸ ਪ੍ਰਸ਼ਨ ਦੇ ਉੱਤਰ ਵਿਚ ਇਹ ਵਿਦਤ ਹੋਵੇ ਕਿ ਇਸ ਬਾਰੇ ਕੁਰਾਨ ਸ਼ਰੀਫ਼ ਨੇ ਜਿੰਨਾ ਵਿਸਥਾਰ ਨਾਲ ਵਰਣਨ ਕੀਤਾ ਹੈ, ਉਸ ਦੀ ਇਸ ਥਾਂ ਤਾਂ ਕਿਸੇ ਤਰ੍ਹਾਂ ਵੀ ਗੁੰਜਾਇਸ਼ ਨਹੀਂ, ਪਰ ਨਮੂਨੇ ਵਜੋਂ ਕੁਝ ਵਰਣਨ ਕਰ ਦਿੱਤਾ ਜਾਂਦਾ ਹੈ। ਸੋ ਵਿਦਤ ਹੋਵੇ ਕਿ ਕੁਰਾਨ ਸ਼ਰੀਫ਼ ਨੇ ਗਿਆਨ ਦੀਆਂ ਤਿੰਨ ਕਿਸਮਾਂ ਵਰਣਨ ਕੀਤੀਆਂ ਹਨ।

(੧) 'ਇਲਮੁਲ ਯਕੀਨ'—(ਸੁਣ ਕੇ ਗਿਆਨ ਪ੍ਰਾਪਤ ਕਰਨਾ)
(੨) 'ਐਨੁਲ ਯਕੀਨ'—(ਵੇਖ ਕੇ ਗਿਆਨ ਪ੍ਰਾਪਤ ਕਰਨਾ)
(੩) 'ਹੱਕੁਲ ਯਕੀਨ'—(ਸਪਰਸ਼ ਕੇ ਗਿਆਨ ਪ੍ਰਾਪਤ ਕਰਨਾ)

ਇਸ ਤੋਂ ਪਹਿਲਾਂ ਅਸੀਂ ਸੂਰਤ 'ਅਲਾਹਕੁਮੁੱਤਕਾਸੁਰ' ਦੀ ਵਿਆਖਿਆ ਵਿਚ ਇਹ ਵਰਣਨ ਕਰ ਚੁੱਕੇ ਹਾਂ ਕਿ 'ਇਲਮੁਲ ਯਕੀਨ' (ਅਨੁਮਾਨ ਦੁਆਰਾ ਗਿਆਨ ਪ੍ਰਾਪਤ ਕਰਨਾ) ਇਹ ਹੈ ਕਿ ਲੁੜੀਂਦੀ ਚੀਜ਼ ਦਾ ਕਿਸੇ ਵਾਸਤੇ ਦੁਆਰਾ — ਨਾ ਕਿ ਬਿਨਾਂ ਵਾਸਤੇ ਦੇ -- ਪਤਾ ਲਾਇਆ ਜਾਏ। ਜਿਹਾ ਕਿ ਅਸੀਂ ਧੂੰਆਂ ਵੇਖ ਕੇ ਅੱਗ ਦੀ ਹੋਂਦ ਦਾ ਅਨੁਮਾਨ ਕਰਦੇ ਹਾਂ। ਪਰ ਅੱਗ ਵੇਖੀ ਨਹੀਂ ਹੁੰਦੀ; ਸਗੋਂ ਕੇਵਲ ਧੂੰਆਂ ਹੀ ਵੇਖਿਆ ਹੁੰਦਾ ਹੈ। ਉਸ ਧੂੰਏਂ ਨੂੰ ਵੇਖ ਕੇ ਅਸੀਂ ਅੱਗ ਦੀ ਹੋਂਦ ਦਾ ਨਿਸਚਾ ਕਰ ਲੈਂਦੇ ਹਾਂ। ਸੋ ਇਹ 'ਇਲਮੁਲ ਯਕੀਨ'

ਹੈ। ਜੇ ਅਸੀਂ ਅੱਗ ਵੇਖ ਲਈ ਹੈ। ਤਾਂ ਇਹ ਕੁਰਾਨ ਸ਼ਰੀਫ਼ ਅਰਥਾਤ ਸੂਰਤ 'ਅਲਾਹਕੁਮੁੱਤਕਾਸੁਰ' ਦੇ ਕਥਨ ਅਨੁਸਾਰ ਗਿਆਨ ਦੀਆਂ ਕਿਸਮਾਂ ਵਿਚੋਂ 'ਐਨੁਲ ਯਕੀਨ' (ਵੇਖ ਕੇ ਗਿਆਨ ਪ੍ਰਾਪਤ ਕਰਨਾ) ਕਹਾਉਂਦਾ ਹੈ। ਜੇ ਅਸੀਂ ਉਸ ਅੱਗ ਵਿਚ ਪ੍ਰਵੇਸ਼ ਵੀ ਕਰ ਲਿਆ ਹੈ, ਤਾਂ ਇਸ ਨੂੰ ਕੁਰਾਨ ਸ਼ਰੀਫ਼ ਦੇ ਕਥਨ ਅਨੁਸਾਰ 'ਹੱਕੁਲ ਯਕੀਨ' ਕਿਹਾ ਜਾਂਦਾ ਹੈ। ਸੋ ਸੂਰਤ 'ਅਲਾਹਕੁਮੁੱਤ-ਕਾਸੁਰ' ਦੇ ਹੁਣ ਮੁੜ ਲਿਖਣ ਦੀ ਲੋੜ ਨਹੀਂ। ਪਾਠਕ ਉਸ ਵਿਆਖਿਆ ਵਲ ਝਾਤ ਮਾਰ ਲੈਣ।

ਸੋ ਗੱਲ ਕੀ, ਪਹਿਲੀ ਕਿਸਮ ਦੇ ਗਿਆਨ 'ਇਲਮੁਲ ਯਕੀਨ' ਦਾ ਸਾਧਨ ਬੁਧੀ ਤੇ ਲਿਖਤਾਂ ਹਨ। ਪ੍ਰਭੂ ਨੇ ਨਰਕ ਗਾਮੀਆਂ ਦੇ ਵਰਣਨ ਵਿਚ ਇਹ ਫ਼ਰਮਾਇਆ ਹੈ ਕਿ :—

قَالُوْا لَوْ كُنَّا نَسْمَعُ اَوْ نَعْقِلُ مَا كُنَّا فِيْٓ اَصْحٰبِ
السَّعِيْرِ ○

ਅਰਥਾਤ—ਨਰਕ ਗਾਮੀ ਇਹ ਕਹਿਣਗੇ ਕਿ ਜੇ ਅਸੀਂ ਬੁਧੀਵਾਨ ਹੁੰਦੇ ਤੇ ਧਰਮ ਤੇ ਸਿੱਧਾਂਤਾਂ ਨੂੰ ਯੋਗ ਢੰਗਾਂ ਨਾਲ ਪਰਖਦੇ ਜਾਂ ਸੂਝਵਾਨਾਂ ਤੇ ਸਿਆ-ਣਿਆਂ ਦੀਆਂ ਲਿਖਤਾਂ ਤੇ ਕਥਨਾਂ ਨੂੰ ਧਿਆਨ ਨਾਲ ਸੁਣਦੇ ਤਾਂ ਅੱਜ ਨਰਕ ਵਿਚ ਨਾ ਜਾਂਦੇ।

ਇਹ ਆਇਤ ਇਸ ਦੂਜੀ ਆਇਤ ਦੇ ਅਨੁਕੂਲ ਹੈ; ਜਿਸ ਵਿਚ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

لَا يُكَلِّفُ اللّٰهُ نَفْسًا اِلَّا وُسْعَهَا۔

ਅਰਥਾਤ—ਪ੍ਰਭੂ ਕਿਸੇ ਵੀ ਪ੍ਰਾਣੀ ਤੇ ਉਸ ਦੇ ਗਿਆਨ ਤੋਂ ਵਧੀਕ ਕਿਸੇ ਗੱਲ ਨੂੰ ਪਰਵਾਨ ਕਰਨ ਲਈ ਕਸ਼ਟ ਨਹੀਂ ਦਿੰਦਾ। ਉਹ ਉਹੋ ਸਿੱਧਾਂਤ ਤੇ ਵਿਚਾਰ ਪੇਸ਼ ਕੀਤਾ ਕਰਦਾ ਹੈ, ਜਿਨ੍ਹਾਂ ਦਾ ਸਮਝਣਾ ਪ੍ਰਾਣੀ ਮਾਤਰ ਦੇ ਵਸ ਵਿਚ ਹੈ; ਤਾਂ ਜੁ ਉਸ ਦੇ ਹੁਕਮ ਵਾਧੂ ਭਾਰ ਨਾ ਬਣ ਜਾਣ। ਏਹਨਾਂ ਆਇਤਾਂ ਵਿਚ

ਪ੍ਰਭੂ ਨੇ ਇਹ ਸੈਣਤ ਵੀ ਕੀਤੀ ਹੈ ਕਿ ਪ੍ਰਾਣੀ ਆਪਣੇ ਕੰਨਾਂ ਦੁਆਰਾ ਵੀ 'ਇਲਮੁਲ ਯਕੀਨ' ਪ੍ਰਾਪਤ ਕਰ ਸਕਦਾ ਹੈ; ਜਿਹਾ ਕਿ ਅਸੀਂ ਆਪ ਲੰਡਨ ਵੇਖਿਆ ਤਾਂ ਨਹੀਂ, ਕੇਵਲ ਵੇਖਣ ਵਾਲਿਆਂ ਤੋਂ ਇਸ ਸ਼ਹਿਰ ਦੀ ਹੋਂਦ ਬਾਰੇ ਸੁਣਿਆ ਹੈ। ਪਰ ਕੀ ਅਸੀਂ ਇਹ ਸੰਦੇਹ ਕਰ ਸਕਦੇ ਹਾਂ ਕਿ ਓਹਨਾਂ ਸਾਰਿਆਂ ਨੇ ਹੀ ਝੂਠ ਬੋਲਿਆ ਹੈ। ਜਾਂ ਅਸੀਂ ਆਲਮਗੀਰ ਬਾਦਸ਼ਾਹ ਦੇ ਸਮੇਂ ਨਹੀਂ ਹੋਏ, ਤੇ ਨਾ ਉਸ ਦੀ ਸ਼ਕਲ ਹੀ ਵੇਖੀ ਹੈ। ਪਰ ਕੀ ਸਾਨੂੰ ਇਸ ਬਾਰੇ ਕੋਈ ਸੰਦੇਹ ਹੈ ਕਿ ਆਲਮਗੀਰ ਮੁਗਲ ਬਾਦਸ਼ਾਹਾਂ ਵਿਚੋਂ ਇਕ ਬਾਦਸ਼ਾਹ ਸੀ ਕਿ ਨਹੀਂ ? ਸੋ ਇਹ ਯਕੀਨ ਕਿਵੇਂ ਪ੍ਰਾਪਤ ਹੋਇਆ ਹੈ ? ਇਸ ਦਾ ਉੱਤਰ ਏਹੋ ਹੀ ਹੈ ਕਿ ਕੇਵਲ ਲਗਾਤਾਰ ਸੁਣਦੇ ਰਹਿਣ ਨਾਲ। ਸੋ ਇਸ ਵਿਚ ਕੋਈ ਸੰਦੇਹ ਨਹੀਂ ਕਿ ਲਗਾਤਾਰ ਸੁਣਦੇ ਰਹਿਣਾ ਵੀ 'ਇਲਮੁਲ ਯਕੀਨ' ਦੇ ਟਿਕਾਣੇ ਤੇ ਪੁਚਾ ਦਿੰਦਾ ਹੈ। ਨਬੀਆਂ ਦੀਆਂ ਪੁਸਤਕਾਂ, ਜੇ ਲਗਾਤਾਰ ਸੁਣਦੇ ਰਹਿਣ ਵਿਚ ਕੋਈ ਵਿਘਨ ਨਾ ਪਿਆ ਹੋਵੇ, ਤਾਂ ਓਹ ਵੀ ਸੁਣ ਕੇ ਗਿਆਨ ਪ੍ਰਾਪਤ ਕਰਨ ਦਾ ਹੀ ਇਕ ਸਾਧਨ ਹਨ। ਪਰ ਜੇ ਇਕ ਪੁਸਤਕ ਅਰਸ਼ੀ ਪੁਸਤਕ ਕਹਾ ਕੇ ਵੀ ਪੰਜਾਹ ਸਠ ਅੱਡ ਅੱਡ ਪੁਸਤਕਾਂ ਦੇ ਰੂਪ ਵਿਚ ਮਿਲਦੀ ਹੋਵੇ, ਤੇ ਓਹਨਾਂ ਵਿਚ ਚੋਖਾ ਵਦਤੋਵਯਾਘਾਤ ਵੀ ਹੋਵੇ, ਤਾਂ ਭਾਵੇਂ ਕਿਸੇ ਧਿਰ ਨੇ ਇਹ ਭਰੋਸਾ ਵੀ ਕਰ ਲਿਆ ਹੋਵੇ ਕਿ ਓਹਨਾਂ ਵਿਚੋਂ ਕੇਵਲ ਦੋ ਚਾਰ ਹੀ ਠੀਕ ਹਨ ਤੇ ਬਾਕੀ ਬਣਾਉਟੀ ਹਨ, ਪਰ ਫੇਰ ਵੀ ਇਕ ਖੋਜੀ ਲਈ ਅਜੇਹਾ ਭਰੋਸਾ — ਜੋ ਕਿਸੇ ਪੂਰਣ ਖੋਜ ਤੇ ਨਿਰਭਰ ਨਹੀਂ, ਨਿਰਮੂਲ ਹੋਵੇਗਾ ਤੇ ਇਸ ਦਾ ਸਿੱਟਾ ਇਹ ਹੋਵੇਗਾ ਕਿ ਓਹ ਸਾਰੀਆਂ ਪੁਸਤਕਾਂ ਆਪਣੀ ਭੇਦਤਾ ਦੇ ਕਾਰਨ ਰੱਦੀ ਤੇ ਬੇਪਰਤੀਤੀਆਂ ਸਮਝੀਆਂ ਜਾਣਗੀਆਂ, ਅਰਥਾਤ ਇਹ ਯੋਗ ਨਹੀਂ ਹੋਵੇਗਾ ਕਿ ਅਜੇਹੇ ਭਿੰਨ ਭਿੰਨ ਕਥਨਾਂ ਨੂੰ ਕਿਸੇ ਗਿਆਨ ਦਾ ਸਾਧਨ ਸਮਝਿਆ ਜਾਏ; ਕਿਉਂਕਿ ਗਿਆਨ ਦਾ ਇਹ ਲਛਣ ਹੈ ਕਿ ਇਕ ਯਕੀਨੀ ਮਾਰਫ਼ਤ ਪ੍ਰਦਾਨ ਕਰੇ ਅਤੇ ਕਿਸੇ ਵਦਤੋਵਯਾਘਾਤ ਦੇ ਸਮੁਦਾਇ ਵਿਚੋਂ ਯਕੀਨੀ ਮਾਰਫ਼ਤ ਦਾ ਪ੍ਰਾਪਤ ਹੋਣਾ ਸੰਭਵ ਹੀ ਨਹੀਂ।

ਇਸ ਥਾਂ ਇਹ ਵੀ ਚੇਤੇ ਰਹੇ ਕਿ ਕੁਰਾਨ ਸ਼ਰੀਫ਼ ਕੇਵਲ ਸੁਣਨ ਦੀ ਸੀਮਾ ਤਕ ਹੀ ਸੀਮਿਤ ਨਹੀਂ ਹੈ; ਕਿਉਂ ਜੁ ਇਸ ਵਿਚ ਪ੍ਰਾਣੀ ਮਾਤਰ ਨੂੰ

ਸਮਝਾਉਣ ਲਈ ਵੱਡੀਆਂ ਵੱਡੀਆਂ ਯਥਾਯੋਗ ਉਕਤੀਆਂ ਵੀ ਦਿੱਤੀਆਂ ਗਈਆਂ ਹਨ ਤੇ ਜਿੰਨੇ ਵੀ ਸਿੱਧਾਂਤ, ਨਿਯਮ ਤੇ ਹੁਕਮ ਉਸ ਨੇ ਪੇਸ਼ ਕੀਤੇ ਹਨ, ਓਹਨਾਂ ਵਿਚ ਕੋਈ ਵੀ ਅਜੇਹੀ ਗੱਲ ਨਹੀਂ, ਜਿਸ ਵਿਚ ਕੋਈ ਜ਼ਬਰਦਸਤੀ ਜਾਂ ਧੱਕਾ ਹੋਵੇ, ਜਿਹਾ ਕਿ ਉਸ ਨੇ ਆਪ ਹੀ ਇਹ ਫ਼ਰਮਾਇਆ ਹੈ ਕਿ ਸਾਰੇ ਸਿੱਧਾਂਤ ਤੇ ਨਿਸਚੇ ਆਦਿ ਮਨੁੱਖੀ ਸੁਭਾਉ ਵਿਚ ਪਹਿਲਾਂ ਹੀ ਚਿਤਰੇ ਹੋਏ ਹਨ ਅਤੇ ਕੁਰਾਨ ਸ਼ਰੀਫ਼ ਦਾ ਇਕ ਨਾਂ 'ਜ਼ਿਕਰ' ਵੀ ਰੱਖਿਆ ਹੈ, ਜਿਹਾ ਕਿ ਫ਼ਰਮਾਇਆ ਹੈ ਕਿ:—

هٰذَا ذِكْرٌ مُّبَارَكٌ

ਅਰਥਾਤ—ਇਹ ਬਰਕਤਾਂ ਵਾਲਾ ਕੁਰਾਨ ਸ਼ਰੀਫ਼ ਕੋਈ ਨਵੀਂ ਚੀਜ਼ ਲੈ ਕੇ ਨਹੀਂ ਆਇਆ; ਸਗੋਂ ਜੋ ਕੁਝ ਮਨੁੱਖੀ ਸੁਭਾਉ ਤੇ ਸਾਰੇ ਬ੍ਰਹਿਮੰਡ ਵਿਚ ਭਰਿਆ ਪਿਆ ਹੈ; ਇਹ ਉਸੇ ਦਾ ਹੀ ਚੇਤਾ ਕਰਾਉਂਦਾ ਹੈ। ਫੇਰ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :—

لَا إِكْرَاهَ فِي الدِّينِ

ਅਰਥਾਤ—ਇਹ ਧਰਮ ਕੋਈ ਗੱਲ ਵੀ ਧੱਕੇ ਨਾਲ ਨਹੀਂ ਮੰਨਵਾਉਣੀ ਚਾਹੁੰਦਾ; ਸਗੋਂ ਹਰੇਕ ਗੱਲ ਬਾਰੇ ਦਲੀਲਾਂ ਦਿੰਦਾ ਹੈ। ਇਸ ਤੋਂ ਛੁੱਟ ਕਿ ਕੁਰਾਨ ਸ਼ਰੀਫ਼ ਵਿਚ ਮਨਾਂ ਨੂੰ ਪ੍ਰਕਾਸ਼ਮਈ ਬਣਾਉਣ ਦੀ ਇਕ ਆਤਮਕ ਖ਼ਾਸੀਅਤ ਵੀ ਹੈ, ਜਿਹਾ ਕਿ ਲਿਖਿਆ ਹੈ ਕਿ :—

شِفَاءٌ لِّمَا فِي الصُّدُورِ

ਅਰਥਾਤ—ਕੁਰਾਨ ਸ਼ਰੀਫ਼ ਆਪਣੇ ਪ੍ਰਭਾਵ ਨਾਲ ਸਾਰੇ ਰੋਗਾਂ ਨੂੰ ਦੂਰ ਕਰਦਾ ਹੈ; ਇਸ ਲਈ ਇਸ ਨੂੰ ਕੇਵਲ ਇਕ ਲਿਖਤੀ ਪੁਸਤਕ ਹੀ ਨਹੀਂ ਕਿਹਾ ਜਾ ਸਕਦਾ; ਸਗੋਂ ਇਹ ਉੱਚੇ ਦਰਜੇ ਦੀਆਂ ਯਥਾਯੋਗ ਦਲੀਲਾਂ ਵੀ ਆਪਣੇ ਨਾਲ ਰੱਖਦਾ ਹੈ, ਅਰਥਾਤ ਇਕ ਲਿਸ਼ਕਾਰੇ ਮਾਰਦਾ ਨੂਰ ਵੀ ਇਸ ਵਿਚ ਵਿਦਮਾਨ ਹੈ।

ਇਸੇ ਤਰ੍ਹਾਂ ਅਕਲੀ ਦਲੀਲਾਂ ਵੀ, ਜੋ ਠੀਕ ਠੀਕ ਮੁਕੱਦਮਿਆਂ ਨੂੰ ਪਰਗਟ ਕਰਦੀਆਂ ਹਨ, ਨਿਰਸੰਦੇਹ 'ਇਲਮੁਲ ਯਕੀਨ' ਤਕ ਹੀ ਪੁਚਾਉਂਦੀਆਂ ਹਨ। ਇਸੇ ਪਾਸੇ ਪ੍ਰਭੂ ਨੇ ਹੇਠ ਲਿਖੀਆਂ ਆਇਤਾਂ ਰਾਹੀਂ ਸੈਣਤ ਕੀਤੀ ਹੈ :—

إِنَّ فِي خَلْقِ السَّمٰوٰتِ وَالْأَرْضِ وَاخْتِلَافِ الَّيْلِ وَالنَّهَارِ
لَآيٰتٍ لِّأُولِي الْأَلْبَابِ ۝ الَّذِينَ يَذْكُرُونَ اللّٰهَ قِيَامًا
وَّقُعُودًا وَّعَلٰى جُنُوبِهِمْ وَيَتَفَكَّرُونَ فِي خَلْقِ السَّمٰوٰتِ
وَالْأَرْضِ ۚ رَبَّنَا مَا خَلَقْتَ هٰذَا بَاطِلًا ۚ سُبْحٰنَكَ فَقِنَا
عَذَابَ النَّارِ ۝

ਅਰਥਾਤ—ਜਦ ਸੂਝਵਾਨ ਤੇ ਸਿਆਣੇ ਲੋਕ ਅਕਾਸ਼ ਤੇ ਪਤਾਲ ਦੀਆਂ ਚੀਜ਼ਾਂ ਤੇ ਵਿਚਾਰ ਕਰਦੇ ਹਨ, ਅਤੇ ਰਾਤ ਤੇ ਦਿਨ ਦੇ ਵਾਧੇ ਘਾਟਿਆਂ ਦੇ ਕਾਰਣਾਂ ਤੇ ਸਾਧਨਾਂ ਵਲ ਡੂੰਘੀਆਂ ਨਜ਼ਰਾਂ ਮਾਰਦੇ ਹਨ ਤਾਂ ਓਹਨਾਂ ਨੂੰ ਪ੍ਰਭੂ ਦੀ ਹੋਂਦ ਦਾ ਪਤਾ ਲਗਦਾ ਹੈ। ਸੋ ਓਹ ਵਧੇਰੇ ਪ੍ਰਕਾਸ਼ ਵਾਸਤੇ ਪ੍ਰਭੂ ਤੋਂ ਸਹਾਇਤਾ ਮੰਗਦੇ ਹਨ ਤੇ ਉਸ ਨੂੰ ਉਠਦਿਆਂ-ਬੈਠਦਿਆਂ ਤੇ ਸੌਂਦਿਆਂ-ਜਾਗਦਿਆਂ ਯਾਦ ਕਰਦੇ ਹਨ, ਜਿਸ ਨਾਲ ਓਹਨਾਂ ਦੀ ਬੁਧੀ ਬਹੁਤ ਹੀ ਨਿਰਮਲ ਹੋ ਜਾਂਦੀ ਹੈ। ਸੋ ਜਦ ਓਹ ਉਸ ਬੁਧੀ ਦੁਆਰਾ ਗ੍ਰਹਿਾਂ ਤੇ ਧਰਤੀ ਦੀ ਬਹੁਤ ਸੁੰਦਰ ਤੇ ਸਭ ਤੋਂ ਚੰਗੀ ਬਣਾਵਟ ਵਲ ਧਿਆਨ ਦਿੰਦੇ ਹਨ, ਤਾਂ ਓਹ ਸੁਤੇਸਿਧ ਇਹ ਬੋਲ ਉਠਦੇ ਹਨ ਕਿ ਅਜੇਹਾ ਪੱਕਾ ਤੇ ਪੂਰਣ ਪ੍ਰਬੰਧ ਕੂੜਾ ਤੇ ਅਜਾਈਂ ਨਹੀਂ ਹੈ; ਸਗੋਂ ਸੱਚੇ ਸਾਜਨਹਾਰ ਦਾ ਦਰਸ਼ਨ-ਦੀਦਾਰ ਕਰਾ ਰਿਹਾ ਹੈ। ਸੋ ਉਹ ਜਗਤ ਦੇ ਸਾਜਨਹਾਰ ਦੀ ਉਲੂਹੀਅਤ ਦਾ ਇਕਰਾਰ ਕਰਕੇ ਇਹ ਸਿਮਰਣ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਇਸ ਤੋਂ ਪਵਿੱਤਰ ਹੈਂ ਕਿ ਕੋਈ ਤੇਰੀ ਹੋਂਦ ਤੋਂ ਸਿਰ ਫੇਰ ਦੇਵੇ ਜਾਂ ਅਜੋਗ ਸਿਫਤਾਂ ਤੇਰੇ ਮੱਥੇ ਮੜ੍ਹ ਦੇਵੇ। ਸੋ ਤੂੰ ਸਾਨੂੰ ਨਰਕਾਂ ਦੀ ਅੱਗ ਤੋਂ ਬਚਾ, ਅਰਥਾਤ ਤੈਥੋਂ ਬੇਮੁਖ ਹੋਣਾ ਹੀ ਨਰਕ ਹੈ। ਸਾਰੇ ਸੁੱਖ ਤੇ ਆਰਾਮ ਤੇਰੀ ਪਛਾਣ ਨਾਲ ਹੀ ਸੰਬੰਧਤ ਹਨ। ਜੋ ਪ੍ਰਾਣੀ ਤੇਰੀ ਸੱਚੀ ਪਛਾਣ ਤੋਂ ਸਖਣਾ

ਰਿਹਾ, ਉਹ ਵਾਸਤਵ ਵਿਚ ਇਸ ਜਗ ਵਿਚ ਵੀ ਅਗਨ ਕੁੰਡ ਵਿਚ ਹੀ ਹੈ ।

## ਮਨੁੱਖੀ ਸੁਭਾਉ ਦੀ ਅਸਲੀਅਤ

ਇਸੇ ਤਰ੍ਹਾਂ ਗਿਆਨ ਦਾ ਇਕ ਸਾਧਨ ਮਨੁੱਖੀ ਕਾਨਸ਼ੈਨਸ ਵੀ ਹੈ, ਜਿਸ ਦਾ ਨਾਂ ਪ੍ਰਭੂ ਦੀ ਪੁਸਤਕ ਵਿਚ ਮਨੁੱਖੀ-ਸੁਭਾਉ ਰੱਖਿਆ ਗਿਆ ਹੈ; ਜਿਹਾ ਕਿ ਪ੍ਰਭੂ ਨੇ ਫ਼ਰਮਾਇਆ ਹੈ ਕਿ :—

فِطْرَتَ اللّٰهِ الَّتِیْ فَطَرَ النَّاسَ عَلَیْهَا

ਅਰਥਾਤ—ਸਾਰੇ ਲੋਕ ਪ੍ਰਭੂ ਦੇ ਸੁਭਾਉ ਤੇ ਹੀ ਉਤਪੰਨ ਕੀਤੇ ਗਏ ਹਨ । ਉਹ ਸੁਭਾਉ ਕੀ ਹੈ ? ਏਹੋ ਹੀ ਕਿ ਪ੍ਰਭੂ ਨੂੰ ਇੱਕੋਇਕ, ਲਾਸ਼ਰੀਕ, ਹਰੇਕ ਚੀਜ਼ ਦਾ ਸਾਜਨਹਾਰ, ਤੇ ਜਨਮ-ਮਰਨ ਤੋਂ ਰਹਿਤ ਸਮਝਣਾ । ਅਸੀਂ ਇਸ ਕਾਨਸ਼ੈਨਸ ਨੂੰ 'ਇਲਮੁਲ ਯਕੀਨ' ਦਾ ਦਰਜਾ ਇਸ ਲਈ ਦਿੰਦੇ ਹਾਂ ਕਿ ਭਾਵੇਂ ਪਰਗਟ ਰੂਪ ਵਿਚ ਇਸ ਰਾਹੀਂ ਇਕ ਗਿਆਨ ਤੋਂ ਦੂਜੇ ਗਿਆਨ ਵਿਚ ਪ੍ਰਵੇਸ਼ ਨਹੀਂ ਹੁੰਦਾ, ਜਿਵੇਂ ਕਿ ਧੂੰਏਂ ਦੇ ਗਿਆਨ ਤੋਂ ਅੱਗ ਦਾ ਗਿਆਨ ਪ੍ਰਾਪਤ ਹੁੰਦਾ ਹੈ । ਪਰ ਇਕ ਕਿਸਮ ਦੇ ਸੂਖਮ ਗਿਆਨ ਤੋਂ ਇਹ ਕੋਰਾ ਵੀ ਨਹੀਂ ਹੈ । ਅਤੇ ਉਹ ਇਹ ਹੈ ਕਿ ਹਰੇਕ ਚੀਜ਼ ਵਿਚ ਪ੍ਰਭੂ ਨੇ ਇਕ ਨਾਮਾਲੂਮ ਖ਼ਾਸੀਅਤ ਰੱਖੀ ਹੈ, ਜੋ ਬਿਆਨ ਤੇ ਤਕਰੀਰ ਵਿਚ ਨਹੀਂ ਆ ਸਕਦੀ । ਪਰ ਇਸ ਚੀਜ਼ ਤੇ ਨਿਗਾਹ ਮਾਰਿਆਂ ਤੇ ਇਸ ਦਾ ਅਨੁਮਾਨ ਕੀਤਿਆਂ ਬਿਨਾਂ ਕਿਸੇ ਉਡੀਕ ਦੇ ਉਸ ਖਾਸੀਅਤ ਵਲ ਧਿਆਨ ਚਲਾ ਜਾਂਦਾ ਹੈ । ਗੱਲ ਕੀ, ਉਹ ਖ਼ਾਸੀਅਤ ਉਸ ਦੀ ਹੋਂਦ ਨਾਲ ਅਜੇਹੀ ਜੁੜੀ ਹੋਈ ਹੈ ਕਿ ਜਿਵੇਂ ਧੂੰਏਂ ਨਾਲ ਅੱਗ । ਜਿਹਾ ਕਿ ਅਸੀਂ ਜਦ ਪ੍ਰਭੂ ਦੀ ਹੋਂਦ ਵਲ ਧਿਆਨ ਦਿੰਦੇ ਹਾਂ, ਕਿ ਉਹ ਕੇਹੋ ਜੇਹੀ ਹੋਣੀ ਚਾਹੀਦੀ ਹੈ, ਅਰਥਾਤ ਪ੍ਰਭੂ ਅਜੇਹਾ ਹੋਣਾ ਚਾਹੀਦਾ ਹੈ, ਜੋ ਸਾਡੇ ਵਾਂਗ ਹੀ

ਜਨਮ ਧਾਰਨ ਕਰੇ, ਸਾਡੇ ਵਾਂਗ ਹੀ ਦੁਖੜੇ ਝੱਲੇ ਤੇ ਸਾਡੇ ਵਾਂਗ ਹੀ ਕਾਲਵਸ ਹੋਵੇ, ਤਾਂ ਇਸ ਵਿਚਾਰ ਨਾਲ ਸਾਡਾ ਦਿਲ ਝਬਦੇ ਹੀ ਦੁਖਦਾ ਹੈ ਤੇ ਸੁਭਾਊ ਕੰਬਦਾ ਹੈ, ਅਰਥਾਤ ਇੰਨੇ ਜੋਸ਼ ਦਾ ਪਰਗਟਾਅ ਕਰਦਾ ਹੈ ਕਿ ਜਾਣੋ, ਇਸ ਵਿਚਾਰ ਨੂੰ ਧੱਕੇ ਮਾਰਦਾ ਹੈ ਤੇ ਬੋਲ ਉਠਦਾ ਹੈ ਕਿ ਉਹ ਪ੍ਰਭੂ ਜਿਸ ਦੀਆਂ ਸ਼ਕਤੀਆਂ ਤੇ ਸਾਰੀਆਂ ਆਸਾਂ ਹਨ, ਉਹ ਸਾਰੇ ਹਾਣਾਂ ਤੋਂ ਰਹਿਤ, ਪੂਰਣ ਤੇ ਸਰਬ ਕਲਾ ਸਮਰਥ ਹੋਣਾ ਚਾਹੀਦਾ ਹੈ। ਤੇ ਜਦੋਂ ਵੀ ਪ੍ਰਭੂ ਦਾ ਖਿਆਲ ਸਾਡੇ ਦਿਲ ਵਿਚ ਆਉਂਦਾ ਹੈ, ਤਾਂ ਇਸ ਦੇ ਨਾਲ ਹੀ ਤੌਹੀਦ ਤੇ ਪ੍ਰਭੂ ਵਿਚ ਧੂੰਏਂ ਤੇ ਅੱਗ ਵਾਂਗ, ਸਗੋਂ ਇਸ ਤੋਂ ਵੀ ਕਈ ਗੁਣਾਂ ਵਧੀਕ ਮੇਲ ਅਨੁਭਵ ਹੁੰਦਾ ਹੈ। ਸੋ ਜੋ ਗਿਆਨ ਸਾਨੂੰ ਸਾਡੇ ਕਾਨਸ਼ੈਨਸ ਰਾਹੀਂ ਪ੍ਰਾਪਤ ਹੁੰਦਾ ਹੈ, ਉਹ 'ਇਲਮੁਲ ਯਕੀਨ' ਹੈ। ਪਰ ਇਸਤੋਂ ਅੱਗੇ ਇਕ ਹੋਰ ਦਰਜਾ ਹੈ, ਜਿਸ ਨੂੰ 'ਐਨੁਲ ਯਕੀਨ' (ਵੇਖਕੇ ਗਿਆਨ ਪ੍ਰਾਪਤ ਕਰਨਾ) ਆਖਦੇ ਹਨ। ਇਸ ਦਰਜੇ ਦਾ ਭਾਵ ਉਹ ਗਿਆਨ ਹੈ, ਜਦ ਕਿ ਸਾਡੇ ਵਿਸ਼ਵਾਸ਼ ਤੇ ਉਸ ਚੀਜ਼ ਦੇ ਵਿਚਾਲੇ, ਜਿਸ ਬਾਰੇ ਕੋਈ ਵਿਸ਼ਵਾਸ ਕੀਤਾ ਗਿਆ ਹੈ, ਕੋਈ ਹੋਰ ਵਾਸਤਾ ਨਾ ਹੋਵੇ, ਜਿਹਾ ਕਿ ਜਦ ਅਸੀਂ ਸੁੰਘਣ ਦੀ ਸ਼ਕਤੀ ਦੁਆਰਾ ਇਕ ਸੁਗੰਧੀ ਤੇ ਦੁਰਗੰਧੀ ਨੂੰ ਅਨੁਭਵ ਕਰਦੇ ਹਾਂ, ਜਾਂ ਅਸੀਂ ਚੱਖਣ ਦੀ ਸ਼ਕਤੀ ਰਾਹੀਂ ਮਿਠਾਸ ਤੇ ਕੁੜੱਤਣ ਦੀ ਵਾਕਫੀ ਪ੍ਰਾਪਤ ਕਰਦੇ ਹਾਂ, ਜਾਂ ਅਨੁਭਵੀ ਸ਼ਕਤੀ ਰਾਹੀਂ ਠੰਡੇ ਜਾਂ ਤੱਤੇ ਦਾ ਪਤਾ ਲਾਉਂਦੇ ਹਾਂ, ਤਾਂ ਇਹ ਸਾਰੀ ਵਾਕਫ਼ੀ ਸਾਡੇ 'ਐਨੁਲ ਯਕੀਨ' ਦੇ ਦਰਜੇ ਨਾਲ ਸੰਬੰਧ ਰਖਦੀ ਹੈ। ਪਰ ਪਰਲੋਕ ਬਾਰੇ ਸਾਡਾ ਬ੍ਰਹਮ-ਗਿਆਨ ਤਦ 'ਐਨੁਲ ਯਕੀਨ' ਦੀ ਸੀਮਾ ਤਕ ਪੁਜਦਾ ਹੈ, ਜਦ ਕਿ ਅਸੀਂ ਆਪ ਸਿੱਧੇ ਅਕਾਸ਼ ਬਾਣੀ ਪ੍ਰਾਪਤ ਕਰ ਸਕੀਏ। ਪ੍ਰਭੂ ਦੀ ਬਾਣੀ ਨੂੰ ਆਪਣੀ ਕੰਨੀਂ ਸੁਣ ਸਕੀਏ, ਅਰਥਾਤ ਪ੍ਰਭੂ ਦੇ ਸ੍ਰਛ ਤੇ ਸੱਚੇ ਕਸ਼ਫ਼ਾਂ ਨੂੰ ਆਪਣੀ ਅੱਖੀਂ ਵੇਖ ਲਈਏ। ਬੇਸ਼ਕ ਅਸੀਂ ਪੂਰਣ ਗਿਆਨ ਦੀ ਪ੍ਰਾਪਤੀ ਲਈ ਸਿੱਧੀ ਅਕਾਸ਼ ਬਾਣੀ ਦੇ ਮੁਥਾਜ ਹਾਂ। ਇਸ ਪੂਰਣ ਗਿਆਨ ਦੀ ਭੁੱਖ ਤੇ ਤ੍ਰਿਸ਼ਨਾ ਵੀ ਸਾਡੇ ਮਨ ਵਿਚ ਸਦਾ ਹੀ ਰਹਿੰਦੀ ਹੈ। ਜੇ ਪ੍ਰਭੂ ਨੇ ਸਾਡੇ ਵਾਸਤੇ ਪਹਿਲਾਂ ਇਸ ਗਿਆਨ ਦੇ ਸਾਧਨ ਹੋਂਦ ਵਿਚ ਨਹੀਂ ਆਂਦੇ, ਤਾਂ ਇਹ ਭੁਖ ਤੇ ਤ੍ਰਿਸ਼ਨਾ ਸਾਨੂੰ ਕਿਉਂ ਲਾ ਦਿੱਤੀ ਹੈ ? ਕੀ ਅਸੀਂ ਇਸ ਜੀਵਨ ਵਿਚ—

ਜੋ ਸਾਡੇ ਪਰਲੋਕ ਦੇ ਜ਼ਖੀਰੇ ਲਈ ਇੱਕੋਇੱਕ ਸਾਧਨ ਹੈ — ਇਸ ਗੱਲ ਤੇ ਸੰਤੁਸ਼ਟ ਹੋ ਸਕਦੇ ਹਾਂ ਕਿ ਅਸੀਂ ਇਸ ਸੱਚੇ, ਪੂਰਣ, ਸਮਰਥ ਤੇ ਜ਼ਿੰਦਾ ਪ੍ਰਭੂ ਤੇ ਕੇਵਲ ਕਿੱਸੇ-ਕਹਾਣੀਆਂ ਦੇ ਰੰਗ ਵਿਚ ਸ਼ਰਧਾ ਧਾਰਨ ਕਰੀਏ ? ਜਾਂ ਕੇਵਲ ਬੁਧੀ ਦੇ ਗਿਆਨ ਤੇ ਹੀ ਅਧਾਰ ਰੱਖੀਏ, ਜੋ ਅਜੇ ਤਕ ਅਧੂਰਾ ਤੇ ਅਪੂਰਣ ਹੈ। ਕੀ ਪ੍ਰਭੂ ਦੇ ਸੱਚੇ ਪ੍ਰੇਮੀਆਂ ਤੇ ਪਿਆਰਿਆਂ ਦਾ ਮਨ ਇਹ ਨਹੀਂ ਚਾਹੁੰਦਾ ਕਿ ਉਸ ਪ੍ਰੀਤਮ ਦੀ ਬਾਣੀ ਦਾ ਰਸ ਮਾਣਨ ? ਕੀ ਜਿਨ੍ਹਾਂ ਨੇ ਪ੍ਰਭੂ ਲਈ ਸਾਰੀ ਦੁਨੀਆ ਲੁਟਾ ਦਿੱਤੀ ਹੈ, ਦਿਲ ਦੇ ਦਿੱਤਾ ਹੈ, ਜਾਨ ਵਾਰੀ ਹੈ, ਉਹ ਇਸ ਗੱਲ ਤੇ ਸੰਤੁਸ਼ਟ ਹੋ ਸਕਦੇ ਹਨ ਕਿ ਕੇਵਲ ਮੱਧਮ ਜੇਹੇ ਚਾਨਣੇ ਵਿਚ ਖੜੇ ਹੋ ਕੇ ਮਰਦੇ ਰਹਿਣ ਤੇ ਉਸ ਸੱਚਾਈ ਦੇ ਸੂਰਜ ਦਾ ਮੂੰਹ ਨਾ ਵੇਖਣ ? ਕੀ ਇਹ ਸੱਚ ਨਹੀਂ ਕਿ ਇਸ ਜ਼ਿੰਦਾ ਪ੍ਰਭੂ ਦਾ 'ਅਨਲ ਮੌਜੂਦ' (ਮੈਂ ਮੌਜੂਦ ਹਾਂ) ਆਖਣਾ, ਬ੍ਰਹਮ ਗਿਆਨ ਦਾ ਉਹ ਦਰਜਾ ਬਖਸ਼ਦਾ ਹੈ, ਕਿ ਜੇ ਸਾਰੇ ਜਗ ਦੇ ਸਮੂੰਹ ਫ਼ਲਾਸਫ਼ਰਾਂ ਦੀਆਂ ਰਚੀਆਂ ਸਰਬਤ ਪੁਸਤਕਾਂ ਇਕ ਪਾਸੇ ਰੱਖੋ ਤੇ ਦੂਜੇ ਪਾਸੇ ਪ੍ਰਭੂ ਦਾ ਆਪ ਅਨੱਲ ਮੌਜੂਦ ਆਖਣਾ ਰੱਖੋ, ਤਾਂ ਇਸ ਦੇ ਟਾਕਰੇ ਤੇ ਓਹ ਸਾਰੇ ਦਫ਼ਤਰ ਤੁਛ ਭਾਸਣਗੇ। ਜੋ ਪ੍ਰਾਣੀ ਫ਼ਲਾਸਫ਼ਰ ਕਹਾ ਕੇ ਆਪ ਹੀ ਅੰਨ੍ਹੇ ਰਹੇ, ਓਹ ਸਾਨੂੰ ਕੀ ਸਿੱਖਿਆ ਦੇ ਸਕਦੇ ਹਨ ? ਗੱਲ ਕੀ, ਜੇ ਪ੍ਰਭੂ ਨੇ ਜਗਿਆਸੂਆਂ ਨੂੰ ਪੂਰਣ ਗਿਆਨ ਦੇਣ ਦੀ ਇੱਛਾ ਪਰਗਟ ਕੀਤੀ ਹੈ, ਤਾਂ ਜ਼ਰੂਰ ਉਸ ਨੇ ਆਪਣੀ ਅਕਾਸ਼ ਬਾਣੀ ਦੇ ਸਾਧਨ ਵੀ ਖੁਲ੍ਹੇ ਰੱਖੇ ਹਨ। ਇਸ ਬਾਰੇ ਕੁਰਾਨ ਸ਼ਰੀਫ ਵਿਚ ਇਹ ਫ਼ਰਮਾਇਆ ਹੈ ਕਿ :—

اِهْدِنَا الصِّرَاطَ الْمُسْتَقِيْمَ صِرَاطَ الَّذِيْنَ اَنْعَمْتَ عَلَيْهِمْ

ਅਰਥਾਤ—ਹੇ ਪ੍ਰਭੂ ! ਸਾਨੂੰ ਦ੍ਰਿੜ੍ਹਤਾ ਦਾ ਉਹ ਮਾਰਗ ਦਸ, ਜੋ ਮਾਰਗ ਤੇਰੀ ਕਿਰਪਾ ਦੇ ਪਾਤਰਾਂ ਦਾ ਹੈ। ਇਸ ਥਾਂ ਕਿਰਪਾ ਦਾ ਭਾਵ ਅਕਾਸ਼ ਬਾਣੀ ਤੇ ਕਸ਼ਫ਼ ਆਦਿ ਅਰਸ਼ੀ ਗਿਆਨ ਹੀ ਹੈ, ਜੋ ਪ੍ਰਾਣੀ ਨੂੰ ਸਿੱਧਾ ਪ੍ਰਾਪਤ ਹੁੰਦਾ ਹੈ। ਇਸੇ ਤਰ੍ਹਾਂ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :—

إِنَّ الَّذِينَ قَالُوا رَبُّنَا اللَّهُ ثُمَّ اسْتَقَامُوا تَتَنَزَّلُ عَلَيْهِمُ
الْمَلَائِكَةُ أَلَّا تَخَافُوا وَلَا تَحْزَنُوا وَأَبْشِرُوا بِالْجَنَّةِ الَّتِي
كُنْتُمْ تُوعَدُونَ

ਅਰਥਾਤ—ਜੋ ਲੋਕ ਪ੍ਰਭੂ ਤੇ ਸ਼ਰਧਾ ਧਾਰਨ ਕਰ ਕੇ ਪੂਰੀ ਦ੍ਰਿੜ੍ਹਤਾ ਦਾ ਪਰਗਟਾਅ ਕਰਦੇ ਹਨ, ਓਹਨਾਂ ਉੱਤੇ ਪ੍ਰਭੂ ਦੇ ਫ਼ਰਿਸ਼ਤੇ ਉਤਰਦੇ ਹਨ, ਤੇ ਓਹਨਾਂ ਨੂੰ ਇਹ ਅਕਾਸ਼ ਬਾਣੀ ਸੁਣਾਉਂਦੇ ਹਨ ਕਿ ਤੁਸੀਂ ਕੋਈ ਸਹਿਮ ਜਾਂ ਚਿੰਤਾ ਨਾ ਕਰੋ। ਤੁਸੀਂ ਓਹਨਾਂ ਸਵਰਗਾਂ ਨੂੰ ਪ੍ਰਾਪਤ ਹੋਵੋਗੇ, ਜਿਨ੍ਹਾਂ ਦਾ ਤੁਹਾਨੂੰ ਬਚਨ ਦਿੱਤਾ ਗਿਆ ਹੈ।

ਸੋ ਇਸ ਆਇਤ ਵਿਚ ਵੀ ਸਪਸ਼ਟ ਅੱਖਰਾਂ ਦੁਆਰਾ ਇਹ ਫ਼ਰਮਾਇਆ ਹੈ ਕਿ ਪ੍ਰਭੂ ਦੇ ਨੇਕ ਬੰਦੇ ਸਹਿਮ ਤੇ ਚਿੰਤਾ ਵੇਲੇ ਪ੍ਰਭੂ ਤੋਂ ਅਕਾਸ਼ ਬਾਣੀ ਪ੍ਰਾਪਤ ਕਰਦੇ ਹਨ ਤੇ ਓਹਨਾਂ ਤੇ ਫ਼ਰਿਸ਼ਤੇ ਉਤਰ ਕੇ ਓਹਨਾਂ ਨੂੰ ਧੀਰਜ ਦਿੰਦੇ ਹਨ।

ਇਸੇ ਤਰ੍ਹਾਂ ਇਕ ਹੋਰ ਥਾਂ ਇਹ ਫ਼ਰਮਾਇਆ ਹੈ ਕਿ :—

لَهُمُ الْبُشْرَىٰ فِي الْحَيَاةِ الدُّنْيَا وَفِي الْآخِرَةِ

ਅਰਥਾਤ—ਪ੍ਰਭੂ ਦੇ ਪਿਆਰਿਆਂ ਨੂੰ ਇਸ ਮਾਤਲੋਕ ਵਿਚ ਅਕਾਸ਼ ਬਾਣੀ ਦੁਆਰਾ ਖ਼ੁਸ਼ਖਬਰੀਆਂ ਮਿਲਦੀਆਂ ਹਨ ਅਤੇ ਪਰਲੋਕ ਵਿਚ ਵੀ ਮਿਲਣਗੀਆਂ।

## ਅਕਾਸ਼ ਬਾਣੀ ਦਾ ਭਾਵ ਕੀ ਹੈ ?

ਇਹ ਚੇਤੇ ਰਹੇ ਕਿ ਇਸ ਥਾਂ ਅਕਾਸ਼ ਬਾਣੀ ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਸੋਚ ਤੇ ਵਿਚਾਰ ਦੀ ਕੋਈ ਗੱਲ ਦਿਲ ਵਿਚ ਆ ਜਾਏ; ਜਿਹਾ ਕਿ ਇਕ ਕਵੀ ਨਵੀਂ ਕਵਿਤਾ ਰਚਣ ਸਮੇਂ ਅਭਿਆਸ ਕਰਦਾ ਹੈ, ਜਾਂ ਇਕ ਤੁਕ ਰਚ ਕੇ

ਦੂਜੀ ਸੋਚਦਾ ਹੈ, ਤਾਂ ਦੂਜੀ ਤੁਕ ਦਿਲ ਵਿਚ ਆ ਜਾਂਦੀ ਹੈ। ਸੋ ਦਿਲ ਵਿਚ ਕਿਸੇ ਵਿਚਾਰ ਦਾ ਆ ਜਾਣਾ, ਅਕਾਸ਼ ਬਾਣੀ ਨਹੀਂ ਹੈ; ਸਗੋਂ ਇਹ ਪ੍ਰਭੂ ਦੇ ਕੁਦਰਤੀ ਕਾਨੂੰਨ ਅਨੁਸਾਰ ਆਪਣੀ ਸੋਚ-ਵਿਚਾਰ ਦਾ ਇਕ ਸਿੱਟਾ ਹੈ। ਜੋ ਪ੍ਰਾਣੀ ਚੰਗੀਆਂ ਗੱਲਾਂ ਸੋਚਦਾ ਹੈ, ਜਾਂ ਭੈੜੀਆਂ ਗੱਲਾਂ ਬਾਰੇ ਵਿਚਾਰ ਕਰਦਾ ਹੈ, ਉਸ ਦੀ ਢੂੰਡ ਅਨੁਸਾਰ ਕੋਈ ਨਾ ਕੋਈ ਗੱਲ ਜ਼ਰੂਰ ਉਸ ਦੇ ਮਨ ਵਿਚ ਆ ਜਾਂਦੀ ਹੈ: ਜਿਹਾ ਕਿ ਇਕ ਨੇਕ ਬੰਦਾ ਤੇ ਸਚਿਆਰ ਪ੍ਰਾਣੀ ਸੱਚਾਈ ਦੀ ਪੁਸ਼ਟੀ ਲਈ ਕੋਈ ਕਵਿਤਾ ਰਚਦਾ ਹੈ ਅਤੇ ਦੂਜਾ ਪ੍ਰਾਣੀ ਜੋ ਅਤਿ ਗੰਦਾ ਤੇ ਭੈੜਾ ਹੈ, ਆਪਣੀ ਕਵਿਤਾ ਵਿਚ ਝੂਠ ਦੀ ਪੁਸ਼ਟੀ ਕਰਦਾ ਹੈ, ਤੇ ਰੱਬੀ ਜੀਉੜਿਆਂ ਤੇ ਸਚਿਆਰਾਂ ਦੀ ਨਿੰਦਾ ਕਰਦਾ ਹੈ, ਤਾਂ ਨਿਰਸੰਦੇਹ ਇਹ ਦੋਵੇਂ ਹੀ ਕੋਈ ਨਾ ਕੋਈ ਕਵਿਤਾ ਰਚ ਲੈਣਗੇ। ਇਹ ਵੀ ਸੰਭਵ ਹੈ ਕਿ ਸਚਿਆਰਾਂ ਦਾ ਨਿੰਦਕ, ਜੋ ਝੂਠ ਦੀ ਪ੍ਰੋੜ੍ਹਤਾ ਕਰਦਾ ਹੈ, ਆਪਣੇ ਅਭਿਆਸ ਸਦਕਾ ਚੰਗੀ ਤੇ ਸੋਹਣੀ ਕਵਿਤਾ ਰਚ ਲਏ। ਸੋ ਜੇ ਦਿਲ ਵਿਚ ਕਿਸੇ ਵਿਚਾਰ ਦੇ ਆ ਜਾਣ ਦਾ ਨਾਂ ਅਕਾਸ਼ ਬਾਣੀ ਹੈ ਤਾਂ ਫੇਰ ਇਕ ਕੁਕਰਮੀ ਤੇ ਅਧਰਮੀ ਕਵੀ, ਜੋ ਸੱਚਾਈ ਤੇ ਸਚਿਆਰਾਂ ਦਾ ਵੈਰੀ ਹੈ, ਤੇ ਸਦਾ ਹੀ ਸੱਚਾਈ ਦੇ ਵਿਰੋਧ ਵਿਚ ਕਲਮ ਚੁੱਕਦਾ ਹੈ, ਤੇ ਝੂਠ ਤੋਂ ਹੀ ਕੰਮ ਲੈਂਦਾ ਹੈ, ਪ੍ਰਭੂ ਦਾ ਮੁਲਹਮ (ਅਕਾਸ਼ ਬਾਣੀ ਨਾਲ ਨਿਵਾਜਿਆ) ਕਹਾਏਗਾ। ਜਗ ਵਿਚ ਨਾਵਲਾਂ ਆਦਿ ਵਿਚ ਜਾਦੂ ਬਿਆਨੀਆਂ ਪਾਈਆਂ ਜਾਂਦੀਆਂ ਹਨ ਤੇ ਤੁਸੀਂ ਇਹ ਵੀ ਵੇਖਦੇ ਹੋ ਕਿ ਇਸ ਤਰ੍ਹਾਂ ਉੱਕੇ ਹੀ ਝੂਠੇ ਤੇ ਲਗਾਤਾਰ ਲਿਖੇ ਗਏ ਲੇਖ ਲੋਕਾਂ ਦੇ ਦਿਲਾਂ ਵਿਚੋਂ ਉਤਪੰਨ ਹੋ ਜਾਂਦੇ ਹਨ। ਕੀ ਅਸੀਂ ਏਹਨਾਂ ਨੂੰ ਅਕਾਸ਼ ਬਾਣੀ ਆਖ ਸਕਦੇ ਹਾਂ ? ਸਗੋਂ ਜੇ ਅਕਾਸ਼ ਬਾਣੀ ਦਿਲ ਵਿਚੋਂ ਕੁਝ ਗੱਲਾਂ ਉਤਪੰਨ ਹੋਣ ਦਾ ਨਾਂ ਹੈ, ਤਾਂ ਇਕ ਚੋਰ ਵੀ ਅਕਾਸ਼ ਬਾਣੀ ਨਾਲ ਨਿਵਾਜਿਆ ਗਿਆ ਕਹਾ ਸਕਦਾ ਹੈ; ਕਿਉਂਕਿ ਕਈ ਵਾਰ ਉਹ ਸੋਚ ਸਮਝ ਤੋਂ ਕੰਮ ਲੈ ਕੇ ਸੰਨ੍ਹ ਲਾਉਣ ਤੇ ਚੋਰੀ ਕਰਨ ਦੇ ਕਈ ਨਵੇਂ ਨਵੇਂ ਢੰਗ ਸੋਚ ਲੈਂਦਾ ਹੈ ਅਤੇ ਡਾਕੇ ਮਾਰਨ ਤੇ ਅਜਾਈਂ ਘਾਤ ਕਰਨ ਦੀਆਂ ਕਈ ਵੱਡੀਆਂ ਵੱਡੀਆਂ ਵਿਉਂਤਾਂ ਉਸ ਦੇ ਦਿਲ ਵਿਚ ਪੈਦਾ ਹੋ ਜਾਂਦੀਆਂ ਹਨ। ਕੀ ਇਹ ਯੋਗ ਹੋਵੇਗਾ ਕਿ ਅਸੀਂ ਏਹਨਾਂ ਸਾਰੇ ਅਪਵਿੱਤਰ ਸਾਧਨਾਂ ਦਾ ਨਾਂ

ਅਕਾਸ਼ ਬਾਣੀ ਰਖ ਦੇਈਏ ? ਕਦੇ ਨਹੀਂ; ਸਗੋਂ ਇਹ ਓਹਨਾਂ ਲੋਕਾਂ ਦਾ ਵਿਚਾਰ ਹੈ, ਜਿਨ੍ਹਾਂ ਨੂੰ ਅਜੇ ਤਕ ਸੱਚੇ ਪ੍ਰਭੂ ਦਾ ਉਹ ਗਿਆਨ ਪ੍ਰਾਪਤ ਨਹੀਂ ਹੋਇਆ, ਜੋ ਆਪ ਆਪਣੀ ਖਾਸ ਅਕਾਸ਼ ਬਾਣੀ ਦੁਆਰਾ ਦਿਲ ਨੂੰ ਧੀਰਜ ਦਿੰਦਾ ਹੈ ਅਤੇ ਅਗਿਆਨੀਆਂ ਨੂੰ ਬ੍ਰਹਮ ਗਿਆਨ ਪ੍ਰਦਾਨ ਕਰਦਾ ਹੈ।

ਅਕਾਸ਼ ਬਾਣੀ ਕੀ ਹੈ ? ਉਹ ਪਾਕ ਤੇ ਸਮਰਥ ਪ੍ਰਭੂ ਦਾ ਇਕ ਨੇਕ ਬੰਦੇ ਨਾਲ, ਜਾਂ ਉਸ ਨਾਲ — ਜਿਸ ਨੂੰ ਉਹ ਆਪ ਉੱਘਾ ਕਰਨਾ ਚਾਹੁੰਦਾ ਹੈ — ਇਕ ਜ਼ਿੰਦਾ ਤੇ ਸ਼ਕਤੀ ਸ਼ਾਲੀ ਬਚਨ-ਬਿਲਾਸ ਹੈ। ਸੋ ਜਦ ਇਹ ਬਚਨ-ਬਿਲਾਸ ਚੋਖਾ ਤੇ ਧੀਰਜ ਦੇਣ ਵਾਲੇ ਸਿਲਸਿਲੇ ਨਾਲ ਅਰੰਭ ਹੋ ਜਾਂਦਾ ਹੈ, ਤੇ ਇਸ ਵਿਚ ਕਿਸੇ ਵੀ ਭੈੜੇ ਵਿਚਾਰ ਦਾ ਅੰਨ੍ਹੇਰਾ ਨਹੀਂ ਹੁੰਦਾ ਤੇ ਨਾ ਥੋੜ੍ਹੇ ਜੇਹੇ ਜਾਂ ਕੁਝ ਬੇਅਰਥ ਅੱਖਰ ਹੁੰਦੇ ਹਨ, ਅਰਥਾਤ ਜੋ ਮਿੱਠੀ, ਯੁਕਤੀ ਭਰਪੂਰ ਤੇ ਸ਼ਾਨਦਾਰ ਬਾਣੀ ਹੁੰਦੀ ਹੈ, ਉਸ ਨੂੰ ਅਕਾਸ਼ ਬਾਣੀ ਕਿਹਾ ਜਾਂਦਾ ਹੈ। ਉਸ ਦੁਆਰਾ ਪ੍ਰਭੂ ਆਪਣੇ ਭਗਤ-ਜਨਾਂ ਨੂੰ ਧੀਰਜ ਦਿੰਦਾ ਹੈ ਅਤੇ ਓਹਨਾਂ ਤੇ ਆਪਣਾ ਆਪ ਪਰਗਟ ਕਰਦਾ ਹੈ। ਹਾਂ, ਕਦੇ ਕਦੇ ਇਹ ਅਕਾਸ਼ ਬਾਣੀ ਕੇਵਲ ਪਰਖ ਦੇ ਤੌਰ ਤੇ ਵੀ ਪਰਗਟ ਹੁੰਦੀ ਹੈ ਅਤੇ ਪੂਰਣ ਤੇ ਬਰਕਤਾਂ ਵਾਲੇ ਸਾਧਨ ਉਸ ਦੇ ਨਾਲ ਨਹੀਂ ਹੁੰਦੇ। ਇਸ ਰਾਹੀਂ ਰੱਬੀ-ਜੀਊੜਿਆਂ ਦੀ, ਅਰੰਭਕ ਅਵਸਥਾ ਵਿਚ, ਪਰਖ ਕੀਤੀ ਜਾਂਦੀ ਹੈ; ਤਾਂ ਜੁ ਉਹ ਥੋੜ੍ਹਾ ਜੇਹਾ ਅਕਾਸ਼ ਬਾਣੀ ਦਾ ਰਸ ਮਾਣ ਕੇ ਫੇਰ ਸੱਚ-ਮੁਚ ਆਪਣੀ ਕਰਣੀ ਤੇ ਕਥਨੀ ਸੱਚੇ ਮੁਲਹਮਾਂ (ਅਕਾਸ਼ ਬਾਣੀ ਨਾਲ ਨਿਵਾਜੇ ਗਏ ਲੋਕਾਂ) ਵਾਂਗ ਬਣਾਵੇ ਜਾਂ ਠੇਡਾ ਖਾ ਕੇ ਡਿਗ ਪਵੇ। ਸੋ ਜੇ ਉਹ ਸੱਚਾ ਸਭਿਆਚਾਰ ਸਿੱਦੀਕਾਂ (ਸਚਿਆਰਾਂ) ਵਾਂਗ ਧਾਰਨ ਨਹੀਂ ਕਰਦਾ, ਤਾਂ ਉਸ ਕਿਰਪਾ ਦੀ ਪੂਰਣਤਾ ਤੋਂ ਕੋਰਾ ਹੀ ਰਹਿ ਜਾਂਦਾ ਹੈ ਅਤੇ ਕੇਵਲ ਨਿਰਮੂਲ ਗੱਲਾਂ ਹੀ ਉਸ ਦੇ ਕੋਲ ਹੁੰਦੀਆਂ ਹਨ। ਕਰੋੜਾਂ ਰੱਬੀ-ਜੀਊੜੇ ਅਕਾਸ਼ ਬਾਣੀ ਨਾਲ ਨਿਵਾਜੇ ਜਾਂਦੇ ਰਹੇ ਹਨ। ਪਰ ਓਹਨਾਂ ਦੀ ਪਦਵੀ ਪ੍ਰਭੂ ਦੇ ਨਜ਼ਦੀਕ ਇਕ ਸਮਾਨ ਨਹੀਂ; ਸਗੋਂ ਰੱਬ ਦੇ ਰਸੂਲ, ਜੋ ਪਹਿਲੇ ਦਰਜੇ ਤੇ ਪੂਰਣ ਸਫ਼ਾਈ ਨਾਲ ਪ੍ਰਭੂ ਦੀ ਅਕਾਸ਼ ਬਾਣੀ ਪ੍ਰਾਪਤ ਕਰਨ ਵਾਲੇ ਹਨ, ਓਹ ਵੀ ਪਦਵੀ ਵਿਚ ਇਕ ਸਮਾਨ ਨਹੀਂ ਹਨ। ਪ੍ਰਭੂ ਨੇ ਫ਼ਰਮਾਇਆ ਹੈ ਕਿ :—

تِلْكَ الرُّسُلُ فَضَّلْنَا بَعْضَهُمْ عَلَىٰ بَعْضٍ

ਅਰਥਾਤ—ਕਈ ਨਬੀਆਂ ਨੂੰ ਕਈ ਨਬੀਆਂ ਤੇ ਵਿਸ਼ੇਸ਼ਤਾ ਪ੍ਰਾਪਤ ਹੈ।

ਇਸ ਤੋਂ ਸਿਧ ਹੁੰਦਾ ਹੈ ਕਿ ਅਕਾਸ਼ ਬਾਣੀ ਕੇਵਲ ਪ੍ਰਭੂ ਦੀ ਕਿਰਪਾ ਹੈ ਤੇ ਵਿਸ਼ੇਸ਼ਤਾ ਦੀ ਹੋਂਦ ਵਿਚ ਇਸ ਦਾ ਕੋਈ ਹਿੱਸਾ ਨਹੀਂ; ਸਗੋਂ ਵਿਸ਼ੇਸ਼ਤਾ ਉਸ ਸਿਦਕ, ਸ਼ਰਧਾ ਤੇ ਵਫ਼ਾਦਾਰੀ ਦੀ ਕਦਰ ਤੇ ਹੈ, ਜਿਸ ਨੂੰ ਪ੍ਰਭੂ ਹੀ ਜਾਣਦਾ ਹੈ। ਹਾਂ, ਅਕਾਸ਼ ਬਾਣੀ ਵੀ — ਜੇ ਉਹ ਆਪਣੀਆਂ ਬਰਕਤਾਂ ਵਾਲੀ ਸ਼ਰਧਾ ਦੇ ਨਾਲ ਹੋਵੇ, ਤਾਂ ਉਹ ਵੀ ਓਹਨਾਂ ਦਾ ਇਕ ਫਲ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਜੇ ਇਸ ਰੂਪ ਵਿਚ ਅਕਾਸ਼ ਬਾਣੀ ਹੋਵੇ ਕਿ ਬੰਦਾ ਇਕ ਪ੍ਰਸ਼ਨ ਕਰਦਾ ਹੈ ਤੇ ਪ੍ਰਭੂ ਉਸ ਦਾ ਉੱਤਰ ਦਿੰਦਾ ਹੈ, ਇਸੇ ਤਰ੍ਹਾਂ ਲੜੀਵਾਰ ਪ੍ਰਸ਼ਨ-ਉੱਤਰ ਹੋਵੇ ਤੇ ਰੱਬੀ ਪ੍ਰਤਾਪ ਤੇ ਪ੍ਰਕਾਸ਼ ਅਕਾਸ਼ ਬਾਣੀ ਵਿਚ ਪਾਇਆ ਜਾਂਦਾ ਹੋਵੇ, ਅਰਥਾਤ ਭਵਿੱਖਤ ਬਾਰੇ ਖ਼ਬਰਾਂ ਤੇ ਸ਼ੁਧ ਬ੍ਰਹਮ ਗਿਆਨ ਉਸ ਤੋਂ ਪ੍ਰਾਪਤ ਹੁੰਦਾ ਹੋਵੇ, ਤਾਂ ਉਹ ਪ੍ਰਭੂ ਦੀ ਅਕਾਸ਼ ਬਾਣੀ ਹੈ। ਪ੍ਰਭੂ ਦੀ ਅਕਾਸ਼ ਬਾਣੀ ਲਈ ਇਹ ਜ਼ਰੂਰੀ ਹੈ ਕਿ ਜਿਸ ਤਰ੍ਹਾਂ ਇਕ ਮਿੱਤਰ ਦੂਜੇ ਮਿੱਤਰ ਨਾਲ ਮਿਲ ਕੇ ਬਚਨ-ਬਿਲਾਸ ਕਰਦਾ ਹੈ, ਇਸੇ ਤਰ੍ਹਾਂ ਰੱਬ ਤੇ ਰੱਬੀ-ਜੀਉੜੇ ਵਿਚਾਲੇ ਵੀ ਬਚਨ-ਬਿਲਾਸ ਹੁੰਦਾ ਹੈ, ਅਰਥਾਤ ਜਦ ਰੱਬੀ-ਜੀਉੜਾ ਕਿਸੇ ਗੱਲ ਬਾਰੇ ਕੋਈ ਪ੍ਰਸ਼ਨ ਕਰਦਾ ਹੈ, ਤਾਂ ਉਸ ਦੇ ਉੱਤਰ ਵਿਚ ਇਕ ਮਿੱਠੀ ਬਾਣੀ ਪ੍ਰਭੂ ਵਲੋਂ ਸੁਣਾਈ ਦਿਦੀ ਹੈ। ਉਸ ਵਿਚ ਪ੍ਰਾਣੀ ਦੀ ਆਪਣੀ ਸੋਚ-ਵਿਚਾਰ ਦਾ ਕੋਈ ਭਾਗ ਨਹੀਂ ਹੁੰਦਾ ਅਤੇ ਉਹ ਬਚਨ-ਬਿਲਾਸ ਉਸ ਲਈ ਇਕ ਬਖਸ਼ੀਸ਼ ਹੋ ਜਾਂਦਾ ਹੈ। ਉਸ ਨੂੰ ਅਕਾਸ਼-ਬਾਣੀ ਕਿਹਾ ਜਾਂਦਾ ਹੈ। ਅਜੇਹਾ ਪ੍ਰਾਣੀ ਪ੍ਰਭੂ ਦੇ ਹਜ਼ੂਰ ਪਤਿਵੰਤਾ ਹੈ। ਪਰ ਇਹ ਪਦਵੀ ਕਿ ਅਕਾਸ਼-ਬਾਣੀ ਬਖਸ਼ੀਸ਼ ਦੇ ਤੌਰ ਤੇ ਹੋਵੇ, ਅਰਥਾਤ ਜ਼ਿੰਦਾ ਤੇ ਪਾਕ ਅਕਾਸ਼-ਬਾਣੀ ਦਾ ਸਿਲਸਿਲਾ ਬੰਦੇ ਨੂੰ ਆਪਣੇ ਪ੍ਰਭੂ ਤੋਂ ਪ੍ਰਾਪਤ ਹੋਵੇ ਅਤੇ ਨਿਰਮਲਤਾ ਤੇ ਪਵਿੱਤਰਤਾ ਨਾਲ ਹੋਵੇ — ਇਹ ਛੁੱਟ ਓਹਨਾਂ ਪ੍ਰਾਣੀਆਂ ਦੇ, ਜੋ ਸ਼ਰਧਾ, ਪ੍ਰੇਮ ਤੇ ਸ਼ੁਭ ਕਰਮਾਂ ਵਿਚ ਤਰੱਕੀ ਕਰਦੇ ਹਨ — ਹੋਰ ਕਿਸੇ ਨੂੰ ਪ੍ਰਾਪਤ ਨਹੀਂ ਹੋ ਸਕਦਾ, ਅਰਥਾਤ ਇਸ ਚੀਜ਼ ਵਿਚ — ਜਿਸ ਨੂੰ ਅਸੀਂ (ਅੱਖਰਾਂ

ਦੁਆਰਾ) ਵਰਣਨ ਨਹੀਂ ਕਰ ਸਕਦੇ — ਸੱਚੀ ਤੇ ਪਾਕ ਅਕਾਸ਼ ਬਾਣੀ ਉਲੂਹੀਅਤ ਦੇ ਵੱਡੇ ਵੱਡੇ ਚਮਤਕਾਰ ਦਸਦੀ ਹੈ। ਕਈ ਵਾਰ ਇਕ ਲਿਸ਼ਕਾਰੇ ਮਾਰਦਾ ਨੂਰ ਉਤਪੰਨ ਹੁੰਦਾ ਹੈ ਅਤੇ ਉਸ ਦੇ ਨਾਲ ਹੀ ਇਕ ਅਲੌਕਿਕ ਤੇ ਪ੍ਰਕਾਸ਼ਮਈ ਬਾਣੀ ਉਤਰਦੀ ਹੈ। ਇਸ ਤੋਂ ਵਧ ਕੇ ਹੋਰ ਕੀ ਹੋ ਸਕਦਾ ਹੈ ਕਿ ਰੱਬੀ-ਜੀਊੜਾ ਉਸ ਹਸਤੀ ਨਾਲ ਬਚਨ-ਬਿਲਾਸ ਕਰਦਾ ਹੈ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਸਾਜਨਹਾਰ ਹੈ। ਇਸ ਮਾਤਲੋਕ ਵਿਚ ਪ੍ਰਭੂ ਦੇ ਪਰਤਖ ਦਰਸ਼ਨ ਏਹੋ ਹੀ ਹਨ ਕਿ ਪ੍ਰਭੂ ਨਾਲ ਬਚਨ-ਬਿਲਾਸ ਕੀਤਾ ਜਾਏ। ਪਰ ਸਾਡੇ ਇਸ ਕਥਨ ਵਿਚ ਪ੍ਰਾਣੀ ਦੀ ਉਹ ਅਵਸਥਾ ਸ਼ਾਮਲ ਨਹੀਂ ਹੈ, ਜਦ ਕਿ ਕਿਸੇ ਦੀ ਜ਼ਬਾਨ ਤੇ ਬੇਟਿਕਾਣਾ ਕੋਈ ਪਦ ਜਾਂ ਵਾਕ ਜਾਂ ਸ਼ਿਅਰ ਜਾਰੀ ਹੋ ਜਾਂਦਾ ਹੈ। ਤੇ ਉਸ ਨਾਲ ਹੋਰ ਕੋਈ ਬਚਨ-ਬਿਲਾਸ ਨਹੀਂ ਹੁੰਦਾ। ਉਹ ਪ੍ਰਾਣੀ ਤਾਂ ਪ੍ਰਭੂ ਦੀ ਪਰਖ ਵਿਚ ਫਸਿਆ ਹੋਇਆ ਹੈ; ਕਿਉਂ ਜੁ ਪ੍ਰਭੂ ਇਸ ਢੰਗ ਨਾਲ ਵੀ ਸੁਸਤ ਤੇ ਗਾਫ਼ਲ ਪ੍ਰਾਣੀਆਂ ਦੀ ਪਰਖ ਕੀਤਾ ਕਰਦਾ ਹੈ ਕਿ ਕਦੇ ਕੋਈ ਵਾਕ ਜਾਂ ਇਬਾਰਤ ਕਿਸੇ ਦੇ ਦਿਲ ਜਾਂ ਜ਼ਬਾਨ ਤੇ ਜਾਰੀ ਕਰ ਦਿੱਤੀ ਜਾਂਦੀ ਹੈ ਅਤੇ ਉਹ ਅੰਨ੍ਹਿਆਂ ਵਾਂਗ ਹੋ ਜਾਂਦਾ ਹੈ। ਉਸ ਨੂੰ ਕੋਈ ਥਹੁ ਨਹੀਂ ਹੁੰਦਾ ਕਿ ਉਹ ਇਬਾਰਤ ਕਿੱਥੋਂ ਆਈ ਹੈ; ਪ੍ਰਭੂ ਵਲੋਂ ਜਾਂ ਸ਼ੈਤਾਨ ਵਲੋਂ ? ਸੋ ਅਜੇਹੇ ਵਾਕਾਂ ਤੋਂ ਤੋਬਾ ਹੀ ਭਲੀ ਹੈ। ਪਰ ਜੇ ਇਕ ਸਚਿਆਰ ਤੇ ਨੇਕ ਪ੍ਰਾਣੀ ਨੂੰ ਬਿਨਾਂ ਕਿਸੇ ਉਹਲੇ ਦੇ ਅਕਾਸ਼ ਬਾਣੀ ਸ਼ੁਰੂ ਹੋ ਜਾਏ, ਤੇ ਬਚਨ-ਬਿਲਾਸ ਦੇ ਰੂਪ ਵਿਚ ਇਕ ਪ੍ਰਕਾਸ਼ਮਈ ਮਿੱਠੀ ਤੇ ਭਾਵ ਪੂਰਤ ਤੇ ਯੁਕਤੀ ਭਰਪੂਰ ਬਾਣੀ ਵੱਡੀ ਸ਼ਾਨ ਨਾਲ ਉਸ ਨੂੰ ਸੁਣਾਈ ਦੇਵੇ, ਤੇ ਉਸ ਨੂੰ ਕਈ ਵਾਰ ਅਜੇਹਾ ਇਤਫ਼ਾਕ ਹੋਵੇ, ਕਿ ਪ੍ਰਭੂ ਤੇ ਉਸ ਵਿਚਾਲੇ ਜਾਗਦਿਆਂ ਹੋਇਆਂ ਦਸ ਵਾਰ ਪ੍ਰਸ਼ਨ-ਉੱਤਰ ਹੋਵੇ। ਉਹ ਪ੍ਰਸ਼ਨ ਕਰੇ ਤੇ ਪ੍ਰਭੂ ਉੱਤਰ ਦੇਵੇ। ਫੇਰ ਉਸੇ ਸਮੇਂ ਬੇਦਾਰੀ ਵਿਚ ਹੀ ਉਹ ਕੋਈ ਹੋਰ ਬੇਨਤੀ ਕਰੇ ਤੇ ਪ੍ਰਭੂ ਉਸ ਦਾ ਵੀ ਉੱਤਰ ਦੇਵੇ, ਫੇਰ ਨਿਮਰਤਾ ਭਰਪੂਰ ਅਰਜ਼ੋਈ ਕਰੇ ਤੇ ਪ੍ਰਭੂ ਉਸ ਦਾ ਵੀ ਉੱਤਰ ਦੇਵੇ। ਇਸੇ ਤਰ੍ਹਾਂ ਕਈ ਵਾਰ ਪ੍ਰਭੂ ਤੇ ਉਸ ਵਿਚਾਲੇ ਬਚਨ-ਬਿਲਾਸ ਹੁੰਦੇ ਰਹਿਣ, ਤੇ ਪ੍ਰਭੂ ਨੇ ਅਨੇਕਾਂ ਵਾਰ ਏਹਨਾਂ ਬਚਨ-ਬਿਲਾਸਾਂ ਵਿਚ ਉਸ ਦੀਆਂ ਅਰਦਾਸਾਂ ਪਰਵਾਨ ਕੀਤੀਆਂ ਹੋਣ, ਚੰਗੇ ਚੰਗੇ ਤੇ ਗੁਹਜ ਭਾਵਾਂ

ਦਾ ਉਸ ਨੂੰ ਗਿਆਨ ਦਿੱਤਾ ਹੋਵੇ। ਭਵਿੱਖਤ ਨਾਲ ਸੰਬੰਧਤ ਘਟਨਾਵਾਂ ਦੀ ਉਸ ਨੂੰ ਖ਼ਬਰ ਦਿੱਤੀ ਹੋਵੇ, ਅਰਥਾਤ ਆਪਣੇ ਸਪਸ਼ਟ ਬਚਨਾਂ ਦੁਆਰਾ ਬਾਰ ਬਾਰ ਦੇ ਪ੍ਰਸ਼ਨ-ਉੱਤਰਾਂ ਨਾਲ ਉਸ ਨੂੰ ਨਿਵਾਜਿਆ ਹੋਵੇ, ਤਾਂ ਅਜੇਹੇ ਪ੍ਰਾਣੀ ਨੂੰ ਪ੍ਰਭੂ ਦਾ ਬਹੁਤ ਧੰਨਵਾਦ ਕਰਨਾ ਚਾਹੀਦਾ ਹੈ ਅਤੇ ਸਭ ਤੋਂ ਵਧੀਕ ਪ੍ਰਭੂ ਦੇ ਰਾਹ ਵਿਚ ਆਪਾ ਨਿਛਾਵਰ ਕਰਨਾ ਚਾਹੀਦਾ ਹੈ; ਕਿਉਂ ਜੁ ਪ੍ਰਭੂ ਨੇ ਕੇਵਲ ਆਪਣੀ ਮਿਹਰ ਦੁਆਰਾ ਆਪਣੇ ਸਾਰੇ ਬੰਦਿਆਂ ਵਿਚੋਂ ਉਸ ਨੂੰ ਚੁਣ ਲਿਆ ਹੈ ਅਤੇ ਓਹਨਾਂ ਸਚਿਆਰਾਂ ਦਾ ਉਸ ਨੂੰ ਵਾਰਸ ਬਣਾਇਆ ਹੈ, ਜੋ ਉਸ ਤੋਂ ਪਹਿਲਾਂ ਬੀਤ ਚੁਕੇ ਹਨ। ਇਹ ਕਿਰਪਾ ਕਦੇ ਕਦਾਈਂ ਹੀ ਪ੍ਰਾਪਤ ਹੁੰਦੀ ਹੈ ਤੇ ਖ਼ੁਸ਼-ਕਿਸਮਤੀ ਦੀ ਗੱਲ ਹੈ, ਜਿਸ ਨੂੰ ਇਹ ਪ੍ਰਾਪਤ ਹੋ ਗਈ ਹੈ, ਉਸ ਲਈ ਬਾਕੀ ਸਭ ਕੁਝ ਤੁਛ ਹੈ।

## ਇਸਲਾਮ ਦੀ ਵਿਸ਼ੇਸ਼ਤਾ

ਇਸ ਪਦਵੀ ਅਤੇ ਇਸ ਸ਼ਾਨ ਦੇ ਲੋਕ ਇਸਲਾਮ ਵਿਚ ਸਦਾ ਹੀ ਪਰਗਟ ਹੁੰਦੇ ਰਹੇ ਹਨ। ਇਸਲਾਮ ਹੀ ਇਕ ਅਜੇਹਾ ਧਰਮ ਹੈ, ਜਿਸ ਵਿਚ ਪ੍ਰਭੂ ਆਪਣੇ ਬੰਦੇ ਦੇ ਨੇੜੇ ਹੋ ਕੇ ਉਸ ਨਾਲ ਬਚਨ-ਬਿਲਾਸ ਕਰਦਾ ਹੈ ਤੇ ਉਸ ਦੇ ਅੰਦਰ ਬੋਲਦਾ ਹੈ ਅਤੇ ਉਸ ਦੇ ਦਿਲ ਨੂੰ ਆਪਣਾ ਸਿੰਘਾਸਣ ਬਣਾਉਂਦਾ ਹੈ। ਉਸ ਦੇ ਅੰਦਰੋਂ ਉਸ ਨੂੰ ਅਕਾਸ਼ ਵਲ ਖਿਚਦਾ ਹੈ ਅਤੇ ਉਸ ਨੂੰ ਓਹ ਸਾਰੇ ਪਦਾਰਥ ਬਖਸ਼ਦਾ ਹੈ, ਜੋ ਪਹਿਲੇ ਲੋਕਾਂ ਨੂੰ ਬਖਸ਼ੇ ਗਏ ਸਨ। ਸ਼ੋਕ, ਕਿ ਅੰਨ੍ਹੀ ਦੁਨੀਆ ਇਹ ਨਹੀਂ ਜਾਣਦੀ ਕਿ ਮਨੁੱਖ ਨੇੜੇ ਹੁੰਦਾ ਹੁੰਦਾ ਕਿੱਥੋਂ ਤਕ ਜਾ ਪੁਜਦਾ ਹੈ। ਓਹ ਆਪ ਤਾਂ ਇਕ ਪੈਰ ਨਹੀਂ ਪੁੱਟਦੇ, ਤੇ ਜਿਹੜਾ ਪ੍ਰਾਣੀ ਪੈਰ ਪੁੱਟਦਾ ਹੈ, ਉਸ ਨੂੰ ਕਾਫ਼ਰ ਆਖਦੇ ਹਨ ਜਾਂ ਉਸ ਨੂੰ ਆਪਣਾ ਇਸ਼ਟ-ਦੇਵ ਮਿਥ ਕੇ ਪ੍ਰਭੂ ਦੀ ਥਾਂ ਦੇ ਦਿੰਦੇ ਹਨ। ਏਹ ਦੋਵੇਂ ਅਨਰਥ ਹਨ। ਇਕ ਹੱਦੋਂ ਵਧ ਜਾਣਾ ਤੇ ਇਕ ਹੱਦੋਂ ਘੱਟ ਜਾਣਾ ਹੈ। ਪਰ ਸੂਝਵਾਨਾਂ ਲਈ ਉਚਿਤ ਹੈ ਕਿ ਓਹ ਢੇਰੀਆਂ ਨਾ

ਢਾਹ ਦੇਣ ਅਤੇ ਇਸ ਪਦਵੀ ਤੇ ਟਿਕਾਣੇ ਦਾ ਇਨਕਾਰ ਨਾ ਕਰ ਦੇਣ ਅਤੇ ਜੇਹੜਾ ਪ੍ਰਾਣੀ ਇਸ ਪਦਵੀ ਨੂੰ ਪ੍ਰਾਪਤ ਹੋ ਚੁੱਕਾ ਹੈ, ਉਸ ਦੀ ਨਿੰਦਾ ਨਾ ਕਰਨ। ਤੇ ਨਾ ਉਸ ਦੀ ਪੂਜਾ ਵਿਚ ਹੀ ਰੁਝ ਜਾਣ। ਇਸ ਪਦਵੀ ਵਿਚ ਨੂੰ ਪ੍ਰਾਪਤ ਹੋਇਆਂ ਪ੍ਰਭੂ ਉਸ ਪ੍ਰਾਣੀ ਨਾਲ ਉਸ ਸੰਬੰਧ ਦਾ ਪਰਗਟਾਅ ਕਰਦਾ ਹੈ ਕਿ ਜਾਣੋਂ ਆਪਣੀ ਉਲੂਹੀਅਤ ਦੀ ਚਾਦਰ ਉਸ ਤੇ ਪਾ ਦਿੰਦਾ ਹੈ ਅਤੇ ਅਜੇਹਾ ਪ੍ਰਾਣੀ ਪ੍ਰਭੂ ਦੇ ਦਰਸ਼ਨਾਂ ਦਾ ਇਕ ਦਰਪਣ ਬਣ ਜਾਂਦਾ ਹੈ। ਏਹੋ ਹੀ ਉਹ ਭੇਤ ਹੈ, ਜੋ ਸਾਡੇ ਪਿਆਰੇ ਨਬੀ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨੇ ਫ਼ਰਮਾਇਆ ਹੈ ਕਿ :—

ਜਿਸ ਨੇ ਮੇਰਾ ਦੀਦਾਰ ਕੀਤਾ,
ਉਸ ਨੇ ਪ੍ਰਭੂ ਦੇ ਦਰਸ਼ਨ ਕਰ ਲਏ।

ਗਲ ਕੀ, ਇਹ ਮਨੁੱਖ ਜਾਤੀ ਲਈ ਵੱਡੀ ਚੇਤਾਵਨੀ ਹੈ ਤੇ ਇਸ ਟਿਕਾਣੇ ਤੇ ਪੁਜਿਆਂ ਪ੍ਰਭੂ ਪ੍ਰਾਪਤੀ ਦੇ ਸਾਰੇ ਮਾਰਗ ਸਥਾਪਤ ਹੋ ਜਾਂਦੇ ਹਨ ਤੇ ਮਨ ਨੂੰ ਪੂਰੀ ਤਸੱਲੀ ਪ੍ਰਾਪਤ ਹੋ ਜਾਂਦੀ ਹੈ।

## ਮੇਰਾ ਅਕਾਸ਼ ਬਾਣੀ ਨਾਲ ਨਿਵਾਜਿਆ ਜਾਣਾ

ਜੇ ਮੈਂ ਇਸ ਵੇਲੇ ਇਹ ਪਰਗਟ ਨਾ ਕਰਾਂ ਕਿ ਉਹ ਪਦਵੀ ਜਿਸ ਦੇ ਮੈਂ ਇਹ ਲੱਛਣ ਵਰਣਨ ਕੀਤੇ ਹਨ, ਤੇ ਪ੍ਰਭੂ ਨਾਲ ਬਚਨ-ਬਿਲਾਸ ਕਰਨ ਦਾ ਉਹ ਦਰਜਾ ਜਿਸ ਨੂੰ ਮੈਂ ਵੱਡੇ ਵਿਸਥਾਰ ਨਾਲ ਵਰਣਨ ਕੀਤਾ ਹੈ, ਅਰਥਾਤ ਪ੍ਰਭੂ ਦੀ ਕਿਰਪਾ ਨੇ ਮੇਰੇ ਤੇ ਇਹ ਬਖਸ਼ਿਸ਼ ਕੀਤੀ ਹੈ ਕਿ ਮੈਂ ਅੰਨ੍ਹਿਆਂ ਨੂੰ ਚਾਨਣਾ ਦੇਵਾਂ ਤੇ ਜਗਿਆਸੂਆਂ ਨੂੰ ਉਸ ਗੁਆਚੇ ਦਾ ਪਤਾ ਦੱਸਾਂ, ਤੇ ਸੱਚਾਈ ਕਬੂਲ ਕਰਨ ਵਾਲਿਆਂ ਨੂੰ ਉਸ ਪਵਿਤਰ ਸੋਮੇ ਦੀ ਖੁਸ਼ਖਬਰੀ ਸੁਣਾਵਾਂ, ਜਿਸ ਦ[illegible] ਚਰਚਾ ਤਾਂ ਬਹੁਤਿਆਂ ਵਿਚ ਹੈ; ਪਰ ਉਸ ਨੂੰ ਪ੍ਰਾਪਤ ਹੋਣ ਵਾਲੇ ਬਹੁਤ [illegible]

ਹਨ, ਤਾਂ ਮੈਂ ਮਨੁੱਖ ਜਾਤੀ ਤੇ ਵੱਡਾ ਧੱਕਾ ਕਰਾਂਗਾ।

ਮੈਂ ਸਰੋਤਿਆਂ ਨੂੰ ਇਹ ਭਰੋਸਾ ਦੁਆਉਂਦਾ ਹਾਂ ਕਿ ਉਹ ਪ੍ਰਭੂ ਜਿਸ ਦੀ ਪ੍ਰਾਪਤੀ ਵਿਚ ਹੀ ਪ੍ਰਾਣੀ ਮਾਤਰ ਦੀ ਮੁਕਤੀ ਤੇ ਸਦੀਵੀ ਅਨੰਦ ਹੈ, ਉਹ ਕੁਰਾਨ ਸ਼ਰੀਫ਼ ਦੀ ਪੈਰਵੀ ਕਰਨ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ। ਕਾਸ਼, ਕਿ ਜੋ ਕੁਝ ਮੈਂ ਵੇਖਿਆ ਹੈ, ਉਸ ਨੂੰ ਲੋਕ ਵੀ ਵੇਖ ਲੈਣ ਤੇ ਜੋ ਕੁਝ ਮੈਂ ਸੁਣਿਆ ਹੈ, ਓਹ ਵੀ ਸੁਣ ਲੈਣ। ਕਿੱਸੇ-ਕਹਾਣੀਆਂ ਦਾ ਤਿਆਗ ਕਰਕੇ ਅਸਲੀਅਤ ਵਲ ਦੌੜਨ। ਪੂਰਨ ਬ੍ਰਹਮ ਗਿਆਨ ਦਾ ਉਹ ਸਾਧਨ — ਜਿਸ ਦੁਆਰਾ ਪ੍ਰਭੂ ਦਾ ਦਰਸ਼ਨ ਹੋ ਜਾਂਦਾ ਹੈ — ਉਹ ਦਰਪਣ, ਜਿਸ ਦੁਆਰਾ ਉਸ ਅਗਮ ਅਗੋਚਰ ਦੇ ਦੀਦਾਰੇ ਹੁੰਦੇ ਹਨ — ਪ੍ਰਭੂ ਦਾ ਉਹ ਬਚਨ-ਬਿਲਾਸ ਹੈ, ਜਿਸ ਦਾ ਮੈਂ ਹੁਣੇ ਵਰਣਨ ਕੀਤਾ ਹੈ। ਜਿਸ ਦੀ ਆਤਮਾ ਵਿਚ ਸੱਚਾਈ ਦੀ ਢੂੰਡ ਲਈ ਕੋਈ ਤੜਪ ਹੈ, ਉਹ ਉਠੇ ਤੇ ਢੂੰਡ ਕਰੇ। ਮੈਂ ਸੱਚ ਆਖਦਾ ਹਾਂ ਕਿ ਜੇ ਆਤਮਾ ਵਿਚ ਸੱਚੀ ਢੂੰਡ ਉਤਪੰਨ ਹੋ ਜਾਏ, ਤੇ ਦਿਲਾਂ ਨੂੰ ਸੱਚੀ ਪਿਆਸ ਲਗ ਜਾਏ, ਤਾਂ ਲੋਕ ਇਸ ਸਾਧਨ ਨੂੰ ਢੂੰਡ ਲੈਣ ਅਤੇ ਇਸ ਮਾਰਗ ਦੀ ਪ੍ਰਾਪਤੀ ਵਿਚ ਜੁਟ ਜਾਣ। ਪਰ ਇਹ ਮਾਰਗ ਕਿਸ ਢੰਗ ਨਾਲ ਪ੍ਰਾਪਤ ਹੋਵੇਗਾ ਤੇ ਇਹ ਉਹਲਾ ਕਿਸ ਦਵਾਈ ਨਾਲ ਦੂਰ ਹੋਵੇਗਾ। ਮੈਂ ਸਾਰੇ ਹੀ ਜਗਿਆਸੂਆਂ ਨੂੰ ਇਹ ਭਰੋਸਾ ਦੁਆਉਂਦਾ ਹਾਂ ਕਿ ਕੇਵਲ ਇਸਲਾਮ ਹੀ (ਇਕ ਅਜੇਹਾ ਧਰਮ) ਹੈ, ਜੋ ਇਸ ਮਾਰਗ ਦੀ ਖੁਸ਼ਖਬਰੀ ਦਿੰਦਾ ਹੈ। ਦੂਜੀਆਂ ਜਾਤੀਆਂ ਤਾਂ ਚੋਖੇ ਸਮੇਂ ਤੋਂ ਪ੍ਰਭੂ ਦੀ ਅਕਾਸ਼ ਬਾਣੀ ਤੇ ਮੋਹਰ ਲਾ ਚੁਕੀਆਂ ਹਨ। ਸੋ ਨਿਰਸੰਦੇਹ ਇਹ ਪ੍ਰਭੂ ਵਲੋਂ ਮੋਹਰ ਨਹੀਂ; ਸਗੋਂ ਕੋਰੇ ਰਹਿਣ ਸਦਕਾ ਮਨੁੱਖ ਜਾਤੀ ਨੇ ਇਕ ਬਹਾਨਾ ਘੜ ਲਿਆ ਹੈ। ਨਿਰਸੰਦੇਹ ਜਿਸ ਤਰ੍ਹਾਂ ਇਹ ਸੰਭਵ ਨਹੀਂ ਕਿ ਅਸੀਂ ਨੇਤਰਾਂ ਤੋਂ ਬਿਨਾਂ ਵੇਖ ਸਕੀਏ, ਜਾਂ ਕੰਨਾਂ ਤੋਂ ਬਿਨਾਂ ਸੁਣ ਸਕੀਏ, ਜਾਂ ਜ਼ਬਾਨ ਤੋਂ ਬਿਨਾਂ ਬੋਲ ਸਕੀਏ, ਇਸੇ ਤਰ੍ਹਾਂ ਇਹ ਵੀ ਅਸੰਭਵ ਹੈ ਕਿ ਕੁਰਾਨ ਸ਼ਰੀਫ਼ ਤੋਂ ਬਿਨਾਂ ਇਸ ਪਿਆਰੇ ਪ੍ਰੀਤਮ ਦਾ ਮੁਖੜਾ ਵੇਖ ਸਕੀਏ। ਮੈਂ ਜਵਾਨ ਸੀ, ਹੁਣ ਬ੍ਰਿਧ ਹੋ ਗਿਆ ਹਾਂ, ਪਰ ਮੈਨੂੰ ਕੋਈ ਪ੍ਰਾਣੀ ਅਜੇਹਾ ਨਹੀਂ ਮਿਲਿਆ, ਜਿਸ ਨੇ ਇਸ ਪਾਕ ... ਤੋਂ ਬਿਨਾਂ ਇਸ ਸਪਸ਼ਟ ਬ੍ਰਹਮ-ਗਿਆਨ ਦਾ ਅੰਮ੍ਰਿਤ ਪੀਤਾ ਹੋਵੇ।

# ਪੂਰਣ-ਗਿਆਨ ਦਾ ਸਾਧਨ ਪ੍ਰਭੂ ਦੀ ਅਕਾਸ਼ ਬਾਣੀ ਹੈ

ਹੇ ਮੇਰੇ ਮਿੱਤਰੋ ਤੇ ਪਿਆਰਿਓ ! ਕੋਈ ਪ੍ਰਾਣੀ ਪ੍ਰਭੂ ਦੀ ਇੱਛਾ ਬਾਰੇ ਉਸ ਨਾਲ ਲੜਾਈ ਨਹੀਂ ਕਰ ਸਕਦਾ। ਨਿਰਸੰਦੇਹ ਇਹ ਜਾਣ ਲਓ ਕਿ ਪੂਰਣ ਗਿਆਨ ਪ੍ਰਾਪਤੀ ਦਾ ਸਾਧਨ ਪ੍ਰਭੂ ਦੀ ਅਕਾਸ਼ ਬਾਣੀ ਹੀ ਹੈ, ਜੋ ਰੱਬ ਦੇ ਪਾਕ ਰਸੂਲਾਂ ਨੂੰ ਪ੍ਰਾਪਤ ਹੋਈ ਹੈ। ਫੇਰ ਇਸ ਤੋਂ ਮਗਰੋਂ ਉਸ ਪ੍ਰਭੂ ਨੇ ਜੋ ਮਿਹਰਾਂ ਦਾ ਸਾਗਰ ਹੈ, ਇਹ ਕਦਾਚਿਤ ਪਸੰਦ ਨਹੀਂ ਕੀਤਾ ਕਿ ਅੱਗੇ ਤੋਂ ਇਸ ਅਕਾਸ਼ ਬਾਣੀ ਤੇ ਮੋਹਰ ਲਾ ਦੇਵੇ ਤੇ ਇਸ ਤਰ੍ਹਾਂ ਸੰਸਾਰ ਨੂੰ ਨਸ਼ਟ ਕਰ ਦੇਵੇ; ਸਗੋਂ ਉਸ ਦੀ ਅਕਾਸ਼-ਬਾਣੀ ਤੇ ਬਚਨ-ਬਿਲਾਸ ਦੇ ਬੂਹੇ ਸਦਾ ਲਈ ਖੁਲ੍ਹੇ ਹਨ। ਹਾਂ, ਓਹਨਾਂ ਨੂੰ ਓਹਨਾਂ ਦੇ ਰਸਤਿਆਂ ਤੋਂ ਢੂੰਡੋ, ਤਾਂ ਓਹ ਵੱਡੇ ਸੌਖ ਨਾਲ ਤੁਸੀਂ ਪ੍ਰਾਪਤ ਕਰ ਸਕੋਗੇ। ਉਹ ਜ਼ਿੰਦਗੀ ਦਾ ਅੰਮ੍ਰਿਤ ਅਰਸ਼ਾਂ ਤੋਂ ਆਇਆ ਹੈ ਤੇ ਆਪਣੇ ਯੋਗ ਅਸਥਾਨ ਤੇ ਠਹਿਰ ਗਿਆ ਹੈ। ਹੁਣ ਤੁਹਾਨੂੰ ਕੀ ਕਰਨਾ ਚਾਹੀਦਾ ਹੈ ਕਿ ਤੁਸੀਂ ਉਹ ਅੰਮ੍ਰਿਤ ਪੀ ਸਕੋ। ਏਹੋ ਕਰਨਾ ਚਾਹੀਦਾ ਹੈ ਕਿ ਡਿਗਦੇ ਢਹਿੰਦੇ ਉਸ ਸੋਮੇ ਤਕ ਪੁਜਣ ਦਾ ਜਤਨ ਕਰੋ। ਫੇਰ ਆਪਣਾ ਮੂੰਹ ਉਸ ਸੋਮੇ ਦੇ ਅੱਗੇ ਰਖ ਦਿਓ, ਤਾਂ ਜੁ ਉਸ ਜੀਵਨ-ਮਈ ਅੰਮ੍ਰਿਤ ਨਾਲ ਸੰਤੁਸ਼ਟ ਹੋ ਜਾਓ। ਮਨੁੱਖ ਜਾਤੀ ਦੀ ਸਾਰੀ ਭਲਾਈ ਇਸੇ ਵਿਚ ਹੈ ਕਿ ਜਿੱਥੋਂ ਪ੍ਰਕਾਸ਼ ਦਾ ਪਤਾ ਲੱਗੇ, ਉਸ ਪਾਸੇ ਦੌੜੇ ਤੇ ਜਿੱਥੋਂ ਉਸ ਗੁਆਚੇ ਹੋਏ ਮਿੱਤਰ ਦੀ ਸੂਹ ਮਿਲੇ, ਉਸ ਮਾਰਗ ਨੂੰ ਧਾਰਨ ਕਰੇ। ਇਹ ਤੁਸੀਂ ਨਿਤ ਵੇਖਦੇ ਹੋ ਕਿ ਚਾਨਣਾ ਅਕਾਸ਼ ਤੋਂ ਆਉਂਦਾ ਹੈ ਤੇ ਧਰਤੀ ਤੇ ਪੈਂਦਾ ਹੈ। ਇਸੇ ਤਰ੍ਹਾਂ ਸੁਮਾਰਗ ਦਾ ਸੱਚਾ ਪ੍ਰਕਾਸ਼ ਅਕਾਸ਼ ਤੋਂ ਹੀ ਉਤਰਦਾ ਹੈ। ਮਨੁੱਖ ਜਾਤੀ ਦੀਆਂ ਆਪਣੀਆਂ ਗੱਲਾਂ ਤੇ ਅਟਕਲਾਂ ਸੱਚਾ ਗਿਆਨ ਨਹੀਂ ਬਖਸ਼ ਸਕਦੀਆਂ। ਕੀ ਤੁਸੀਂ ਪ੍ਰਭੂ ਨੂੰ ਪ੍ਰਭੂ ਦੇ ਪ੍ਰਕਾਸ਼ ਤੋਂ ਬਿਨਾਂ ਪ੍ਰਾਪਤ ਕਰ ਸਕਦੇ ਹੋ ? ਕੀ ਤੁਸੀਂ ਉਸ ਅਰਸ਼ੀ ਚਾਨਣੇ ਤੋਂ

ਬਿਨਾਂ ਅੰਨ੍ਹੇਰੇ ਵਿਚ ਉਸ ਨੂੰ ਵੇਖ ਸਕਦੇ ਹੋ ? ਜੇ ਵੇਖ ਸਕਦੇ ਹੋ, ਤਾਂ ਸੰਭਵ ਹੈ ਕਿ ਉਸ ਅਸਥਾਨ ਨੂੰ ਵੀ ਵੇਖ ਲਓ। ਪਰ ਸਾਡੇ ਸਥੂਲ ਨੇਤਰ ਭਾਵੇਂ ਵੇਖ ਸਕਦੇ ਹਨ, ਤਾਂ ਵੀਂ ਅਸੀਂ ਅਰਸ਼ੀ ਚਾਨਣੇ ਦੇ ਮੁਥਾਜ ਹਾਂ। ਸਾਡੇ ਕੰਨ ਭਾਵੇਂ ਸੁਣ ਸਕਦੇ ਹਨ, ਪਰ ਤਾਂ ਵੀ ਸਾਨੂੰ ਉਸ ਹਵਾ ਦੀ ਵੱਡੀ ਲੋੜ ਹੈ, ਜੋ ਪ੍ਰਭੂ ਵਲੋਂ ਚਲਦੀ ਹੈ। ਉਹ ਪ੍ਰਭੂ ਸੱਚਾ ਪ੍ਰਭੂ ਨਹੀਂ ਹੋ ਸਕਦਾ ਜੋ ਚੁਪ ਸਾਧ ਲਏ ਤੇ ਸਾਰਾ ਅਧਾਰ ਸਾਡੀਆਂ ਅਟਕਲਾਂ ਤੇ ਹੀ ਹੋਵੇ। ਸਗੋਂ ਸਰਬ ਕਲਾ ਸਮਰਥ ਤੇ ਜ਼ਿੰਦਾ ਪ੍ਰਭੂ ਉਹ ਹੈ, ਜੋ ਆਪਣੀ ਹੋਂਦ ਦਾ ਆਪ ਪਤਾ ਦਿੰਦਾ ਰਿਹਾ ਹੈ। ਹੁਣ ਵੀ ਉਸ ਨੇ ਏਹੋ ਯੋਗ ਸਮਝਿਆ ਹੈ ਕਿ ਆਪਣੀ ਹੋਂਦ ਦਾ ਆਪ ਹੀ ਪਤਾ ਦੇਵੇ। ਅਰਸ਼ੀ ਬੂਹੇ ਖੁਲ੍ਹਣ ਵਾਲੇ ਹਨ। ਝਬਦੇ ਹੀ ਸਵੇਰਾ ਹੋਣ ਵਾਲਾ ਹੈ। ਧੰਨ ਹਨ, ਉਹ ਜੋ ਉਠ ਬੈਠਣ ਤੇ ਸੱਚੇ ਪ੍ਰਭੂ ਦੀ ਢੂੰਡ ਵਿਚ ਜੁਟ ਜਾਣ। ਪ੍ਰਭੂ ਉਹ ਹੈ, ਜਿਸ ਤੇ ਕੋਈ ਦੁਖ ਤੇ ਕਸ਼ਟ ਨਹੀਂ ਆ ਸਕਦਾ, ਜਿਸ ਦੇ ਪ੍ਰਤਾਪ ਦੀ ਲਿਸ਼ਕ ਵਿਚ ਕੋਈ ਵਿਘਨ ਨਹੀਂ ਪਾ ਸਕਦਾ। ਕੁਰਾਨ ਸ਼ਰੀਫ਼ ਵਿਚ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ :—

اَللّٰهُ نُوْرُ السَّمٰوٰتِ وَالْاَرْضِ

ਅਰਥਾਤ—ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਪ੍ਰਭੂ ਦਾ ਹੀ ਨੂਰ ਹੈ। ਉਸੇ ਤੋਂ ਹਰੇਕ ਥਾਂ ਚਾਨਣਾ ਆਉਂਦਾ ਹੈ। ਸੂਰਜ ਦਾ ਸੂਰਜ ਵੀ ਉਹੋ ਹੀ ਹੈ। ਧਰਤੀ ਦੇ ਸਾਰੇ ਜੀਅ-ਜੰਤ ਦੇ ਉਹੋ ਹੀ ਪ੍ਰਾਣ ਹੈ। ਸੱਚਾ ਤੇ ਜੀਉਂਦਾ ਜਾਗਦਾ ਪ੍ਰਭੂ ਉਹੋ ਹੈ। ਧੰਨ ਹੈ, ਜੋ ਉਸ ਨੂੰ ਕਬੂਲ ਕਰਦਾ ਹੈ।

ਗਿਆਨ ਦਾ ਤੀਜਾ ਸਾਧਨ ਉਹ ਗੱਲਾਂ ਹਨ ਜੋ 'ਹੱਕੁਲ ਯਕੀਨ' ਦੇ ਦਰਜੇ ਦੀਆਂ ਹਨ ਅਤੇ ਓਹ ਸਾਰੇ ਕਸ਼ਟ, ਦੁੱਖ ਤੇ ਕਲੇਸ਼ ਹਨ ਜੋ ਪ੍ਰਭੂ ਦੇ ਨਬੀਆਂ ਤੇ ਸਚਿਆਰਾਂ ਨੂੰ ਨਿੰਦਕਾਂ ਦੇ ਹੱਥੋਂ ਜਾਂ ਪ੍ਰਭੂ ਦੇ ਭਾਣੇ ਅਨੁਸਾਰ ਪੁਜਦੇ ਹਨ। ਇਸ ਕਿਸਮ ਦੇ ਕਸ਼ਟਾਂ ਤੇ ਦੁਖਾਂ ਨਾਲ ਸ਼ਰੀਅਤ ਦੀ ਉਹ ਸਾਰੀ ਸਿੱਖਿਆ — ਜੋ ਕੇਵਲ ਇਲਮੀ ਤੌਰ ਤੇ ਮਨੁੱਖ ਦੇ ਦਿਲ ਵਿਚ ਸੀ, ਉਸ ਤੇ ਵਾਪਰ ਕੇ ਅਮਲੀ ਰੂਪ ਵਿਚ ਪ੍ਰਗਟ ਹੋ ਜਾਂਦੀ ਹੈ ਤੇ ਫੇਰ ਅਮਲ ਦੀ ਧਰਤੀ ਵਿਚ

ਪਲ ਕੇ ਪੂਰਣਤਾ ਤਕ ਪੁੱਜ ਜਾਂਦੀ ਹੈ ਅਤੇ ਅਮਲ ਕਰਨ ਵਾਲੇ ਨੂੰ ਆਪਣੀ ਹੋਂਦ ਹੀ ਪ੍ਰਭੂ ਦੀ ਸਿੱਖਿਆ ਦੀ ਇਕ ਪੂਰਨ ਕਿਤਾਬ ਬਣ ਜਾਂਦੀ ਹੈ। ਓਹ ਸਾਰੇ ਆਚਾਰਣ — ਵੇਖ ਕੇ ਅਣਡਿਠ ਕਰਨਾ, ਬਦਲਾ ਲੈਣਾ, ਸਬਰ ਕਰਨਾ ਤੇ ਮਿਹਰ ਕਰਨੀ ਆਦਿ — ਜੋ ਕੇਵਲ ਦਿਲ ਤੇ ਦਿਮਾਗ ਵਿਚ ਭਰਪੂਰ ਸਨ — ਫੇਰ ਸਾਰੇ ਅੰਗਾਂ ਨੂੰ ਅਮਲੀ ਜੱਦੋ ਜਹਿਦ ਦੀ ਬਰਕਤ ਨਾਲ ਓਹਨਾਂ ਵਿਚੋਂ ਹਿੱਸਾ ਮਿਲ ਜਾਂਦਾ ਹੈ ਤੇ ਓਹ ਸਾਰੇ ਸਰੀਰ ਤੇ ਵਾਪਰ ਕੇ ਆਪਣੇ ਚਿਹਨ ਚੱਕਰ ਉਸ ਤੇ ਜਮਾ ਦਿੰਦੇ ਹਨ, ਜਿਹਾ ਕਿ ਪ੍ਰਭੂ ਨੇ ਫ਼ਰਮਾਇਆ ਹੈ ਕਿ :—

وَلَنَبْلُوَنَّكُمْ بِشَيْءٍ مِّنَ الْخَوْفِ وَالْجُوعِ وَنَقْصٍ مِّنَ
الْأَمْوَالِ وَالْأَنفُسِ وَالثَّمَرَاتِ وَبَشِّرِ الصَّابِرِينَ الَّذِينَ
إِذَا أَصَابَتْهُم مُّصِيبَةٌ قَالُوا إِنَّا لِلَّهِ وَإِنَّا إِلَيْهِ رَاجِعُونَ
أُولَٰئِكَ عَلَيْهِمْ صَلَوَاتٌ مِّن رَّبِّهِمْ وَرَحْمَةٌ وَأُولَٰئِكَ هُمُ
الْمُهْتَدُونَ لَتُبْلَوُنَّ فِي أَمْوَالِكُمْ وَأَنفُسِكُمْ وَلَتَسْمَعُنَّ
مِنَ الَّذِينَ أُوتُوا الْكِتَابَ مِن قَبْلِكُمْ وَمِنَ الَّذِينَ أَشْرَكُوا أَذًى
كَثِيرًا وَإِن تَصْبِرُوا وَتَتَّقُوا فَإِنَّ ذَٰلِكَ مِنْ عَزْمِ الْأُمُورِ

ਅਰਥਾਤ—ਅਸੀਂ ਤੁਹਾਨੂੰ ਸਹਿਮ, ਭੁੱਖ ਨੰਗ ਅਤੇ ਤਨ ਤੇ ਧਨ ਦੇ ਹਾਣ, ਜਤਨਾਂ ਦੇ ਅਜਾਈਂ ਜਾਣ ਤੇ ਸੰਤਾਨ ਦੇ ਮਰ ਜਾਣ ਦੁਆਰਾ ਪਰਖਾਂਗੇ। ਅਰਥਾਤ ਇਹ ਸਾਰੇ ਕਸ਼ਟ ਭਾਣੇ ਅੰਦਰ ਜਾਂ ਨਿੰਦਕਾਂ ਹੱਥੋਂ ਤੁਹਾਨੂੰ ਪੁਜਣਗੇ। ਸੋ ਓਹਨਾਂ ਲੋਕਾਂ ਨੂੰ, ਜੋ ਕਸ਼ਟ ਸਮੇਂ ਕੇਵਲ ਏਹੋ ਕਹਿੰਦੇ ਹਨ ਕਿ ਅਸੀਂ ਸਾਰੇ ਹੀ ਪ੍ਰਾਣੀ ਪ੍ਰਭੂ ਦੇ ਹਾਂ ਤੇ ਪ੍ਰਭੂ ਦੇ ਹਜ਼ੂਰ ਹੀ ਜਾਵਾਂਗੇ, ਇਹ ਖ਼ੁਸ਼ਖ਼ਬਰੀ ਸੁਣਾ ਦਿਓ ਕਿ ਓਹਨਾਂ ਉੱਤੇ ਪ੍ਰਭੂ ਦੀ ਮਿਹਰ ਤੇ ਕਿਰਪਾ ਹੈ ਤੇ ਏਹੋ ਹੀ ਪ੍ਰਾਣੀ ਸੁਮਾਰਗ ਦੀ ਪੂਰਣਤਾ ਤਕ ਪੁਜਣਗੇ। ਕੇਵਲ ਉਸ ਗਿਆਨ ਵਿਚ ਜੋ ਕੇਵਲ ਦਿਲ ਤੇ ਦਿਮਾਗ ਵਿਚ ਭਰਿਆ ਪਿਆ ਹੈ, ਕੋਈ ਵਿਸ਼ੇਸ਼ਤਾ ਜਾਂ ਵਡਿਆਈ

ਨਹੀਂ ਹੈ; ਸਗੋਂ ਅਸਲੀਅਤ ਇਹ ਹੈ ਕਿ ਗਿਆਨ ਉਹ ਹੈ, ਕਿ ਜੋ ਦਿਮਾਗ ਤੋਂ ਉਤਰ ਕੇ ਅੰਗ ਅੰਗ ਵਿਚ ਰਚ ਜਾਏ ਤੇ ਹਾਫ਼ਜ਼ੇ ਦੀਆਂ ਸਾਰੀਆਂ ਯਾਦਾਂ ਅਮਲੀ ਰੂਪ ਵਿਚ ਦਿੱਸਣ ਲਗ ਪੈਣ। ਸੋ ਗਿਆਨ ਦੇ ਪਰਪਕ ਕਰਨ ਤੇ ਉਸ ਨੂੰ ਉੱਨਤ ਕਰਨ ਦਾ ਵੱਡਾ ਸਾਧਨ ਇਹ ਹੈ ਕਿ ਅਮਲੀ ਤੌਰ ਤੇ ਉਸ ਦੇ ਚਿਹਨ-ਚੱਕਰ ਆਪਣੇ ਅੰਗਾਂ ਵਿਚ ਰਚਾ ਲਏ ਜਾਣ। ਕੋਈ ਛੋਟੇ ਤੋਂ ਛੋਟਾ ਗਿਆਨ ਵੀ ਅਭਿਆਸ ਤੋਂ ਬਿਨਾਂ ਆਪਣੀ ਪੂਰਣਤਾ ਨੂੰ ਪ੍ਰਾਪਤ ਨਹੀਂ ਕਰ ਸਕਦਾ; ਜਿਹਾ ਕਿ ਇਕ ਲੰਮੇ ਸਮੇਂ ਤੋਂ ਸਾਨੂੰ ਇਹ ਪਤਾ ਹੈ ਕਿ ਰੋਟੀ ਪਕਾਉਣਾ ਵੱਡੀ ਸੌਖੀ ਗੱਲ ਹੈ। ਇਸ ਵਿਚ ਕੋਈ ਔਖ ਨਹੀਂ। ਕੇਵਲ ਇੰਨਾ ਹੀ ਹੈ ਕਿ ਆਟਾ ਗੁੰਨ੍ਹ ਕੇ ਇਕ ਰੋਟੀ ਦੇ ਬਰਾਬਰ ਪੇੜੇ ਬਣਾ ਲਏ ਜਾਣ ਤੇ ਦੋਵੇਂ ਹੱਥਾਂ ਨੂੰ ਆਪਸ ਵਿਚ ਮਿਲਾ ਕੇ ਚੌੜੇ ਕਰ ਲਏ ਜਾਣ ਅਤੇ ਫੇਰ ਤਵੇ ਤੇ ਪਾ ਦਿੱਤੇ ਜਾਣ ਅਤੇ ਏਧਰ ਓਧਰ ਉਥਲ ਕੇ ਤੇ ਅੱਗ ਤੇ ਸੇਕ ਕੇ ਰੱਖ ਲਏ ਜਾਣ। ਇਸ ਤਰ੍ਹਾਂ ਰੋਟੀ ਪਕ ਜਾਏਗੀ। ਇਹ ਤਾਂ ਸਾਡੀ ਕੇਵਲ ਚੁੰਜ ਚਰਚਾ ਹੀ ਹੈ। ਜਦ ਅਸੀਂ ਅਭਿਆਸ ਤੋਂ ਬਿਨਾਂ ਰੋਟੀਆਂ ਪਕਾਉਣ ਲੱਗਾਂਗੇ, ਤਾਂ ਪਹਿਲੇ ਤਾਂ ਸਾਡੇ ਲਈ ਏਹੋ ਵੱਡੀ ਔਕੜ ਹੋਵੇਗੀ ਕਿ ਆਟੇ ਨੂੰ ਠੀਕ ਤਰ੍ਹਾਂ ਗੁੰਨ੍ਹ ਕੇ ਉਸ ਦੀ ਤੌਣ ਲਾ ਸਕੀਏ। ਜਾਂ ਤਾਂ ਉਹ ਆਟਾ ਪੱਥਰ ਵਾਂਗ ਕਰੜਾ ਰਹੇਗਾ ਤੇ ਜਾਂ ਪਤਲਾ ਹੋ ਕੇ ਗੁਲਗੁਲੇ ਬਣਾਉਣ ਦੇ ਯੋਗ ਹੋਵੇਗਾ। ਜੇ ਅਸੀਂ ਮਰ ਮਰ ਕੇ ਤੇ ਥਕ ਟੁੱਟ ਕੇ ਆਟਾ ਗੁੰਨ੍ਹ ਵੀ ਲਵਾਂਗੇ, ਤਾਂ ਰੋਟੀਆਂ ਦਾ ਇਹ ਹਾਲ ਹੋਵੇਗਾ ਕਿ ਕੁਝ ਸੜ ਜਾਣਗੀਆਂ ਤੇ ਕੁਝ ਕੱਚੀਆਂ ਰਹਿ ਜਾਣਗੀਆਂ। ਵਿਚਾਲੇ ਟਿੱਕੀ ਰਹਿ ਜਾਏਗੀ ਤੇ ਕਣੀ ਪਾਸਿਆ ਤੋਂ ਕੰਨ ਨਿਕਲੇ ਹੋਣਗੇ; ਹਾਲਾਂਕਿ ਅਸੀਂ ਪੰਜਾਹ ਵਰ੍ਹਿਆਂ ਤੋਂ ਰੋਟੀਆਂ ਪਕਦੀਆਂ ਵੇਖਦੇ ਰਹੇ ਹਾਂ। ਗੱਲ ਕੀ, ਕੇਵਲ ਗਿਆਨ ਨਾਲ ਜੋ ਅਮਲੀ ਰੂਪ ਵਿਚ ਨਹੀਂ ਆਇਆ ਕਈ ਸੇਰ ਆਟੇ ਦਾ ਹਾਣ ਕਰ ਬੈਠਾਂਗੇ। ਸੋ ਜਦ ਛੋਟੀਆਂ ਛੋਟੀਆਂ ਗੱਲਾਂ ਵਿਚ ਸਾਡੇ ਗਿਆਨ ਦਾ ਇਹ ਹਾਲ ਹੈ, ਤਾਂ ਵੱਡੇ ਵੱਡੇ ਮਾਮਲਿਆਂ ਵਿਚ ਅਮਲੀ ਜੱਦੋ ਜਹਿਦ ਤੇ ਅਭਿਆਸ ਤੋਂ ਬਿਨਾਂ ਕੇਵਲ ਗਿਆਨ ਤੇ ਕਿਵੇਂ ਭਰੋਸਾ ਕੀਤਾ ਜਾ ਸਕਦਾ ਹੈ ? ਸੋ ਪ੍ਰਭੂ ਨੇ ਏਹਨਾਂ ਆਇਤਾਂ ਵਿਚ ਇਹ ਸਿੱਖਿਆ ਦਿੱਤੀ ਹੈ ਕਿ ਜੋ ਕਸ਼ਟ ਮੇਰੇ ਵਲੋਂ ਤੁਹਾਡੇ ਤੇ ਆਉਂਦੇ ਹਨ, ਓਹ ਵੀ

ਗਿਆਨ ਤੇ ਅਭਿਆਸ ਦਾ ਸਾਧਨ ਹੀ ਹਨ, ਅਰਥਾਤ ਓਹਨਾਂ ਰਾਹੀਂ ਤੁਹਾਡਾ ਗਿਆਨ ਪੂਰਣਤਾ ਨੂੰ ਪ੍ਰਾਪਤ ਹੁੰਦਾ ਹੈ।

ਅਤੇ ਫੇਰ ਇਸ ਦੇ ਨਾਲ ਹੀ ਇਹ ਵੀ ਫ਼ਰਮਾਉਂਦਾ ਹੈ ਕਿ ਤੁਸੀਂ ਆਪਣੇ ਤਨ ਤੇ ਧਨ ਦੁਆਰਾ ਵੀ ਪਰਖੇ ਜਾਓਗੇ। ਲੋਕ ਤੁਹਾਡਾ ਧਨ ਲੁੱਟ ਲੈਣਗੇ, ਤੁਹਾਨੂੰ ਕਤਲ ਕਰ ਦੇਣਗੇ ਅਤੇ ਤੁਸੀਂ ਯਹੂਦੀਆਂ, ਈਸਾਈਆਂ ਤੇ ਮੁਸ਼ਰਕਾਂ ਦੇ ਹੱਥੋਂ ਵੱਡੇ ਸਤਾਏ ਜਾਓਗੇ, ਓਹ ਵੱਡੀਆਂ ਦੁਖਦਾਇਕ ਗੱਲਾਂ ਤੁਹਾਡੇ ਬਾਰੇ ਕਰਨਗੇ। ਸੋ ਜੇ ਤੁਸੀਂ ਸਬਰ ਕਰੋਗੇ, ਤੇ ਅਯੋਗ ਗੱਲਾਂ ਤੋਂ ਬਚੋਗੇ, ਤਾਂ ਇਹ ਵੱਡੀ ਦਲੇਰੀ ਤੇ ਬਹਾਦੁਰੀ ਦਾ ਕਰਤਵ ਹੋਵੇਗਾ। ਏਹਨਾਂ ਆਇਤਾਂ ਦਾ ਏਹੋ ਭਾਵ ਹੈ ਕਿ ਬਰਕਤਾਂ ਵਾਲਾ ਗਿਆਨ ਉਹੋ ਹੈ, ਜੋ ਅਮਲ ਦੇ ਦਰਜੇ ਤੇ ਆਪਣੀ ਲਿਸ਼ਕ ਵਿਖਾਵੇ ਅਤੇ ਭੈੜਾ ਗਿਆਨ ਉਹ ਹੈ ਜੋ ਕੇਵਲ ਇਲਮ ਦੀ ਹੱਦ ਤਕ ਹੀ ਰਹੇ ਤੇ ਉਸ ਤੇ ਕਦੇ ਵਰਤੋਂ ਨਾ ਕੀਤੀ ਜਾਏ।

ਵਿਦਤ ਹੋਵੇ ਕਿ ਜਿਸ ਤਰ੍ਹਾਂ ਵਪਾਰ ਦੁਆਰਾ ਧਨ ਵਿਚ ਵਾਧਾ ਹੁੰਦਾ ਹੈ, ਇਸੇ ਤਰ੍ਹਾਂ ਹੀ ਗਿਆਨ ਅਭਿਆਸ ਦੁਆਰਾ ਆਪਣੀ ਰੂਹਾਨੀ ਪੂਰਣਤਾ ਤਕ ਪੁਜਦਾ ਹੈ। ਸੋ ਗਿਆਨ ਨੂੰ ਪੂਰਣਤਾ ਤਕ ਪੁਚਾਉਣ ਦਾ ਵੱਡਾ ਸਾਧਨ ਅਭਿਆਸ ਹੀ ਹੈ। ਅਭਿਆਸ ਨਾਲ ਗਿਆਨ ਵਿਚ ਪ੍ਰਕਾਸ਼ ਆ ਜਾਂਦਾ ਹੈ ਅਤੇ ਇਹ ਜਾਣ ਲਓ ਕਿ ਇਲਮ ਦਾ 'ਹੱਕੁਲ ਯਕੀਨ' ਤਕ ਪੁਜਣਾ ਹੋਰ ਕੀ ਹੋ ਸਕਦਾ ਹੈ? ਏਹੋ ਤਾਂ ਹੈ ਕਿ ਅਭਿਆਸ ਦੁਆਰਾ ਇਸ ਦੇ ਹਰੇਕ ਅੰਗ ਦੀ ਪਰਖ ਕੀਤੀ ਜਾਏ। ਸੋ ਇਸਲਾਮ ਵਿਚ ਅਜੇਹਾ ਹੀ ਹੋਇਆ ਹੈ। ਜੋ ਕੁਝ ਪ੍ਰਭੂ ਨੇ ਕੁਰਾਨ ਸ਼ਰੀਫ਼ ਦੁਆਰਾ ਲੋਕਾਂ ਨੂੰ ਉਪਦੇਸ਼ ਕੀਤਾ ਓਹਨਾਂ ਨੂੰ ਇਹ ਸਮਾਂ ਵੀ ਦਿੱਤਾ ਕਿ ਓਹ ਇਸ ਉਪਦੇਸ਼ ਨੂੰ ਅਭਿਆਸ ਦੁਆਰਾ ਵੀ ਲਿਸ਼ਕਾ ਦੇਣ ਤੇ ਉਸ ਦੇ ਪ੍ਰਕਾਸ਼ ਨਾਲ ਭਰਪੂਰ ਹੋ ਜਾਣ।

# ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਜੀਵਨ ਦੇ ਦੋ ਸਮੇਂ

ਇਸੇ ਗੱਲ ਨੂੰ ਮੁਖ ਰਖ ਕੇ ਪ੍ਰਭੂ ਨੇ ਸਾਡੇ ਰਸੂਲ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਜੀਵਨ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਹੈ — ਇਕ ਹਿੱਸਾ ਤਾਂ ਕਸ਼ਟਾਂ, ਦੁਖਾਂ ਤੇ ਕਲੇਸ਼ਾਂ ਦਾ ਹੈ, ਅਤੇ ਦੂਜਾ ਹਿੱਸਾ ਫਤੇਹ ਦਾ। ਤਾਂ ਜੁ ਦੁੱਖਾਂ ਤੇ ਕਸ਼ਟਾਂ ਸਮੇਂ ਓਹ ਆਚਾਰਣ ਪਰਗਟ ਹੋਵੇ, ਜੋ ਦੁਖਾਂ ਤੇ ਕਸ਼ਟਾਂ ਸਮੇਂ ਪਰਗਟ ਹੋਇਆ ਕਰਦਾ ਹੈ। ਅਤੇ ਫਤੇਹ ਤੇ ਪ੍ਰਭਤਾ ਸਮੇਂ ਉਸ ਆਚਰਣ ਦਾ ਪਰਗਟਾਅ ਹੋਵੇ, ਜੋ ਪ੍ਰਭਤਾ ਤੋਂ ਬਿਨਾਂ ਪਰਗਟ ਨਹੀਂ ਹੋ ਸਕਦਾ। ਸੋ ਇਸੇ ਤਰ੍ਹਾਂ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਦੋਵੇਂ ਕਿਸਮਾਂ ਦੇ ਆਚਰਣ ਦੋਵੇਂ ਸਮਿਆਂ ਤੇ ਦੋਵੇਂ ਹਾਲਤਾਂ ਦੇ ਵਾਪਰਣ ਤੇ ਪੂਰਣ ਵਿਸਥਾਰ ਨਾਲ ਸਿਧ ਹੋ ਗਏ ਹਨ। ਸੋ ਕਸ਼ਟਾਂ ਤੇ ਤਕਲੀਫ਼ਾਂ ਦਾ ਉਹ ਸਮਾਂ — ਜੋ ਸਾਡੇ ਰਸੂਲ ਤੇ ਮੱਕੇ ਸ਼ਰੀਫ਼ ਤੇ ਤੇਰਾਂ ਵਰ੍ਹੇ ਵਾਪਰਿਆ ਰਿਹਾ — ਉਸ ਸਮੇਂ ਦੀਆਂ ਵਾਪਰੀਆਂ ਘਟਨਾਵਾਂ ਵਾਚਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨੇ ਉਹ ਆਚਰਣ — ਜੋ ਕਸ਼ਟਾਂ ਸਮੇਂ ਇਕ ਪੂਰਣ ਸਚਿਆਰ ਨੂੰ ਪਰਗਟ ਕਰਨੇ ਚਾਹੀਦੇ ਹਨ — ਅਰਥਾਤ ਪ੍ਰਭੂ ਤੇ ਭਰੋਸਾ, ਰੋਣ ਧੋਣ ਤੋਂ ਲਾਂਭੇ ਰਹਿਣਾ, ਆਪਣੇ ਕਰਤਵਾਂ ਵਿਚ ਸੁਸਤ ਨਾ ਹੋਣਾ, ਕਿਸੇ ਤੋਂ ਭੈਭੀਤ ਨਾ ਹੋਣਾ, ਇਸ ਢੰਗ ਨਾਲ ਪਰਗਟ ਕੀਤਾ ਹੈ ਕਿ ਜੋ ਇਨਕਾਰੀ ਇਸ ਦ੍ਰਿੜ੍ਹਤਾ ਨੂੰ ਵੇਖ ਕੇ ਸ਼ਰਧਾਲੂ ਬਣੇ, ਓਹਨਾਂ ਨੇ ਇਹ ਹਾਮੀ ਭਰੀ ਕਿ ਜਦ ਤਕ ਕਿਸੇ ਨੂੰ ਪ੍ਰਭੂ ਤੇ ਪੂਰਣ ਭਰੋਸਾ ਨਾ ਹੋਵੇ, ਉਹ ਇਸ ਦ੍ਰਿੜ੍ਹਤਾ ਤੇ ਢੰਗ ਨਾਲ ਕਸ਼ਟ ਸਹਿ ਨਹੀਂ ਸਕਦਾ।

ਫੇਰ ਜਦ ਦੂਜਾ ਸਮਾਂ ਆਇਆ, ਅਰਥਾਤ ਫਤੇਹ, ਪ੍ਰਭਤਾ ਤੇ ਐਸ਼ਵਰਜ ਦੀ ਪ੍ਰਾਪਤੀ ਦਾ ਸਮਾਂ, ਤਾਂ ਉਦੋਂ ਵੀ ਰੱਬ ਦੇ ਰਸੂਲ ਨੇ ਉੱਚੇ ਆਚਰਣ —

ਵੇਖ ਕੇ ਅਣਡਿੱਠ ਕਰਨਾ, ਪੁੰਨ-ਦਾਨ ਕਰਨਾ, ਤੇ ਬਹਾਦੁਰੀ ਵਿਖਾਉਣਾ ਆਦਿ — ਅਜੇਹੀ ਪੂਰਣਤਾ ਨਾਲ ਪਰਗਟ ਕੀਤੇ ਕਿ ਇਨਕਾਰੀਆਂ ਦੀ ਬਹੁਤ ਵੱਡੀ ਗਿਣਤੀ ਓਹਨਾਂ ਆਚਰਣਾਂ ਨੂੰ ਵੇਖ ਕੇ ਹੀ ਸ਼ਰਧਾਲੂ ਬਣ ਗਈ। ਆਪ ਨੇ ਕਸ਼ਟ ਦੇਣ ਵਾਲਿਆਂ ਨੂੰ ਮਾਫ਼ ਕਰ ਦਿੱਤਾ; ਘਰੋਂ ਬੇਘਰ ਕਰਨ ਵਾਲਿਆਂ ਨੂੰ ਅਮਨ ਦਿੱਤਾ; ਓਹਨਾਂ ਦੇ ਕੰਗਾਲਾਂ ਨੂੰ ਧਨ-ਪਦਾਰਥ ਬਖਸ਼ ਕੇ ਧਨਵਾਨ ਬਣਾ ਦਿੱਤਾ ਅਤੇ ਵੱਡੇ ਵੱਡੇ ਦੁਸ਼ਮਣਾਂ ਤੇ ਕਾਬੂ ਪਾ ਕੇ ਵੀ ਓਹਨਾਂ ਨੂੰ ਬਖ਼ਸ਼ ਦਿੱਤਾ। ਸੋ ਬੇਅੰਤ ਲੋਕਾਂ ਨੇ ਆਪ ਦਾ ਇਹ ਆਚਰਣ ਵੇਖ ਕੇ ਇਹ ਹਾਮੀ ਭਰੀ ਕਿ ਜਦ ਤਕ ਕੋਈ ਪ੍ਰਾਣੀ ਪ੍ਰਭੂ ਵਲੋਂ ਨਾ ਹੋਵੇ ਤੇ ਸਚਮੁੱਚ ਸਚਿਆਰ ਨਾ ਹੋਵੇ, ਇਸ ਆਚਰਣ ਦਾ ਪਰਗਟਾਅ ਕਦੇ ਵੀ ਨਹੀਂ ਕਰ ਸਕਦਾ। ਏਹੋ ਕਾਰਨ ਹੈ ਕਿ ਆਪ ਦੇ ਵੈਰੀਆਂ ਦੇ ਸਾਰੇ ਪੁਰਾਣੇ ਵੈਰ ਇੱਕੋਇਕੀ ਦੂਰ ਹੋ ਗਏ। ਆਪ ਦਾ ਵੱਡਾ ਆਚਰਣ — ਜਿਸ ਨੂੰ ਆਪ ਨੇ ਸਿਧ ਕਰ ਕੇ ਦਸ ਦਿੱਤਾ — ਉਹ ਸੀ, ਜੋ ਕੁਰਾਨ ਸ਼ਰੀਫ਼ ਵਿਚ ਇਉਂ ਵਰਣਨ ਕੀਤਾ ਗਿਆ ਹੈ ਕਿ :—

قُلْ إِنَّ صَلَاتِي وَنُسُكِي وَمَحْيَايَ وَمَمَاتِي لِلَّهِ
رَبِّ الْعَالَمِينَ

ਅਰਥਾਤ—ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੇਰੀ ਪੂਜਾ-ਪਾਠ, ਮੇਰੀ ਕੁਰਬਾਨੀ, ਮੇਰਾ ਮਰਨਾ ਤੇ ਜੀਉਣਾ ਪ੍ਰਭੂ ਵਾਸਤੇ ਹੀ ਹੈ। ਅਰਥਾਤ ਉਸ ਦਾ ਤੇਜ ਪਰਗਟ ਕਰਨ ਲਈ ਅਤੇ ਉਸਦੇ ਪ੍ਰਾਣੀ ਮਾਤਰ ਨੂੰ ਸੁੱਖ ਦੇਣ ਲਈ ਹੈ; ਤਾਂ ਜੁ ਮੇਰੇ ਮਰਨ ਨਾਲ ਓਹਨਾਂ ਨੂੰ ਜੀਵਨ ਮਿਲੇ। ਇਸ ਥਾਂ ਪ੍ਰਭੂ ਦੇ ਮਾਰਗ ਵਿਚ ਤੇ ਪ੍ਰਾਣੀ ਮਾਤਰ ਦੀ ਭਲਾਈ ਵਿਚ ਮਰਨ ਦਾ ਵਰਣਨ ਕੀਤਾ ਗਿਆ ਹੈ, ਕੋਈ ਇਸ ਦਾ ਇਹ ਭਾਵ ਨਾ ਲੈ ਲਏ ਕਿ ਆਪ ਨੇ ਅਗਿਆਨੀਆਂ ਤੇ ਪਾਗਲਾਂ ਵਾਂਗ ਇਸ ਖਿਆਲ ਨਾਲ ਕਿ ਆਪਣੇ ਆਪ ਨੂੰ ਕਿਸੇ ਤੇਜ਼ ਹਥਿਆਰ ਨਾਲ ਕਤਲ ਕਰ ਦੇਣਾ ਦੂਜਿਆਂ ਨੂੰ ਕੋਈ ਲਾਭ ਦੇ ਸਕਦਾ ਹੈ — ਆਤਮਘਾਤ ਕਰਨ ਦੀ ਇੱਛਾ ਪਰਗਟ ਕੀਤੀ ਸੀ; ਸਗੋਂ ਆਪ ਏਹਨਾਂ ਨਿਰਮੂਲ ਤੇ ਅਜੋਗ ਗੱਲਾਂ ਦੇ ਉੱਕਾ ਹੀ ਵਿਰੁਧ ਸਨ। ਕੁਰਾਨ ਸ਼ਰੀਫ਼ ਵਿਚ ਅਜੇਹੇ ਆਤਮਘਾਤੀ ਨੂੰ ਵੱਡਾ

ਅਪਰਾਧੀ ਤੇ ਦੰਡਨੀਯ ਵਰਣਨ ਕੀਤਾ ਗਿਆ ਹੈ; ਜਿਹਾ ਕਿ ਲਿਖਿਆ ਹੈ ਕਿ :—

وَلَا تُلْقُوْا بِاَيْدِيْكُمْ اِلَى التَّهْلُكَةِ

ਅਰਥਾਤ—ਆਤਮਘਾਤ ਕਦੇ ਨਾ ਕਰੋ, ਅਰਥਾਤ ਆਪਣੇ ਹੱਥੀਂ ਆਪਣੀ ਮੌਤ ਦਾ ਕਾਰਨ ਨਾ ਬਣੋ।

ਇਹ ਸਪਸ਼ਟ ਹੈ ਕਿ ਜੇ 'ਖ਼ਾਲਦ' ਦੇ ਢਿਡ ਪੀੜ ਹੋਵੇ ਤੇ 'ਜ਼ੈਦ' ਉਸ ਤੇ ਮਿਹਰ ਕਰ ਕੇ ਆਪਣਾ ਸਿਰ ਭੰਨ ਲਏ, ਤਾਂ 'ਜ਼ੈਦ' ਨੇ 'ਖ਼ਾਲਦ' ਦੇ ਹੱਕ ਵਿਚ ਕੋਈ ਨੇਕੀ ਦਾ ਕੰਮ ਨਹੀਂ ਕੀਤਾ; ਸਗੋਂ ਮੂਰਖਤਾ ਨਾਲ ਆਪਣਾ ਸਿਰ ਅਜਾਈਂ ਹੀ ਭੰਨ ਲਿਆ ਹੈ। ਨੇਕੀ ਦਾ ਕੰਮ ਤਾਂ ਤਦ ਹੁੰਦਾ ਕਿ ਜੇ 'ਜ਼ੈਦ' 'ਖਾਲਦ' ਵਾਸਤੇ ਯੋਗ ਤੇ ਲਾਭਦਾਇਕ ਢੰਗ ਨਾਲ ਜਤਨ ਕਰਦਾ ਅਤੇ ਉਸ ਦੇ ਵਾਸਤੇ ਚੰਗੀਆਂ ਤੋਂ ਚੰਗੀਆਂ ਦਵਾਈਆਂ ਲਿਆ ਕੇ ਵੈਦਿਕ ਢੰਗ ਨਾਲ ਉਸ ਦਾ ਇਲਾਜ ਕਰਦਾ। ਪਰ ਉਸ ਦੇ ਆਪਣਾ ਸਿਰ ਭੰਨ ਲੈਣ ਨਾਲ ਤਾਂ 'ਜ਼ੈਦ' ਨੂੰ ਕੋਈ ਲਾਭ ਨਹੀਂ ਪੁੱਜ ਸਕਦਾ। ਉਸ ਨੇ ਅਜਾਈਂ ਹੀ ਆਪਣੇ ਸਰੀਰ ਦੇ ਇਕ ਚੰਗੇ-ਭਲੇ ਅੰਗ ਨੂੰ ਕਸ਼ਟ ਦਿੱਤਾ ਹੈ। ਗੱਲ ਕੀ, ਇਸ ਆਇਤ ਦਾ ਇਹ ਭਾਵ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਨੇ ਸੱਚਮੁੱਚ ਹੀ ਲੋਕ ਭਲਾਈ ਵਾਸਤੇ ਆਪਣਾ ਤਨ, ਮਨ ਤੇ ਧਨ ਨਿਛਾਵਰ ਕਰ ਦਿੱਤਾ ਹੋਇਆ ਸੀ। ਅਤੇ ਅਰਦਾਸ ਤੇ ਪ੍ਰਚਾਰ ਦੁਆਰਾ, ਲੋਕਾਂ ਵਲੋਂ ਦਿਤੇ ਗਏ ਦੁਖ ਤੇ ਕਸ਼ਟ ਝਲਦਿਆਂ ਹੋਇਆਂ, ਹਰੇਕ ਯੁਕਤੀ ਭਰਪੂਰ ਢੰਗ ਨਾਲ ਆਪਣਾ ਤਨ, ਮਨ ਤੇ ਸਾਰਾ ਸੁੱਖ ਅਰਾਮ ਇਸ ਮਾਰਗ ਵਿਚ ਨਿਛਾਵਰ ਕਰ ਦਿੱਤਾ ਹੋਇਆ ਸੀ; ਜਿਹਾ ਕਿ ਪ੍ਰਭੂ ਨੇ ਫ਼ਰ-

لَعَلَّكَ بَاخِعٌ نَّفْسَكَ اَلَّا يَكُوْ

فَلَا تَذْهَبْ نَفْسُكَ عَلَيْهِمْ

ਅਰਥਾਤ—ਕੀ ਤੂੰ ਇਸ ਚਿੰਤਾ ਅਤੇ ਇਸ ਕਰੜੀ ਮਿਹਨਤ ਵਿਚ — ਜੋ ਤੂੰ ਲੋਕਾਈ ਦੇ ਭਲੇ ਲਈ ਝਲ ਰਿਹਾ ਹੈਂ — ਆਪਣੇ ਆਪ ਦਾ ਘਾਤ ਕਰ ਲਏਂਗਾ ? ਤੇ ਕੀ ਓਹਨਾਂ ਲੋਕਾਂ ਲਈ — ਜੋ ਸੱਚਾਈ ਨੂੰ ਗ੍ਰਹਿਣ ਨਹੀਂ ਕਰਦੇ — ਤੂੰ ਹਾਹੁਕੇ ਲੈ ਲੈ ਕੇ ਆਪਣੇ ਪ੍ਰਾਣ ਤਿਆਗ ਦੇਵੇਂਗਾ ?

ਸੋ ਜਾਤੀ ਦੇ ਰਾਹ ਵਿਚ ਆਪਾ ਨਿਛਾਵਰ ਕਰਨ ਦਾ ਯੁਕਤੀ ਭਰਪੂਰ ਸਾਧਨ ਏਹੋ ਹੈ ਕਿ ਜਾਤੀ ਦੇ ਭਲੇ ਲਈ, ਕੁਦਰਤ ਦੇ ਕਾਨੂੰਨ ਦੇ ਲਾਭਦਾਇਕ ਰਸਤਿਆਂ ਦੇ ਅਨੁਕੂਲ, ਆਪਣੇ ਆਪ ਤੇ ਕਸ਼ਟ ਝੱਲੇ ਜਾਣ ਅਤੇ ਯੋਗ ਢੰਗਾਂ ਤੇ ਵਰਤੋਂ ਕਰਕੇ ਓਹਨਾਂ ਤੇ ਆਪਾ ਨਿਛਾਵਰ ਕਰ ਦਿੱਤਾ ਜਾਏ। ਨਾ ਇਹ ਕਿ ਜਾਤੀ ਨੂੰ ਕਰੜੇ ਕਸ਼ਟ ਵਿਚ ਫਸਿਆ ਵੇਖ ਕੇ ਜਾਂ ਕੁਰਾਹੇ ਜਾਂਦਿਆਂ ਵੇਖ ਕੇ ਆਪਣਾ ਸਿਰ ਪੱਥਰਾਂ ਨਾਲ ਪਾੜ ਲਿਆ ਜਾਏ ਜਾਂ ਦੋ ਤਿੰਨ ਰਤੀਆਂ ਮਹੁਰਾ ਖਾ ਕੇ ਇਸ ਜਗ ਤੋਂ ਚਲਾਣਾ ਕਰ ਲਿਆ ਜਾਏ। ਫੇਰ ਇਹ ਵਿਚਾਰ ਕੀਤਾ ਜਾਏ ਕਿ ਅਸੀਂ ਆਪਣੇ ਇਸ ਨਿਕੰਮੇ ਕਰਤਵ ਦੁਆਰਾ ਜਾਤੀ ਨੂੰ ਮੁਕਤੀ ਬਖਸ਼ ਦਿੱਤੀ ਹੈ। ਇਹ ਮਰਦਾਂ ਦਾ ਕਰਤਵ ਨਹੀਂ ਹੈ, ਸਗੋਂ ਤੀਵੀਆਂ ਦੀਆਂ ਆਦਤਾਂ ਹਨ। ਬੇਹਿੰਮਤ ਲੋਕਾਂ ਦਾ ਸਦਾ ਹੀ ਇਹ ਕਰਤਵ ਰਿਹਾ ਹੈ ਕਿ ਓਹ ਕਸ਼ਟ ਨੂੰ ਅਸਹਿ ਸਮਝ ਕੇ ਝਬਦੇ ਹੀ ਆਤਮਘਾਤ ਵਲ ਦੌੜਦੇ ਹਨ। ਅਜੇਹੇ ਆਤਮ-ਘਾਤ ਦੀ, ਭਾਵੇਂ ਮਗਰੋਂ ਕੋਈ ਵਿਆਖਿਆ ਕੀਤੀ ਜਾਏ, ਪਰ ਨਿਰਸੰਦੇਹ ਇਹ ਕਰਤਵ ਸੂਝ ਬੂਝ ਤੇ ਸੂਝਵਾਨਾਂ ਲਈ ਘ੍ਰਿਣਤ ਹੈ। ਇਹ ਸਪਸ਼ਟ ਹੈ ਕਿ ਜਿਸ ਪ੍ਰਾਣੀ ਨੂੰ ਬਦਲਾ ਲੈਣ ਦਾ ਸਮਾਂ ਹੀ ਨਹੀਂ ਮਿਲਿਆ, ਉਸ ਦਾ ਸਬਰ ਕਰਨਾ ਤੇ ਵੈਰੀਆਂ ਦਾ ਟਾਕਰਾ ਨਾ ਕਰਨਾ ਭਰੋਸੇ ਯੋਗ ਨਹੀਂ ਹੋ ਸਕਦਾ; ਕਿਉਂਕਿ ਪਤਾ ਨਹੀਂ ਕਿ ਉਹ ਬਦਲਾ ਲੈਣ ਦੀ ਸਮਰਥਾ ਮਿਲਣ ਤੇ ਕੀ ਕਰਦਾ ? ਜਦ ਤਕ ਕਿਸੇ ਪ੍ਰਾਣੀ ਤੇ ਉਹ ਸਮਾਂ ਨਾ ਆਵੇ, ਜੋ ਕਸ਼ਟਾਂ ਤੇ ਔਕੜਾਂ ਦਾ ਸਮਾਂ ਹੈ, ਅਤੇ ਪ੍ਰਭਤਾ, ਹਕੂਮਤ ਤੇ ਫਤੇਹ ਦਾ ਸਮਾਂ ਹੈ, ਉਦੋਂ ਤਕ ਉਸ ਦੇ ਸੱਚੇ ਆਚਰਣ ਦਾ ਕਦੇ ਵੀ ਪਰਗਟਾਅ ਨਹੀਂ ਹੋ ਸਕਦਾ। ਸੋ ਸਪਸ਼ਟ ਹੈ ਕਿ ਜੋ ਪ੍ਰਾਣੀ ਕੇਵਲ ਨਿਰਬਲਤਾ, ਮੁਥਾਜੀ ਤੇ ਅਧੀਨਤਾ ਦੀ ਹਾਲਤ ਵਿਚ ਲੋਕਾਂ ਦੀਆਂ ਮਾਰਾਂ ਖਾਂਦਾ ਮਰ ਜਾਏ, ਅਤੇ ਪ੍ਰਭਤਾ, ਹਕੂਮਤ ਤੇ ਧਨਵਾਨ ਹੋਣ ਦਾ ਸਮਾਂ ਪ੍ਰਾਪਤ ਨਾ ਕਰੇ,

ਉਸ ਦੇ ਆਚਰਣ ਬਾਰੇ ਕੋਈ ਵੀ ਪਤਾ ਨਹੀਂ ਲਗ ਸਕਦਾ। ਜੇ ਉਹ ਕਿਸੇ ਰਣਭੂਮੀ ਵਿਚ ਗਿਆ ਹੀ ਨਹੀਂ, ਤਾਂ ਇਹ ਵੀ ਸਿਧ ਨਹੀਂ ਹੋ ਸਕਦਾ ਕਿ ਉਹ ਦਿਲ ਦਾ ਬਹਾਦੁਰ ਸੀ, ਜਾਂ ਬੁਜ਼ਦਿਲ। ਉਸ ਦੇ ਆਚਰਣ ਬਾਰੇ ਅਸੀਂ ਕਝ ਵੀ ਨਹੀਂ ਕਹਿ ਸਕਦੇ; ਕਿਉਂਕਿ ਅਸੀਂ ਜਾਣਦੇ ਹੀ ਨਹੀਂ। ਸਾਨੂੰ ਕੀ ਪਤਾ ਹੈ ਕਿ ਜੇ ਉਹ ਆਪਣੇ ਵੈਰੀਆਂ ਤੇ ਕਾਬੂ ਪਾਉਂਦਾ, ਤਾਂ ਓਹਨਾਂ ਨਾਲ ਕੀ ਵਰਤਾਉ ਕਰਦਾ? ਜੇ ਉਹ ਧਨਾਢ ਹੋ ਜਾਂਦਾ, ਤਾਂ ਉਸ ਧਨ ਨੂੰ ਇਕੱਤਰ ਕਰਦਾ, ਜਾਂ ਲੋਕਾਂ ਨੂੰ ਦਿੰਦਾ। ਜੇ ਉਹ ਕਿਸੇ ਰਣਭੂਮੀ ਵਿਚ ਜਾਂਦਾ, ਤਾਂ ਪਿਠ ਵਿਖਾ ਕੇ ਨਸ ਆਉਂਦਾ, ਜਾਂ ਬਹਾਦੁਰਾਂ ਵਾਂਗ ਡੱਟ ਜਾਂਦਾ। ਪਰ ਪ੍ਰਭੂ ਦੀ ਮਿਹਰ ਤੇ ਕਿਰਪਾ ਨੇ ਸਾਡੇ ਰਸੂਲ ਨੂੰ ਏਹਨਾਂ ਆਚਰਣਾਂ ਦੇ ਪਰਗਟ ਕਰਨ ਦਾ ਸਮਾਂ ਦਿੱਤਾ ਸੀ। ਸੋ ਓਹਨਾਂ ਤੋਂ ਦਾਨ-ਪੁੰਨ, ਬਹਾਦੁਰੀ, ਨਰਮੀ, ਵੇਖ ਕੇ ਅਣਡਿਠ ਕਰਨਾ ਤੇ ਨਿਆਂਇ ਆਦਿ ਸ਼ੁਭ-ਗੁਣ ਆਪਣੇ ਆਪਣੇ ਸਮੇਂ ਅਜੇਹੀ ਪੂਰਣਤਾ ਨਾਲ ਪਰਗਟ ਹੋਏ ਕਿ ਸਾਰੇ ਜਗ ਵਿਚੋਂ ਉਸ ਦੀ ਉਦਾਹਰਣ ਮਿਲਣੀ ਅਸੰਭਵ ਹੈ। ਆਪ ਨੇ ਆਪਣੇ ਦੋਹਾਂ ਸਮਿਆਂ — ਨਿਰਬਲਤਾ ਤੇ ਪ੍ਰਭਤਾ, ਗਰੀਬੀ ਤੇ ਅਮੀਰੀ ਸਮੇਂ — ਸਾਰੇ ਜਗ ਤੇ ਇਹ ਪਰਗਟ ਕਰ ਦਿੱਤਾ ਕਿ ਆਪ ਵੱਡੇ ਉਚੇ ਆਚਰਣਾਂ ਦਾ ਸਮੁਦਾਇ ਸਨ। ਕੋਈ ਮਨੁੱਖੀ ਆਚਰਣ ਤੇ ਸਦਾਚਾਰ ਅਜੇਹਾ ਨਹੀਂ, ਕਿ ਉਸ ਦੇ ਪਰਗਟਾਅ ਦਾ ਸਮਾਂ ਪ੍ਰਭੂ ਨੇ ਆਪ ਨੂੰ ਨਾ ਦੱਤਾ ਹੋਵੇ। ਬਹਾਦੁਰੀ, ਪੁੰਨ-ਦਾਨ, ਦ੍ਰਿੜ੍ਹਤਾ, ਵੇਖ ਕੇ ਅਣਡਿਠ ਕਰਨਾ, ਨਰਮੀ ਆਦਿ ਸਾਰੇ ਉੱਚੇ ਆਚਰਣ ਆਪ ਤੋਂ ਅਜੇਹੇ ਸਿਧ ਹੋਏ ਕਿ ਸਾਰੇ ਜਗ ਵਿਚ ਇਸ ਦੀ ਉਦਾਹਰਣ ਨਹੀਂ ਮਿਲ ਸਕਦੀ। ਹਾਂ, ਇਹ ਸੱਚ ਹੈ ਕਿ ਜਿਨ੍ਹਾਂ ਨੇ ਜ਼ੁਲਮ ਦੀ ਅਤਿ ਕਰ ਦਿੱਤੀ ਤੇ ਇਸਲਾਮ ਨੂੰ ਨਸ਼ਟ ਕਰਨਾ ਚਾਹਿਆ, ਪ੍ਰਭੂ ਨੇ ਓਹਨਾਂ ਨੂੰ ਵੀ ਦੰਡ ਦਿੱਤੇ ਬਿਨਾਂ ਨਹੀਂ ਛੱਡਿਆ; ਕਿਉਂ ਜੁ ਓਹਨਾਂ ਨੂੰ ਦੰਡ ਨਾ ਦੇਣਾ ਜਾਣੋ ਸਚਿਆਰਾਂ ਨੂੰ ਓਹਨਾਂ ਦੇ ਪੈਰਾਂ ਹੇਠ ਲਤਾੜਨਾ ਸੀ।

# ਹਜ਼ਰਤ ਮੁਹੰਮਦ ਸਾਹਿਬ ਜੀ ਦੇ ਯੁਧਾਂ ਦਾ ਮੁਖ ਮੰਤਵ

ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਯੁਧਾਂ ਦਾ ਮੁਖ ਮੰਤਵ ਕਦਾਚਿਤ ਇਹ ਨਹੀਂ ਸੀ ਕਿ ਅਜਾਈਂ ਹੀ ਲੋਕਾਂ ਦਾ ਘਾਤ ਕੀਤਾ ਜਾਏ। ਆਪ ਆਪਣੇ ਪਿਓ-ਦਾਦੇ ਦੇ ਸ਼ਹਿਰ ਵਿਚੋਂ ਕਢੇ ਗਏ ਸਨ। ਬੇਅੰਤ ਮੁਸਲਮਾਨ ਤੀਵੀਆਂ ਤੇ ਮਰਦ ਨਿਰਦੋਸ਼ੇ ਸ਼ਹੀਦ ਕੀਤੇ ਗਏ ਸਨ। ਇਸ ਤੇ ਵੀ ਜ਼ਾਲਮ ਜ਼ੁਲਮ ਕਰਨ ਤੋਂ ਨਹੀਂ ਰੁਕੇ ਸਨ। ਓਹ ਇਸਲਾਮ ਦੀ ਸਿੱਖਿਆ ਨੂੰ ਰੋਕਦੇ ਸਨ। ਸੋ ਪ੍ਰਭੂ ਦੀ ਰੱਖਿਆ ਦੇ ਕਾਨੂੰਨ ਨੇ ਇਹ ਮੰਗ ਕੀਤੀ ਕਿ ਮਜ਼ਲੂਮਾਂ ਨੂੰ ਉੱਕਾ ਹੀ ਨਸ਼ਟ ਹੋਣ ਤੋਂ ਬਚਾ ਲਿਆ ਜਾਏ। ਸੋ ਜਿਨ੍ਹਾਂ ਨੇ ਤਲਵਾਰ ਚੁੱਕੀ ਸੀ, ਓਹਨਾਂ ਨਾਲ ਹੀ ਤਲਵਾਰ ਦਾ ਟਾਕਰਾ ਹੋਇਆ ਸੀ। ਗੱਲ ਕੀ, ਮਾਰਧਾੜ ਕਰਨ ਵਾਲਿਆਂ ਦਾ ਉਪੱਦਰ ਦੂਰ ਕਰਨ ਲਈ ਤੇ ਰੱਖਿਆ ਵਾਸਤੇ ਓਹ ਲੜਾਈਆਂ ਲੜੀਆਂ ਗਈਆਂ ਸਨ। ਉਹ ਵੀ ਉਸ ਸਮੇਂ ਹੋਈਆਂ ਸਨ, ਜਦ ਕਿ ਨਿਰਦਈ ਲੋਕ ਸੱਚਾਈ ਪਸੰਦਾਂ ਨੂੰ ਨਸ਼ਟ ਕਰਨ ਤੇ ਤੁਲ ਗਏ ਸਨ। ਇਸ ਹਾਲਤ ਵਿਚ ਜੇ ਇਸਲਾਮ ਆਪਣੀ ਰੱਖਿਆ ਵਾਸਤੇ ਤਲਵਾਰ ਨਾ ਚੁੱਕਦਾ, ਤਾਂ ਬੇਅੰਤ ਮੁਸਲਮਾਨ ਬੱਚੇ ਤੇ ਤੀਵੀਆਂ ਬੇਗੁਨਾਹ ਕਤਲ ਹੋ ਕੇ ਇਸਲਾਮ ਉੱਕਾ ਹੀ ਨਸ਼ਟ ਹੋ ਜਾਂਦਾ।

ਵਿਦਤ ਹੋਵੇ ਕਿ ਸਾਡੇ ਵਿਰੋਧੀਆਂ ਦਾ ਇਹ ਵੱਡਾ ਧੱਕਾ ਹੈ ਕਿ ਓਹ ਇਹ ਵਿਚਾਰ ਰਖਦੇ ਹਨ ਕਿ ਸੁਮਾਰਗ ਦੀ ਸਿੱਖਿਆ ਅਜੇਹੀ ਹੋਣੀ ਚਾਹੀਦੀ ਹੈ ਕਿ ਜਿਸ ਵਿਚ ਕਿਸੇ ਸਮੇਂ ਵੀ ਵੈਰੀਆਂ ਦਾ ਟਾਕਰਾ ਕਰਨ ਦਾ ਉਪਦੇਸ਼ ਨਾ ਹੋਵੇ। ਸਦਾ ਨਰਮੀ ਤੇ ਅਹਿੰਸਾ ਦੁਆਰਾ ਆਪਣਾ ਪਿਆਰ ਤੇ ਮਿਹਰ ਪਰਗਟ ਕਰੇ। ਅਜੇਹੇ ਪ੍ਰਾਣੀ ਆਪਣੇ ਵਿਚਾਰ ਅਨੁਸਾਰ ਪ੍ਰਭੂ ਦਾ ਵੱਡਾ ਸਤਿਕਾਰ ਕਰ

ਰਹੇ ਹਨ ਕਿ ਉਸ ਦੀਆਂ ਸਾਰੀਆਂ ਪੂਰਣ ਸਿਫ਼ਤਾਂ ਨੂੰ ਕੇਵਲ ਨਰਮੀ ਤੇ ਅਹਿੰਸਾ ਤੇ ਹੀ ਸਮਾਪਤ ਕਰ ਰਹੇ ਹਨ । ਪਰ ਇਸ ਬਾਰੇ ਸੂਝਵਾਨਾਂ ਤੇ ਇਹ ਗਲ ਵੱਡੇ ਸੌਖ ਨਾਲ ਸਪਸ਼ਟ ਹੋ ਸਕਦੀ ਹੈ ਕਿ ਇਹ ਲੋਕ ਵੱਡੀ ਮੋਟੀ ਤੇ ਸਪਸ਼ਟ ਭੁੱਲ ਵਿਚ ਫਸੇ ਹੋਏ ਹਨ । ਪ੍ਰਭੂ ਦੀ ਕੁਦਰਤ ਦੇ ਕਾਨੂੰਨ ਤੇ ਗਹੁ ਕੀਤਿਆਂ ਸਪਸ਼ਟ ਤੌਰ ਤੇ ਪਤਾ ਲਗਦਾ ਹੈ ਕਿ ਉਹ ਸਾਰੇ ਜਗ ਲਈ ਮਿਹਰ ਤਾਂ ਜ਼ਰੂਰ ਹੈ, ਪਰ ਉਹ ਮਿਹਰ ਸਦਾ ਤੇ ਹਰ ਹਾਲਤ ਵਿਚ ਨਰਮੀ ਤੇ ਅਹਿੰਸਾ ਦੇ ਰੂਪ ਵਿਚ ਪਰਗਟ ਨਹੀਂ ਹੁੰਦੀ; ਸਗੋਂ ਸਰਾਸਰ ਮਿਹਰ ਦੇ ਅਧਾਰ ਤੇ ਕਦੇ ਕਦੇ ਇਕ ਸਿਆਣੇ ਵੈਦ ਵਾਂਗ ਜੋ ਸਾਨੂੰ ਮਿੱਠਾ ਸ਼ਰਬਤ ਪਿਆਉਂਦਾ ਹੈ ਤੇ ਕਦੇ ਕੌੜੀ ਦਵਾਈ ਦਿੰਦਾ ਹੈ; ਉਸ ਦੀ ਮਿਹਰ ਮਨੁੱਖ ਜਾਤੀ ਤੇ ਇਸ ਤਰ੍ਹਾਂ ਪਰਗਟ ਹੁੰਦੀ ਹੈ, ਜਿਸ ਤਰ੍ਹਾਂ ਕਿ ਸਾਡੇ ਵਿਚੋਂ ਹਰੇਕ ਪ੍ਰਾਣੀ ਆਪਣੇ ਸਰੀਰ ਬਾਰੇ ਮਿਹਰ ਦੀ ਭਾਵਨਾ ਰਖਦਾ ਹੈ, ਇਸ ਗੱਲ ਵਿਚ ਕਿਸੇ ਨੂੰ ਕੋਈ ਸੰਦੇਹ ਨਹੀਂ ਕਿ ਸਾਡੇ ਵਿਚੋਂ ਹਰੇਕ ਪ੍ਰਾਣੀ ਆਪਣੇ ਸਾਰੇ ਸਰੀਰ ਨਾਲ ਪਿਆਰ ਕਰਦਾ ਹੈ । ਜੇ ਕੋਈ ਸਾਡਾ ਇਕ ਵਾਲ ਵੀ ਵਿੰਗਾ ਕਰਨਾ ਚਾਹੇ, ਤਾਂ ਅਸੀਂ ਉਸ ਤੇ ਵੱਡੇ ਗੁੱਸੇ ਹੁੰਦੇ ਹਾਂ, ਪਰ ਬਾਵਜੂਦ ਇਸ ਦੇ ਕਿ ਸਾਡਾ ਉਹ ਪਿਆਰ, ਜੋ ਸਾਨੂੰ ਆਪਣੇ ਸਰੀਰ ਨਾਲ ਹੈ, ਸਾਡੇ ਸਾਰੇ ਸਰੀਰ ਵਿਚ ਵੰਡਿਆ ਹੋਇਆ ਹੈ, ਤੇ ਸਾਨੂੰ ਸਰੀਰ ਦੇ ਸਾਰੇ ਹੀ ਅੰਗ ਪਿਆਰੇ ਹਨ । ਅਸੀਂ ਕਿਸੇ ਅੰਗ ਦਾ ਹਾਣ ਨਹੀਂ ਕਰਨਾ ਚਾਹੁੰਦੇ, ਪਰ ਫੇਰ ਵੀ ਇਹ ਗੱਲ ਸਪਸ਼ਟ ਤੌਰ ਤੇ ਸਿਧ ਹੈ ਕਿ ਅਸੀਂ ਆਪਣੇ ਸਾਰੇ ਅੰਗਾਂ ਨਾਲ ਇੱਕੋ ਜੇਹਾ ਪਿਆਰ ਨਹੀਂ ਕਰਦੇ; ਸਗੋਂ ਆਪਣੇ ਦਿਲ, ਦਿਮਾਗ, ਜਿਗਰ ਆਦਿ ਅੰਗਾਂ ਦਾ ਪਿਆਰ – ਜਿਨ੍ਹਾਂ ਤੇ ਸਾਡੇ ਜੀਵਨ ਤੇ ਮਨੋਰਥਾਂ ਦਾ ਵਧੇਰੇ ਅਧਾਰ ਹੈ, ਸਾਡੇ ਮਨਾਂ ਤੇ ਪ੍ਰਬਲ ਹੈ । ਇਸੇ ਤਰ੍ਹਾਂ ਸਾਡੀ ਨਿਗਾਹ ਵਿਚ ਇੱਕੋ ਹੀ ਅੰਗ ਦੇ ਪਿਆਰ ਨਾਲੋਂ ਸਮੁੱਚੇ ਅੰਗਾਂ ਦਾ ਪਿਆਰ ਵਧੀਕ ਹੁੰਦਾ ਹੈ । ਸੋ ਜਦ ਕਦੇ ਸਾਡੇ ਲਈ ਕੋਈ ਅਜੇਹਾ ਸਮਾਂ ਆਉਂਦਾ ਹੈ ਕਿ ਇਕ ਵੱਡੇ ਅੰਗ ਦਾ ਬਚਾਉ ਕਿਸੇ ਛੋਟੇ ਅੰਗ ਦੇ ਚੀਰਾ ਦੇਣ ਜਾਂ ਕੱਟ ਦੇਣ, ਜਾਂ ਤੋੜ ਦੇਣ ਨਾਲ ਸੰਬੰਧਤ ਹੁੰਦਾ ਹੈ, ਤਾਂ ਅਸੀਂ ਜਾਨ ਨੂੰ ਬਚਾਉਣ ਲਈ ਬਿਨਾਂ ਕਿਸੇ ਢਿਲ ਦੇ ਉਸ ਅੰਗ ਨੂੰ ਚੀਰਾ ਦੇਣ, ਜਾਂ ਕੱਟ ਦੇਣ ਲਈ ਤਿਆਰ ਹੋ ਜਾਂਦੇ ਹਾਂ । ਭਾਵੇਂ

ਉਸ ਸਮੇਂ ਸਾਨੂੰ ਇਹ ਦੁਖ ਵੀ ਹੁੰਦਾ ਹੈ ਕਿ ਅਸੀਂ ਆਪਣੇ ਇਕ ਪਿਆਰੇ ਅੰਗ ਨੂੰ ਚੀਰਾ ਦੇ ਰਹੇ ਹਾਂ ਜਾਂ ਕੱਟ ਰਹੇ ਹਾਂ, ਪਰ ਇਸ ਖਿਆਲ ਨਾਲ ਕਿ ਉਸ ਅੰਗ ਦਾ ਵਿਗਾੜ ਦੂਜੇ ਵੱਡੇ ਅੰਗ ਨੂੰ ਵੀ ਨਾਲ ਹੀ ਨਸ਼ਟ ਨਾ ਕਰ ਦੇਵੇ, ਅਸੀਂ ਉਸ ਨੂੰ ਕੱਟਣ ਲਈ ਮਜਬੂਰ ਹੋ ਜਾਂਦੇ ਹਾਂ। ਸੋ ਇਸ ਉਦਾਹਰਣ ਤੋਂ ਇਹ ਸਮਝ ਲੈਣਾ ਚਾਹੀਦਾ ਹੈ ਕਿ ਪ੍ਰਭੂ ਵੀ ਜਦ ਇਹ ਵੇਖਦਾ ਹੈ ਕਿ ਉਸ ਦੇ ਸਚਿਆਰ ਕੂੜਿਆਰ ਦੇ ਹੱਥੋਂ ਮਾਰੇ ਜਾ ਰਹੇ ਹਨ ਤੇ ਉਪੱਦਰ ਵਧਦਾ ਜਾ ਰਿਹਾ ਹੈ, ਤਾਂ ਉਹ ਸਚਿਆਰਾਂ ਦੀ ਰੱਖਿਆ ਲਈ ਤੇ ਉਪੱਦਰ ਨੂੰ ਦੂਰ ਕਰਨ ਵਾਸਤੇ ਯੋਗ ਵਿਓਂਤਾਂ ਪਰਗਟ ਕਰਦਾ ਹੈ। ਭਾਵੇਂ ਓਹ ਅਕਾਸ਼ ਤੋਂ ਹੋਣ ਤੇ ਭਾਵੇਂ ਪਤਾਲ ਤੋਂ, ਇਹ ਇਸ ਲਈ ਕਿ ਉਹ ਜਿਸ ਤਰ੍ਹਾਂ ਰਹੀਮ (ਮਿਹਰਬਾਨ) ਹੈ, ਉਸੇ ਤਰ੍ਹਾਂ ਹੀ 'ਹਕੀਮ' (ਯੁਕਤੀਮਾਨ) ਵੀ ਹੈ।

اَلْحَمْدُ لِلّٰهِ رَبِّ الْعٰلَمِیْنَ ۝

